# ਕਥਾ ਟੀਯ ਸਾਗਰ

## ਸੁਖਮਨੀ ਸਾਹਿਬ



ਸੋਢੀ ਤੇਜਾ ਸਿੰਘ

੧ੴ ਸਤਿਗੁਰ ਪ੍ਰਸਾਦਿ ॥

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥

## ੭੪ ਸਾਖੀਆਂ ਵਾਲਾ

# ਕਥਾ ਦੀਪ ਸਾਗਰ

-ਅਰਥਾਤ-

ਪਦ ਅਰਥ, ਤੁਕ ਅਰਥ, ਭਾਵ ਅਰਥ ਅਤੇ ਸਾਖੀਆਂ ਸਹਿਤ



- ਸ੍ਰੀ -

# ਸੁਖਮਨੀ ਸਾਹਿਬ ਸਟੀਕ

ਟੀਕਾਕਾਰ - ਸੋਢੀ ਤੇਜਾ ਸਿੰਘ ਜੀ



ਪ੍ਰਕਾਸ਼ਕ-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

Katha Deep Sagar (Sri Sukhmani Sahib Sateek)
Translated by Sodhi Teja Singh

ISBN : 81-7601-021-9

ਪੰਜੀਵੀਂ ਐਡੀਸ਼ਨ ਅਕਤੂਬਰ 2012

ਛੱਬੀਵੀਂ ਐਡੀਸ਼ਨ ਫਰਵਰੀ 2014

ਭੇਟਾ : 170-00






ਪ੍ਰਕਾਸ਼ਕ:
ਭਾ: ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ: (0183) 2542346, 2547974
ਫੈਕਸ : (0183) 5017488
E-mail : csjssales@hotmail.com
: csjspurchase@yahoo.com
: csjsexport@gmail.com
Visit our Website : www.csjs.com

ਪ੍ਰਿੰਟਰ :
ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 0183-2705003, 5095774
Printed & Bound in India

# ਮੁਖ ਸ਼ਬਦ

ਇਸ ਤੋਂ ਪਹਿਲਾਂ ਜਪੁ ਜੀ ਸਾਹਿਬ ਸਟੀਕ 'ਕਥਾ ਸਾਗਰ' ਦੇ ਨਾਮ ਹੇਠਾਂ ਤੇ ਬਾਰਹ ਮਾਹਾ ਮਾਂਝ ਤੇ ਤੁਖਾਰੀ ਸਟੀਕ 'ਕਥਾ ਸਰੋਵਰ' ਦੇ ਨਾਮ ਹੇਠਾਂ ਗੁਰਬਾਣੀ ਦੇ ਪ੍ਰੇਮੀ ਪੜ੍ਹ ਚੁਕੇ ਹਨ। ਹੁਣ ਇਹ ਸੁਖਮਨੀ ਸਾਹਿਬ ਸਟੀਕ 'ਕਥਾ ਸਾਗਰ' ਦੇ ਨਾਮ ਹੇਠ ਪ੍ਰੇਮੀਆਂ ਦੀ ਮੰਗ ਅਨੁਸਾਰ ਪ੍ਰਕਾਸ਼ਿਤ ਹੈ।

ਇਸ ਟੀਕੇ ਵਿਚ ਇਹ ਵਿਉਂਤ ਰੱਖੀ ਗਈ ਹੈ:-

ਮੂਲ ਬਾਣੀ ਦੀ ਇਕ ਪਉੜੀ ਮੋਟੇ ਅੱਖਰਾਂ ਵਿਚ ਦੇ ਕੇ ਉਸ ਦੇ ਹੇਠਾਂ ਉਸ ਦੇ ਪਦ ਅਰਥ, ਤੁਕ ਅਰਥ ਅਤੇ ਭਾਵ ਅਰਥ ਬਾਰੀਕ ਟਾਈਪ ਵਿਚ ਨੰਬਰਵਾਰ ਦਿੱਤੇ ਹਨ। ਪ੍ਰਮਾਣਾਂ ਵਜੋਂ ੭੪ ਸਾਖੀਆਂ ਅਤੇ ਕਈ ਥਾਈਂ ਸਾਖੀਆਂ ਦੀਆਂ ਕੇਵਲ ਟੂਕਾਂ ਹੀ ਦਿੱਤੀਆਂ ਹਨ, ਜਿਨ੍ਹਾਂ ਨੂੰ ਵਿਦਿਵਾਨ ਸੱਜਣ ਮਨ- ਮਰਜ਼ੀ ਦਾ ਵਿਸਥਾਰ ਦੇ ਸਕਦੇ ਹਨ।



ਜਿਲਦ ਉਪਰਲੇ ਫੋਟੋ ਬਲਾਕ ਰਾਹੀਂ ਸ੍ਰੀ ਗੁਰੂ ਅਰਜਨ ਦੇਵ ਜੀ ਰਾਮਸਰ ਸਰੋਵਰ ਦੇ ਕੰਢੇ ਬੇਰੀ ਦੇ ਬ੍ਰਿੱਛ ਹੇਠਾਂ ਭਾਈ ਗੁਰਦਾਸ ਜੀ ਤੋਂ ਸੁਖਮਨੀ ਸਾਹਿਬ ਲਿਖਵਾ ਰਹੇ ਦਰਸਾਏ ਗਏ ਹਨ।

ਅੰਮ੍ਰਿਤਸਰ — ਦਾਸ-

*ਫ਼ਰਵਰੀ ੧੯੭੨* — *ਤੇਜਾ ਸਿੰਘ ਸੋਢੀ*

# ਸ੍ਰੀ ਗੁਰੂ ਅਰਜਨ ਦੇਵ ਜੀ

ਸ੍ਰੀ ਸੁਖਮਨੀ ਸਾਹਿਬ ਰਚਨਹਾਰ ਦੇ
-ਸੰਖੇਪ ਪਰਉਪਕਾਰ ਕਰਤੱਵ-

"ਜਪਉ ਜਿਨ ਅਰਜੁਨ ਦੇਵ ਗੁਰੂ
ਫਿਰਿ ਸੰਕਟ ਜੋਨਿ ਗਰਭ ਨ ਆਯਉ ॥"

ਸ੍ਰੀ ਗੁਰੂ ਰਾਮਦਾਸ ਜੀ ਦੇ ਸ੍ਰੀ ਗੁਰੂ ਅਰਜਨ ਦੇਵ ਜੀ ਛੋਟੇ ਸਪੁੱਤ੍ਰ ਸਨ। ਆਪ ਜੀ ਨੇ ਵੈਸਾਖ ਵਦੀ ੭ ਸੰਮਤ ੧੬੨੦ ਬਿਕ੍ਰਮੀ ਨੂੰ ਸ੍ਰੀ ਮਾਤਾ ਭਾਨੀ ਜੀ ਦੀ ਪਵਿੱਤਰ ਕੁੱਖ ਤੋਂ ਗੋਇੰਦਵਾਲ ਵਿਖੇ ਅਵਤਾਰ ਧਾਰਿਆ। ਆਪ ਜੀ ਨਿੰਮ੍ਰਤਾ ਦੇ ਪੁੰਜ, ਆਗਿਆਕਾਰ ਅਤੇ 'ਹੁਕਮਿ ਰਜਾਈ ਚਲਣਾ' ਦੇ ਨਿਯਮ ਦੀ ਪਾਲਣਾ ਕਰਨਵਾਲੇ ਸਨ। ਆਪ ਜੀ ਨੂੰ ਭਾਦਰੋਂ ਸੁਦੀ ੨ ਸੰਮਤ ੧੬੩੮ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਗੱਦੀ ਦਾ ਤਿਲਕ ਦੇਕੇ ਗੁਰੂ ਸਥਾਪਨ ਕੀਤਾ।

ਆਪ ਜੀ ਦਾ ਵਿਆਹ ਪਿੰਡ ਮਊ ਜ਼ਿਲਾ ਜਲੰਧਰ ਦੇ ਰਹਿਣ ਵਾਲੇ ਭਾਈ ਕਿਸ਼ਨ ਚੰਦ ਖਤਰੀ ਦੀ ਸਪੁਤ੍ਰੀ ਸ੍ਰੀ ਗੰਗਾ ਦੇਈ ਜੀ ਨਾਲ ਸੰਮਤ ੧੬੪੬ ਨੂੰ ਹੋਇਆ।

ਆਪ ਜੀ ਦੇ ਗ੍ਰਿਹਿ ਵਿਖੇ ਹਾੜ ਵਦੀ ੧, ਸੰਮਤ ੧੬੫੨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਿੰਡ ਵਡਾਲੀ ਜ਼ਿਲਾ ਅੰਮ੍ਰਿਤਸਰ ਵਿਖੇ ਪ੍ਰਗਟ ਹੋਏ।

ਆਪ ਜੀ ਨੇ ਆਪਣੀ ਸਾਰੀ ਗੁਰਤਾ ਦੀ ਆਯੂ ਸੰਮਤ ੧੬੩੮ ਤੋਂ ੧੬੬੩ ਬ੍ਰਿਕਮੀ ਤੱਕ ਗੁਰੂ ਪੰਥ ਤੇ ਗੁਰੂ ਗ੍ਰੰਥ ਦੀ ਸੇਵਾ ਵਿਚ ਹੀ ਬਤੀਤ ਕੀਤੀ। ਜੈਸਾ ਕਿ:-

ਰਾਮਦਾਸ ਸਰੋਵਰ ਨੂੰ ਸੰਮਤ ੧੬੪੩ ਵਿਚ ਪੱਕਾ ਕਰਕ ਕਤਕ

ਸੁਦੀ ੫, ਸੰਮਤ ੧੬੪੫ ਨੂੰ ਉਸ ਵਿਚ ਸ੍ਰੀ ਹਰਿਮੰਦਰ ਦੀ ਨੀਂਹ ਰੱਖੀ ਅਤੇ ਇਸ ਸੰਮਤ ਵਿਚ ਹੀ ਸੰਤੋਖਸਰ ਸਰੋਵਰ ਨੂੰ ਪੱਕਾ ਕਰਵਾਇਆ। ਕਰਤਾਰਪੁਰ ਨਗਰ ਸੰਮਤ ੧੬੫੦ ਵਿਚ ਵਸਾਇਆ ਅਤੇ ਤਰਨ ਤਾਰਨ ਸਰੋਵਰ ਸੰਮਤ ੧੬੪੭ ਵਿਚ ਅਰੰਭ ਕੀਤਾ। ਰਾਮਸਰ ਸਰੋਵਰ ਦੀ ਰਚਨਾ ਸੰਮਤ ੧੬੫੯-੬੦ ਵਿਚ ਕੀਤੀ।

ਸਭ ਤੋਂ ਉੱਤਮ ਤੇ ਮਹਾਨ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਖੋਜ ਆਪ ਜੀ ਨੇ ਅਰੰਭ ਕੀਤੀ ਅਤੇ ਇਸ ਸੰਗ੍ਰਹਿ ਕੀਤੀ ਹੋਈ ਬਾਣੀ ਵਿਚੋਂ ਆਪ ਜੀ ਨੇ ਆਪਣੀ ਪਾਰਖੂ ਦ੍ਰਿਸ਼ਟੀ ਨਾਲ ਹੋਰ ਸੁਆਰਥੀਆਂ ਦੀ ਰਚੀ ਹੋਈ ਕੱਚੀ ਬਾਣੀ ਨੂੰ ਨਿਖੇੜ ਕੇ ਬਾਹਰ ਕੱਢ ਦਿੱਤਾ। ਉਪਰੰਤ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਅਤੇ ਕਬੀਰ, ਨਾਮਦੇਵ ਆਦਿਕ ਹੋਰ ਕੁਛ ਭਗਤਾਂ ਦੀ ਬਾਣੀ ਅਤੇ ਆਪਣੀ ਰਚਨਾਂ ਨੂੰ ਰਾਗਾਂ ਵਿਚ ਤੇ ਰਾਗਾਂ ਦੀ ਬਾਣੀ ਨੂੰ ਸਲੋਕਾਂ, ਮਹੱਲਿਆਂ, ਅਸਟਪਦੀਆਂ ਅਤੇ ਵਾਰਾਂ ਆਦਿਕ ਦੀ ਤਰਤੀਬ ਵਿਚ ਕਰਕੇ ਭਾਈ ਗੁਰਦਾਸ ਜੀ ਪਾਸੋਂ ਇਕ ਨਵੇਕਲੀ ਥਾਂ (ਜਿਥੇ ਹੁਣ ਸ੍ਰੀ ਰਾਮਸਰ ਗੁਰਦੁਆਰਾ ਹੈ) ਤੰਬੂ ਲਗਵਾ ਕੇ ਲਿਖਵਾਣਾ ਅਰੰਭ ਕੀਤਾ।



ਇਕੱਤਰ ਕਰਕੇ ਲਿਖੀ ਹੋਈ ਬਾਣੀ ਦੀ ਇਸ ਸੈਂਚੀ ਨੂੰ ਆਪ ਜੀ ਨੇ ਪੋਥੀ ਸਾਹਿਬ ਦਾ ਨਾਮ ਦਿੱਤਾ ਅਤੇ ਫੁਰਮਾਇਆ-

ਪੋਥੀ ਪਰਮੇਸਰ ਕਾ ਥਾਨੁ॥ ਸਾਧਸੰਗਿ ਗਾਵਹਿ
ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥ (ਸਾਰਗ ਮ: ੫)

ਇਹ ਪੋਥੀ ਸਾਹਿਬ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਕਰਤਾਰਪੁਰ ਸ਼ੀਸ਼ ਮਹਲ ਵਿਖੇ ਬਿਰਾਜਮਾਨ ਹਨ।

ਕੋਈ ਸੰਪ੍ਰਦਾ ਤਥਾ ਕੋਈ ਪੰਥ ਤਦ ਹੀ ਸੰਸਾਰ ਵਿਚ ਮਾਨ ਪ੍ਰਾਪਤ

ਕਰਕੇ ਉੱਨਤੀ ਕਰ ਸਕਦਾ ਹੈ ਜੇਕਰ ਉਨ੍ਹਾਂ ਦਾ ਕੋਈ ਆਪਣਾ ਤੀਰਥ ਅਤੇ ਧਰਮ ਗ੍ਰੰਥ ਹੋਵੇ। ਸੋ ਇਹ ਦੋਵੇਂ ਪਰਉਪਕਾਰ ਸਿੱਖ ਪੰਥ ਉੱਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕੀਤੇ। ਅੰਮ੍ਰਿਤ ਸਰੋਵਰ ਤੀਰਥ ਨੂੰ ਪੱਕਾ ਕਰਕੇ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਧਰਮ ਗ੍ਰੰਥ ਦੀ ਬਾਣੀ ਨੂੰ ਸੰਕਲਿਤ ਕੀਤਾ। ਆਪ ਜੀ ਦੇ ਇਨ੍ਹਾਂ ਦੋਹਾਂ ਪਰਉਪਕਾਰਾਂ ਦਾ ਸਦਕਾ ਅੱਜ ਸਿੱਖ ਪੰਥ ਸੰਸਾਰ ਦੇ ਸਭ ਪੰਥਾਂ ਵਿਚੋਂ ਇਕ ਉੱਘਾ ਤੇ ਸ਼ਰੋਮਣੀ ਪੰਥ ਹੈ।

ਸਮੇਂ ਦਾ ਬਾਦਸ਼ਾਹ ਜਹਾਂਗੀਰ ਚਾਹੁੰਦਾ ਸੀ ਕਿ ਇਹ ਗੁਰੂ ਪੰਥ ਨਾ ਚੱਲਣ ਦਿੱਤਾ ਜਾਵੇ। ਹੋਰਨਾਂ ਭਗਤਾਂ ਅਤੇ ਅਵਤਾਰਾਂ ਦੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਕਲਾਮ ਵੀ ਦਰਜ ਕੀਤੀ ਜਾਵੇ। ਪਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧੁਰ ਤੋਂ ਆਈ ਬਾਣੀ (ਜੈਸ਼ੀ ਮੈ ਆਵੇ ਖਸਮ ਕੀ ਬਾਣੀ) ਵਿਚ ਹੋਰ ਬਾਣੀ ਨੂੰ ਦਰਜ ਕਰਨਾ ਪਰਵਾਨ ਨਾ ਕੀਤਾ।

ਇਨ੍ਹਾਂ ਗੱਲਾਂ ਦਾ ਸਿੱਟਾ ਬਾਦਸ਼ਾਹ ਦੇ ਇਸ਼ਾਰੇ ਨਾਲ ਚੰਦੂ ਦੀ ਰਾਹੀਂ ਆਪ ਜੀ ਨੂੰ ਉੱਬਲਦੇ ਪਾਣੀ ਦੀਆਂ ਦੇਗਾਂ ਵਿਚ ਉੱਬਲਣਾ ਪਿਆ, ਤੱਤੀਆਂ ਲੋਹਾਂ ਉਤੇ ਬੈਠਣਾ ਪਿਆ, ਅੱਗ ਅੰਗਾਰ ਤਪਦੀ ਰੇਤ ਦੇ ਕੜਛੇ ਸਰੀਰ ਤੇ ਪਵਾਣੇ ਪਏ। ਅੰਤ ਨੂੰ ਪੰਜਵੇਂ ਦਿਨ ਸ਼ੁਕ੍ਰਵਾਰ ਜੇਠ ਸੁਦੀ ਚੌਥ ਸੰਮਤ ੧੬੬੩ ਨੂੰ 'ਹੁਕਮ ਰਜਾਈ ਚਲਣਾ' ਦੇ ਨਿਯਮ ਦੀ ਪਾਲਣਾ ਕਰਦੇ ਹੋਏ, 'ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥'' ਦੀ ਧੁਨੀ ਵਿਚ ਮਗਨ, ਲਾਹੌਰ ਸ਼ਾਹੀ ਕਿਲ੍ਹੇ ਦੇ ਪਾਸ ਰਾਵੀ ਦਰਿਆ ਦੀਆਂ ਲਹਿਰਾਂ ਵਿਚ 'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥ ਸਦਾ ਵਾਸਤੇ ਆਪਣਾ ਸਰਗੁਣ ਸਰੂਪ ਲੋਪ ਕਰ ਗਏ, ਅਤੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਨਿਰਗੁਣ ਸਰੂਪ ਬਾਣੀ ਵਿਚ ਸੰਸਾਰਕ ਜੀਵਾਂ ਦੇ ਉਧਾਰ

ਹਿੱਤ ਅਸਥਾਪਨ ਕਰਕੇ ਸਦਾ ਵਾਸਤੇ ਅਟੱਲ ਅਮਰ ਹੋ ਗਏ:-

ਯਥਾ- ਹਰਿਬੰਸ ਜਗਤਿ ਜਸੁ ਸੰਚਰ੍ਯਉ
ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥ ੧ ॥

ਦੇ ਅਨੁਸਾਰ ਆਪ ਜੀ ਸਦਾ ਸਾਡੇ ਅੰਗ ਸੰਗ ਹਨ।

ਇਹ ਮੁਕਤ ਭੁਗਤ ਦੀ ਦਾਤੀ ਬਾਣੀ ਸੁਖਮਨੀ ਸਾਹਿਬ ਆਪ ਜੀ ਨੇ ਗੁਰਦੁਆਰਾ ਰਾਮਸਰ ਸਰੋਵਰ ਦੇ ਕੰਢੇ ਇਕ ਬੇਰ ਹੇਠ ਸੰਮਤ ੧੬੫੯ ਵਿਚ ਰਚ ਕੇ ਇਸੇ ਬਾਣੀ ਦੇ ਅੰਤ ਵਿਚ ਫੁਰਮਾਇਆ:-

ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ॥
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥

ਇਸ ਭਾਵ ਨੂੰ ਮੁਖ ਰੱਖ ਕੇ ਬੇਅੰਤ ਅੰਮ੍ਰਿਤਸਰ ਨਿਵਾਸੀ ਪ੍ਰੇਮੀ ਮਾਈ ਭਾਈ ਇਸ ਬਾਣੀ ਨੂੰ ਉਸੇ ਬੇਰ ਹੇਠ ਬੈਠ ਕੇ, ਜਿਥੇ ਇਹ ਰਚੀ ਗਈ ਸੀ) ਪੜ੍ਹ ਕੇ ਆਪਣੇ ਮਨ ਨੂੰ ਸ਼ਾਂਤ ਕਰਕੇ ਅਨੰਦ ਲੈਂਦੇ ਹਨ।

ਹੋਰ ਵੀ ਬੇਅੰਤ ਅਨਗਿਣਤ ਪ੍ਰੇਮੀ ਮਾਈ ਭਾਈ ਆਪੋ ਆਪਣੇ ਟਿਕਾਣਿਆਂ ਤੇ ਘਰ ਬਾਹਰ ਦੇਸ਼ਾਂ ਪ੍ਰਦੇਸਾਂ ਵਿਚ ਬੈਠੇ ਪਾਠ ਕਰਕੇ ਨੌ ਨਿੱਧੀਆਂ ਤੇ ਅਠਾਰਾਂ ਸਿੱਧੀਆਂ ਦਾ ਸੁਖ ਮਾਣ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੨੬੨ ਤੋਂ ਇਹ ਬਾਣੀ ਰਾਗੁ ਗਉੜੀ ਵਿਚ ਆਰੰਭ ਹੁੰਦੀ ਹੈ।

ਇਸ ਬਾਣੀ ਦੀਆਂ ੨੪ ਅਸਟਪਦੀਆਂ ਹਨ। ਹਰ ਇਕ ਅਸਟਪਦੀ ਦੇ ਅੱਠ ਪਦੇ ਹਨ ਅਤੇ ਹਰ ਇਕ ਪਦੇ ਦੀਆਂ ੧੦ ਤੁਕਾਂ ਹਨ। ਹਰ ਇਕ ਅਸਟਪਦੀ ਇਕ ਸਲੋਕ ਨਾਲ ਆਰੰਭ ਹੁੰਦੀ ਹੈ। ਉਸ ਸਲੋਕ ਦੀ ਵਿਆਖਿਆ ਅਸਟਪਦੀ ਵਿਚ ਵਿਸਥਾਰ ਪੂਰਬਕ ਵਰਨਣ ਹੈ।

ਦਾਸ - ਟੀਕਾਕਾਰ

## ਤਤਕਰਾ ਸਾਖੀਆਂ

# ਕਥਾ ਦੀਪ ਸਾਗਰ

# ਕਥਾ ਦੀਪ ਸਾਗਰ

## ਅਰਥਾਤ

# ਸੁਖਮਨੀ ਸਾਹਿਬ ਸਟੀਕ

## ਪ੍ਰਮਾਣਾਂ ਤੇ ਸਾਖੀਆਂ ਸਹਿਤ

### ਅਰਥ ਆਰੰਭ

## ਗਉੜੀ ਸੁਖਮਨੀ ਮਃ ੫ ॥

ਸ੍ਰੀ ਗੁਰੂ ਅਰਜਨ ਦੇਵ ਜੀ, ਪੰਜਵੇਂ ਗੁਰੂ ਨਾਨਕ ਸਰੂਪ ਨੇ ਗਉੜੀ ਰਾਗ ਵਿਚ ਇਸ ਬਾਣੀ ਨੂੰ ਉਚਾਰਨ ਕੀਤਾ ਹੈ।



## ੧ਓ

ਉਤਪਤੀ, ਪਾਲਣਾ ਅਤੇ ਪ੍ਰਲਯ ਕਰਨ ਵਾਲਾ ਪਰਮਾਤਮਾ ਇੱਕ ਹੈ।

## ਸਤਿਗੁਰ ਪ੍ਰਸਾਦਿ ॥

ਸਤਿਗੁਰ = ਸੱਤ ਅਸੱਤ ਦਾ ਨਿਰਨਾ ਕਰਨ ਵਾਲੇ ਗੁਰੂ ਦੀ ਪ੍ਰਸਾਦਿ = ਕਿਰਪਾ ਨਾਲ ਉਸ ਦਾ ਗਿਆਨ ਪ੍ਰਾਪਤ ਹੁੰਦਾ ਹੈ।

## – ਪਹਿਲੀ ਅਸਟਪਦੀ –

## ਸਲੋਕੁ ॥

**ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥**
**ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥੧॥**

ਪਦ ਅਰਥ- ਆਦਿ ਗੁਰ = ਸਭ ਦਾ ਮੁੱਢ ਗੁਰੂ, ਪ੍ਰਮਾਤਮਾ ਜਿਸ ਨੇ ਸਭ ਤੋਂ ਪਹਿਲਾਂ ਸੰਸਾਰ ਨੂੰ ਗਿਆਨ ਪ੍ਰਦਾਨ ਕੀਤਾ। ਜੁਗਾਦਿ ਗੁਰ = ਚਾਰ (ਸਤਿਜੁਗ, ਤਰੇਤਾ, ਦੁਆਪਰ ਅਤੇ ਕਲਜੁਗ) ਜੁਗਾਂ ਦਾ ਮੁੱਢ ਗੁਰੂ ਪ੍ਰਮਾਤਮਾ ਜਿਸਨੇ ਇਕ ਤੋਂ ਅਨੇਕ ਹੋਵਾਂ ਦੀ ਇੱਛਾ ਨਾਲ ਸ੍ਰਿਸ਼ਟੀ ਦੀ ਰਚਨਾਂ ਕੀਤੀ ਅਤੇ ਸਮੇਂ (ਜੁਗਾਂ) ਦੀ ਗਿਣਤੀ ਅਰੰਭ ਹੋਈ। ਸਤਿਗੁਰ = ਸਤਜ ਸਰੂਪ ਗੁਰੂ ਪ੍ਰਮਾਤਮਾ ਜੋ ਸਦਾ ਇਕਸਾਰ ਸਰਬ ਵਿਆਪਕ ਚੇਤਨ ਸੱਤਾ ਹੈ। ਗੁਰਦੇਵ = ਗੁਰੂ ਦੀਖਿਆ ਦਾ ਪ੍ਰਕਾਸ਼ ਕਰਨ ਵਾਲਾ ਪ੍ਰਮਾਤਮਾ ਜੋ ਸਭ ਦਾ ਪ੍ਰਕਾਸ਼ਕ ਹੈ। ਸ੍ਰੀ = ਉਪਮਾ ਯੋਗ। ਏ = ਨੂੰ, ਤਾਈਂ। ਨਮਹ = ਨਮਸਕਾਰ ਹੈ।

ਤੁਕ ਅਰਥ - ਸਭ ਦੀ ਆਦਿ ਗੁਰੂ (ਪ੍ਰਮਾਤਮਾ) ਨੂੰ ਨਮਸ਼ਕਾਰ ਹੈ। ਚਾਰ ਜੁਗਾਂ ਦੇ ਆਦਿ ਗੁਰੂ ਨੂੰ ਨਮਸ਼ਕਾਰ ਹੈ। ਸੱਤ ਸਰੂਪ ਗੁਰੂ ਨੂੰ ਨਮਸ਼ਕਾਰ ਹੈ। ਉਪਮਾ ਯੋਗ ਸਰਬ ਪ੍ਰਕਾਸ਼ਕ ਗੁਰੂ ਨੂੰ ਨਮਸ਼ਕਾਰ ਹੈ।



ਨੋਟ - ੧. ਹਰ ਇਕ ਅਸਟਪਦੀ ਤੋਂ ਪਹਿਲਾਂ ਇਕ ਸਲੋਕ ਹੈ, ਜਿਹੜਾ ਉਸ ਅਸਟਪਦੀ ਦਾ ਉਪ ਕ੍ਰਮ ਹੈ। ਉਪ ਕ੍ਰਮ ਦਾ ਭਾਵ ਇਹ ਹੁੰਦਾ ਹੈ ਕਿ ਜੋ ਕ੍ਰਮ ਆਰੰਭ ਕਰਨਾ ਹੋਵੇ, ਉਸ ਸਬੰਧੀ ਉਸ ਤੋਂ ਪਹਿਲਾਂ ਉਸ ਦੀ ਸੂਚਨਾਂ ਦਿੱਤੀ ਜਾਵੇ। ਇਸ ਪਹਿਲੀ ਅਸਟਪਦੀ ਵਿਚ, ਕਿਉਂਕਿ ਪ੍ਰਮਾਤਮਾ ਦੇ ਸਿਮਰਨ ਦੀ ਮਹਾਨਤਾ ਦਾ ਵਰਨਣ ਹੈ, ਇਸ ਵਾਸਤੇ ਇਸ ਸਲੋਕ ਵਿਚ ਜਪੁ ਜੀ ਸਾਹਿਬ ਦੇ ਪਹਿਲੇ ਸਲੋਕ - ਆਦਿ ਸਚੁ ਜੁਗਾਦਿ ਸਚੁ॥ ਹੈਭੀ ਸਚੁ ਨਾਨਕ ਹੋਸੀ ਭੀ ਸਚੁ॥ ਦੇ ਅਧਾਰ ਤੇ ਬਾਣੀ ਦਾ ਆਰੰਭ ਕੀਤਾ ਹੈ।

ਨੋਟ - ੨. ਇਹ ਬਾਣੀ ਪੰਜਵੇਂ ਗੁਰੂ ਸਾਹਿਬ ਦੀ ਰਚਨਾ ਹੋਣ ਕਰਕੇ ਸੰਪ੍ਰਦਾਈ ਗਿਆਨੀ ਤਥਾ ਮਹਾਂ ਪੁਰਸ਼ ਇਸ ਸਲੋਕ ਦੇ ਅਰਥ ਇਸ ਤਰ੍ਹਾਂ ਕਰਦੇ ਹਨ : -

ਆਦਿ ਗੁਰਏ = ਪਹਿਲੇ ਗੁਰੂ ਨਾਨਕ ਦੇਵ ਜੀ ਨੂੰ।

ਜੁਗਾਦਿ ਗੁਰਏ = ਦੂਜੇ ਗੁਰੂ ਅੰਗਦ ਦੇਵ ਜੀ ਨੂੰ।

ਸਤਿਗੁਰਏ = ਸਤਿਗੁਰੂ ਅਮਰਦਾਸ ਜੀ ਨੂੰ।

ਸ੍ਰੀ ਗੁਰਦੇਵਏ = ਸ੍ਰੀ ਗੁਰਦੇਵ (ਪਿਤਾ ਗੁਰੂ) ਰਾਮਦਾਸ ਜੀ ਨੂੰ ਨਮਹ = ਨਮਸ਼ਕਾਰ ਹੈ।

## ਅਸਟਪਦੀ ॥

੧. ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥
੨. ਕਲਿ ਕਲੇਸ ਤਨ ਮਾਹਿ ਮਿਟਾਵਉ ॥
੩. ਸਿਮਰਉ ਜਾਸੁ ਬਿਸੁੰਭਰ ਏਕੈ ॥
੪. ਨਾਮੁ ਜਪਤ ਅਗਨਤ ਅਨੇਕੈ ॥
੫. ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ ॥
੬. ਕੀਨੇ ਰਾਮ ਨਾਮ ਇਕ ਆਖੵਰ ॥
੭. ਕਿਨਕਾ ਏਕ ਜਿਸੁ ਜੀਅ ਬਸਾਵੈ ॥
੮. ਤਾ ਕੀ ਮਹਿਮਾ ਗਨੀ ਨ ਆਵੈ ॥
੯. ਕਾਂਖੀ ਏਕੈ ਦਰਸ ਤੁਹਾਰੋ ॥
੧੦. ਨਾਨਕ ਉਨ ਸੰਗਿ ਮੋਹਿ ਉਧਾਰੋ ॥ ੧ ॥

ਪਦ ਅਰਥ - ਅਸਟਪਦੀ = ਅੱਠਾਂ ਪਦਾਂ ਦਾ ਛੰਦ। ਹਰ ਇਕ ਪਦ ਦੀਆਂ ਦਸ ਤੁਕਾਂ ਹਨ। ਕਲਿ ਕਲੇਸ = ਝਗੜੇ ਤੇ ਕਲਪਨਾਂ, ਦੁਖ ਤੇ ਕਸ਼ਟ। ਜਾਸੁ = ਜਸ। ਬਿਸੁੰਭਰ = ਬਿਸ੍ਵ (ਸੰਸਾਰ ਨੂੰ) ਭਰ (ਭਰਨ

ਵਾਲਾ) ਸੰਸਾਰ ਦੀ ਪਾਲਣਾ ਕਰਨ ਵਾਲਾ। ਸੁਧਾਖ੍ਹਰ = ਸੁੱਧ ਅੱਖਰ, ਪਵਿੱਤ੍ਰ ਅੱਖਰ। ਆਖ੍ਹਰ = ਅੱਧਾ ਅੱਖਰ। ਗਨੀ = ਗਿਣਤੀ ਵਿਚ। ਕਾਂਖੀ = ਇੱਛਾ।

ਤੁਕ ਅਰਥ -

੧. ਪ੍ਰਮਾਤਮਾ ਨੂੰ ਸਿਮਰੋ ਤੇ ਸਿਮਰਨ ਕਰਕੇ ਸੁਖਾਂ ਦੀ ਪ੍ਰਾਪਤੀ ਕਰੋ।
੨. (ਸਿਮਰਨ ਕਰਕੇ) ਸਰੀਰ ਦੇ ਦੁਖ ਤੇ ਕਸ਼ਟਾਂ ਨੂੰ ਮਿਟਾ ਦਿਓ।
੩. ਉਸ ਦਾ ਜੱਸ ਗਾਵੋ ਜੋ ਇਕ ਪ੍ਰਮਾਤਮਾ ਸੰਸਾਰ ਨੂੰ ਪਾਲਣ ਵਾਲਾ ਹੈ।
੪. ਜਿਸ ਦੇ ਨਾਮ ਨੂੰ ਕਈ ਬੇਅੰਤ ਜਪਦੇ ਹਨ।
੫. ਵੇਦਾਂ ਪੁਰਾਣਾਂ ਤੇ ਸਿਮ੍ਰਿਤੀਆਂ ਦੇ ਪਵਿੱਤ੍ਰ ਅੱਖਰ।
੬. ਰਾਮ ਨਾਮ ਦੇ ਇਕ ਅੱਖਰ ਨੇ ਕੀਤੇ ਹਨ (ਪਵਿੱਤਰ)।
੭. ਇਕ ਕਿਣਕਾ ਵੀ ਜਿਸ ਦੇ ਹਿਰਦੇ ਵਿਚ ਵੱਸ ਜਾਵੇ (ਇਸ ਨਾਮ ਦਾ)।
੮. ਉਸ ਦੀ ਉਪਮਾ ਗਿਣਤੀ ਵਿਚ ਨਹੀਂ ਆ ਸਕਦੀ।
੯. ਜਿਹੜੇ ਕੇਵਲ ਇਕ ਤੇਰੇ ਨਾਮ ਦੇ ਇੱਛਾਵਾਨ ਹਨ (ਹੇ ਪ੍ਰਭੂ!)।
੧੦. ਉਹਨਾਂ ਦੇ ਨਾਲ ਮੇਰਾ ਵੀ ਉਧਾਰ ਕਰੋ (ਗੁਰੂ ਜੀ ਕਹਿੰਦੇ ਹਨ)।

ਭਾਵ ਅਰਥ - ਜਿਸ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਅਨਗਿਣਤ ਰਿੱਖੀ ਮੁਨੀ ਮਹਾਤਮਾ ਲੋਕ ਕਰਦੇ ਹਨ, ਤੁਸੀਂ ਵੀ ਕਰੋ। ਪ੍ਰਮਾਤਮਾ ਦਾ ਨਾਮ ਇਤਨਾ ਪਵਿੱਤਰ ਤੇ ਪਾਵਨ ਹੈ ਕਿ ਇਸ ਦੇ ਕਾਰਨ ਹੀ ਵੇਦ ਪੁਰਾਣ ਪਵਿੱਤਰ ਮੰਨੇ ਜਾਂਦੇ ਹਨ ਜੇ ਇਨ੍ਹਾਂ ਵੇਦਾਂ ਪੁਰਾਣਾਂ ਵਿਚ ਪਰਮਾਤਮਾ ਦੇ ਨਾਮ ਦਾ ਵਰਨਣ ਨਾ ਹੋਵੇ ਤਾਂ ਇਹ ਵੀ ਇਕ ਸਾਧਾਰਨ ਪੁਸਤਕ ਦੇ ਬਰਾਬਰ ਹੀ ਹਨ। ਜਿਸ ਦੇ ਹਿਰਦੇ ਵਿਚ ਇਹ (ਨਾਮ) ਵੱਸ ਜਾਵੇ ਉਸ ਪੁਰਸ਼ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ। ਜੈਸਾ

ਕਿ-ਧਰੂਅ ਭਗਤ ਤੇ ਪ੍ਰਹਿਲਾਦ ਭਗਤ ਨੇ ਨਾਮ ਸਿਮਰਨ ਕਰਕੇ ਉੱਚ ਪਦਵੀਆਂ ਪਾਈਆਂ। ਯਥਾ : -

ਰਾਮ ਜਪਉ ਜੀਅ ਐਸੇ ਐਸੇ॥
ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥

ਪ੍ਰਸ਼ਨ ਹੈ ਕਿ ਨਾਮ ਤਾਂ ਹੋਰ ਵੀ ਕਈ ਅਨੇਕਾਂ ਤੇ ਬੇਅੰਤ ਨੇ ਜਪਿਆ ਹੈ ਅਤੇ ਬੇਅੰਤ ਜਪ ਰਹੇ ਹਨ, ਪਰ ਧ੍ਰੂਅ ਤੇ ਪ੍ਰਹਿਲਾਦ ਨੇ ਕਿਸ ਤਰ੍ਹਾਂ ਜਪਿਆ ਸੀ? ਉਹਨਾਂ ਨੂੰ ਕਿਉਂ ਇਤਨੀ ਵਿਸ਼ੇਸ਼ਤਾ ਦਿੱਤੀ ਗਈ ਹੈ? ਇਸ ਦਾ ਕਾਰਨ ਇਹ ਕਥਨ ਕੀਤਾ ਜਾਂਦਾ ਹੈ ਕਿ ਇਹ ਦੋਵੇਂ ਹੀ ਅਜੇ ਬਾਲਕ ਅਵਸਥਾ ਵਿਚ ਸਨ, ਜਿਸ ਕਰਕੇ ਸੁਤੰਤਰ ਨਹੀਂ ਸਨ, ਸਗੋਂ ਆਪਣੇ ਪਿਤਾਵਾਂ ਦੇ ਅਧੀਨ ਸਨ।

ਧ੍ਰੂਅ ਦਾ ਪਿਤਾ ਆਪਣੀ ਨਵੀਂ ਵਿਆਹੀ ਇਸਤਰੀ ਦੇ ਅਧੀਨ ਸੀ ਅਤੇ ਉਹ ਸੌਂਕਣ ਦਾ ਪੁੱਤ੍ਰ ਹੋਣ ਕਰਕੇ ਇਸ ਨੂੰ ਰਾਜੇ ਦੇ ਨੇੜੇ ਨਹੀਂ ਸੀ ਲੱਗਣ ਦੇਣਾ ਚਾਹੁੰਦੀ। ਇਸ ਗੱਲ ਨੂੰ ਧ੍ਰੂਅ ਨੇ ਬਹੁਤ ਬੁਰਾ ਅਨੁਭਵ ਕੀਤਾ। ਆਪਣੀ ਮਾਤਾ ਦੀ ਬੇਵਸੀ ਅਤੇ ਆਪਣੀ ਨਿਰਾਦਰੀ ਨਾ ਸਹਾਰਦੇ ਹੋਏ ਪੰਜ ਸਾਲਾਂ ਦੇ ਬਾਲਕ ਧ੍ਰੂਅ ਨੇ ਆਪਣੀ ਮਾਤਾ ਦੇ ਕਥਨ ਅਨੁਸਾਰ ਮਨ ਵਿਚ ਨਿਸਚਾ ਕਰ ਲਿਆ ਕਿ ਦ੍ਵਹੂੰਆਂ ਦੁਖਾਂ ਦਾ ਇਲਾਜ ਕੇਵਲ ਇਹੀ ਹੈ ਕਿ ਇਕ ਮਨ ਹੋ ਕੇ ਪਰਮਾਤਮਾ ਦਾ ਨਾਮ ਜਪਿਆ ਜਾਵੇ। ਸੋ ਇਸ ਵੀਚਾਰ ਅਨੁਸਾਰ ਉਹ ਆਪਣੀ ਮਾਤਾ ਤੋਂ ਆਗਿਆ ਲੈ ਕੇ ਪ੍ਰਮਾਤਮਾ ਦਾ ਸਿਮਰਨ ਕਰਨ ਵਾਸਤੇ ਜੰਗਲ ਨੂੰ ਤੁਰ ਗਿਆ। ਰਸਤੇ ਵਿਚ ਨਾਰਦ ਮੁਨੀ ਮਿਲਿਆ, ਜਿਸ ਨੇ ਜੰਗਲ ਦੇ ਵਹਿਸ਼ੀ ਜਾਨਵਰਾਂ ਤੇ ਹੋਰ ਬਲਾਵਾਂ ਦਾ ਡਰ ਦਸ ਕੇ ਇਸ ਨੂੰ ਵਾਪਸ ਘਰ ਮੁੜਨ ਵਾਸਤੇ ਬਹੁਤ ਸਮਝਾਇਆ। ਪਰ ਧ੍ਰੂਅ ਆਪਣੇ ਦ੍ਰਿੜ ਨਿਸਚੇ ਤੋਂ ਨਾ ਡੋਲਿਆ ਤੇ ਕਿਸੇ ਦੁਖ ਭੁਖ ਤਥਾ ਡਰ ਦੀ ਪਰਵਾਹ ਨਾ ਕਰਦਾ ਹੋਇਆ ਪ੍ਰਮਾਤਮਾ ਦੇ

ਨਾਮ ਸਿਮਰਨ ਵਿਚ ਅਜਿਹਾ ਲੱਗਾ ਕਿ ਉਸ ਦੇ ਸਭ ਦੁਖਾਂ ਕਲੇਸ਼ਾਂ ਦਾ ਨਾਸ ਹੋ ਗਿਆ ਅਤੇ ਅੰਤ ਨੂੰ ਪਰਮ ਸੁਖ ਦੀ ਪ੍ਰਾਪਤੀ ਹੋ ਗਈ। ਅਟੱਲ ਤੇ ਅਹਿੱਲ ਵਿਸਵਾਸ਼ ਹੋਣ ਕਰਕੇ ਅੱਜ ਤਕ ਉਸੀ ਨਿਸਚੇ ਅਨੁਸਾਰ ਆਕਾਸ਼ ਉਤੇ ਪਹਾੜ ਦਿਸ਼ਾ ਵਿਚ ਧ੍ਰੂਅ ਸਥਿਰ ਕਥਨ ਕੀਤਾ ਜਾਂਦਾ ਹੈ।

ਪ੍ਰਹਿਲਾਦ ਦੀ ਵਾਰਤਾ ਵੀ ਕੋਈ ਘਟ ਨਹੀਂ ਹੈ, ਉਸ ਦੇ ਪਿਤਾ ਰਾਜੇ ਹਰਨਾਖਸ਼ ਨੇ ਇਸ ਨੂੰ ਰਾਮ ਦਾ ਨਾਮ ਛੱਡ ਕੇ ਆਪਣਾ ਨਾਮ ਸਿਮਰਨ ਕਰਾਉਣ ਵਾਸਤੇ ਬਹੁਤ ਦੁਖ ਦਿਤੇ ਪਰ ਬਾਲਕ ਪ੍ਰਹਿਲਾਦ ਆਪਣੇ ਦ੍ਰਿੜ ਨਿਸਚੇ ਤੋਂ ਨਾ ਡੋਲਿਆ। ਹਨ੍ਹੇਰੀ ਕੋਠੜੀ ਵਿਚ ਬੰਦ ਕਰਕੇ ਭੁੱਖਾ ਰਖਿਆ ਗਿਆ, ਪ੍ਰਹਿਲਾਦ ਨੂੰ ਉਸ ਦੀ ਭੂਆ ਹੋਲਕਾ ਦੀ ਗੋਦੀ ਵਿਚ ਬਿਠਾ ਕੇ ਇਸ ਨੂੰ ਅੱਗ ਦੀ ਚਿਖਾ ਵਿਚ ਸਾੜਨ ਦਾ ਯਤਨ ਕੀਤਾ ਗਿਆ। ਲੋਹੇ ਲਾਖੇ ਤਪਦੇ ਲੋਹੇ ਦੇ ਲਾਲ ਥੰਮ੍ਹ ਨਾਲ ਇਸ ਨੂੰ ਜੱਫੀ ਪਾਉਣ ਦਾ ਹੁਕਮ ਦਿੱਤਾ ਗਿਆ। ਆਗਿਆ ਭੰਗ ਕਰਨ ਦੇ ਦੋਸ਼ ਵਿਚ ਤਲਵਾਰ ਨਾਲ ਸਿਰ ਧੜ ਤੋਂ ਵੱਖ ਕਰ ਦੇਣ ਦਾ ਹੁਕਮ ਵੀ ਸੁਣਾਇਆ ਗਿਆ, ਪਰ ਪ੍ਰਹਿਲਾਦ ਰਾਮ ਦਾ ਨਾਮ ਜਪਣ ਤੋਂ ਨਾ ਟਲਿਆ ਤੇ ਦ੍ਰਿੜ ਨਿਸਚੇ ਨਾਲ ਉਸ ਉਤੇ ਡਟਿਆ ਰਿਹਾ। ਅੰਤ ਨੂੰ ਇਸ ਦਾ ਫਲ ਇਹ ਹੋਇਆ ਕਿ ਹਰਨਾਖਸ਼ ਨੂੰ ਨਰ ਸਿੰਘ ਰੂਪ ਧਾਰ ਕੇ ਪ੍ਰਮਾਤਮਾ ਨੇ ਮਾਰ ਦਿੱਤਾ ਅਤੇ ਪ੍ਰਹਿਲਾਦ ਦੇ ਸਰੀਰਕ ਦੁਖ ਕਲੇਸ਼ ਸਭ ਮੇਟਕੇ ਉਸ ਨੂੰ ਪਰਮ ਸੁਖ ਰਾਜ ਭਾਗ ਦੇ ਕੇ ਭਗਤ ਪਦਵੀ ਪ੍ਰਦਾਨ ਕੀਤੀ।

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥**
**ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥**

ਤੁਕ ਅਰਥ -

ਸੁਖਮਨੀ (ਸੁਖਾਂ ਦੀ ਮਣੀ) ਸਭ ਤੋਂ ਸ੍ਰੇਸ਼ਟ ਸੁਖ ਦੇਣ ਵਾਲੇ

ਪ੍ਰਮਾਤਮਾ ਦਾ 'ਸੁਖਮਨੀ' ਅੰਮ੍ਰਿਤ ਨਾਮ ਹੈ। ਜੋ ਭਗਤ ਜਨਾਂ ਦੇ ਮਨ ਵਿਚ ਵੱਸਦਾ ਹੈ।

ਰਹਾਉ - ਇਹ ਰਹਾਉ ਦੀ ਸੂਚਨਾਂ ਕੇਵਲ ਏਥੇ ਹੀ ਇਸ ਬਾਣੀ ਵਿਚ ਦਿੱਤੀ ਹੈ ਅਤੇ ਇਹ ਤੁਕਾਂ ਹਨ ਭੀ ਅਸ਼ਟਪਦੀ ਦੀਆਂ ਦਸ ਤੁਕਾਂ ਤੋਂ ਉਪਰ। ਇਸ ਸਾਰੀ ਬਾਣੀ ਦੀ ਰਚਨਾ ਇਨ੍ਹਾਂ ਦੋਹਾਂ ਤੁਕਾਂ ਦੇ ਅਧਾਰ ਤੇ ਰਚੀ ਗਈ ਹੈ। ਰਹਾਉ ਕਹਿੰਦੇ ਹਨ ਠਹਿਰਾਉ ਨੂੰ ਤਥਾ ਟੇਕ ਵਾ ਸਥਾਈ ਨੂੰ, ਜਿਸ ਦਾ ਭਾਵ ਇਹ ਹੁੰਦਾ ਹੈ ਕਿ ਇਹ ਤੁਕਾਂ ਇਸ ਬਾਣੀ ਤਥਾ ਸ਼ਬਦਾਂ ਦਾ ਸਿਧਾਂਤ ਰੂਪ ਮੁਖ ਵਿਸ਼ਾ ਹਨ। ਸੋ ਇਹਨਾਂ ਦੋ ਤੁਕਾਂ ਦੇ ਆਧਾਰ ਉਤੇ ਹੀ ਇਸ ਸਾਰੀ ਬਾਣੀ ਦੀ ਰਚਨਾ ਹੈ। ਇਹ ਬਾਣੀ ਕੀ ਹੈ? ਫੁਰਮਾਉਂਦੇ ਹਨ -

ਇਹ ਸ਼ਰੋਮਣੀ ਸੁਖਾਂ ਦੀ ਦਾਤੀ ਬਾਣੀ ਪ੍ਰਮਾਤਮਾ ਦਾ ਨਾਮ ਹੈ ਜੋ ਭਗਤ ਜਨਾਂ ਦੇ ਮਨ ਵਿਚ ਵੱਸਦਾ ਹੈ ਅਰਥਾਤ ਇਸ ਦੇ ਗੁਣ ਤਥਾ ਉਪਦੇਸ਼ਾਂ ਨੂੰ (ਜੋ ਨਾਮ ਦਾ ਵਿਸਥਾਰ ਨਾਲ ਵਰਨਣ ਕਰਦੇ ਹਨ) ਜੋ ਹਿਰਦੇ ਵਿਚ ਧਾਰਨ ਕਰਦਾ ਹੈ ਉਹੀ ਪ੍ਰਭੂ ਦਾ ਭਗਤ ਹੈ। ਮਨਮੁਖ ਨਾ ਇਸ ਦੇ ਉਪਦੇਸ਼ਾਂ ਨੂੰ ਮਨ ਵਿਚ ਧਾਰਨ ਕਰਦੇ ਹਨ ਅਤੇ ਨਾ ਹੀ ਉਹਨਾਂ ਦੇ ਮਨ ਵਿਚ ਨਾਮ ਵੱਸਦਾ ਹੈ।



**੧. ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥**
**੨. ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥**
**੩. ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥**
**੪. ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥**
**੫. ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥**

੬. ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥
੭. ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥
੮. ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥
੯. ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ॥
੧੦. ਸਰਬ ਨਿਧਾਨ ਨਾਨਕ ਹਰਿ ਰੰਗਿ॥ ੨ ॥

ਪਦ ਅਰਥ - ਗਰਭਿ = ਮਾਤਾ ਦੇ ਪੇਟ ਵਿਚ ਜਿਸ ਨੂੰ ਨਰਕ ਕੁੰਡ ਕਥਨ ਕੀਤਾ ਜਾਂਦਾ ਹੈ। ਪਰਹਰੈ = ਦੂਰ ਹੋ ਜਾਂਦਾ ਹੈ। ਟਰੈ = ਟਲ ਜਾਂਦਾ ਹੈ। ਅਨਦਿਨੁ = ਰਾਤ ਦਿਨ। ਜਾਗੈ = ਜਾਗਦਾ, ਸਾਵਧਾਨੀ। ਸੰਤਾਪੈ = ਸੰਤਾਪਦਾ, ਕਸ਼ਟ ਦੇਂਦਾ। ਨਿਧਾਨ = ਖਜ਼ਾਨੇ, ਸੁਖ। ਹਰਿ ਰੰਗਿ = ਹਰੀ ਦੇ ਪ੍ਰੇਮ ਵਿਚ।



ਤੁਕ ਅਰਥ -

੧. ਪ੍ਰਭੂ ਦੇ ਸਿਮਰਨ ਕਰਕੇ (ਸਿਮਰਨ ਕਰਨ ਵਾਲੇ ਦਾ) ਮਾਤਾ ਦੇ ਪੇਟ ਵਿਚ ਵਾਸਾ ਨਹੀਂ ਹੁੰਦਾ। ਅਰਥਾਤ ਜਨਮ ਮਰਨ ਮਿਟ ਜਾਂਦਾ ਹੈ।
੨. ਪ੍ਰਭੂ ਦੇ ਸਿਮਰਨ ਕਰਕੇ ਜਮਾਂ ਦਾ ਦੁਖ ਨਾਸ ਹੋ ਜਾਂਦਾ ਹੈ।
੩. ਪ੍ਰਭੂ ਦੇ ਸਿਮਰਨ ਕਰਕੇ ਕਾਲ ਦੂਰ ਹੋ ਜਾਂਦਾ ਹੈ। ਅਰਥਾਤ ਕਾਲ ਦਾ ਭੈ ਨੇੜੇ ਨਹੀਂ ਆਉਂਦਾ।
੪. ਪ੍ਰਭੂ ਦੇ ਸਿਮਰਨ ਕਰਕੇ ਦੁਸ਼ਮਨ (ਬੁਰਿਆਈ ਕਰਨ ਤੋਂ) ਟਲ ਜਾਂਦਾ ਹੈ।
੫. ਪ੍ਰਭੂ ਦਾ ਸਿਮਰਨ ਕਰਦਿਆਂ ਨੂੰ ਜ਼ਿੰਦਗੀ ਵਿਚ ਵਿਘਨ ਨਹੀਂ ਪੈਂਦਾ।

੬. ਪ੍ਰਭੂ ਦੇ ਸਿਮਰਨ ਕਰਕੇ ਪੁਰਸ਼ ਰਾਤ ਦਿਨ (ਨਾਮ ਵਿਚ) ਸਾਵਧਾਨ ਰਹਿੰਦਾ ਹੈ।

੭. ਪ੍ਰਭੂ ਦੇ ਸਿਮਰਨ ਨਾਲ ਡਰ (ਜਮਾਂ ਦਾ) ਨਹੀਂ ਲੱਗਦਾ।

੮. ਪ੍ਰਭੂ ਦੇ ਸਿਮਰਨ ਕਰਕੇ ਦੁਖ ਨਹੀਂ ਸਤਾਉਂਦਾ।

੯. ਪ੍ਰਭੂ ਦਾ ਸਿਮਰਨ ਸਾਧੂ ਦੇ ਸੰਗ ਕਰਕੇ ਹੁੰਦਾ ਹੈ।

੧੦. ਪ੍ਰਭੂ ਦੇ ਪ੍ਰੇਮ ਵਿਚ ਸਾਰੇ ਸੁਖ ਹੁੰਦੇ ਹਨ, ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ – ਪ੍ਰਭੂ ਦੇ ਨਾਮ ਸਿਮਰਨ ਕਰਕੇ ਜਨਮ ਮਰਨ ਦਾ ਦੁਖ, ਜਮਾਂ ਦਾ ਡਰ, ਜੀਵਨ ਕਾਰਜਾਂ ਵਿਚ ਵਿਘਨ, ਦੁਸ਼ਮਨ ਦਾ ਵਾਰ, ਸਰੀਰਕ ਰੋਗ ਆਦਿਕ ਸਭ ਨਾਸ ਹੋ ਜਾਂਦੇ ਹਨ। ਨਾਮ ਸਿਮਰਨ ਸਾਧ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ ਅਤੇ ਸਾਰੇ ਸੁੱਖਾਂ ਦੇ ਖਜ਼ਾਨੇ ਸਿਮਰਨ ਵਿਚ ਹਨ।



**ਅੰਤਰਾ–ਸਰਬ ਨਿਧਾਨ ਨਾਨਕ ਹਰਿ ਰੰਗਿ॥ ੨ ॥**

ਜੈਸਾ ਕਿ – ਭਗਤਨੀ ਮੀਰਾਂ ਬਾਈ, ਜੋ ਨਾਮ ਦੇ ਰੰਗ ਵਿਚ ਰੰਗੀ ਹੋਈ ਸੀ, ਉਸ ਦੇ ਦੇਵਰ ਨੇ ਉਸ ਨੂੰ ਬਹੁਤ ਸਾਰੇ ਦੁਖ ਦਿਤੇ, ਵਿਘਨ ਪਾਏ ਤੇ ਜਾਨੋਂ ਮਾਰਨ ਦੇ ਵਾਰ ਕੀਤੇ, ਪਰ ਉਹ ਪ੍ਰਭੂ ਦੇ ਨਾਮ ਸਿਮਰਨ ਵਿਚ ਮਸਤ ਰਹੀ, ਉਸ ਨੂੰ ਮਾਰਨ ਵਾਸਤੇ ਜ਼ਹਿਰ ਦਾ ਪਿਆਲਾ ਪਿਆਇਆ ਗਿਆ। ਜਿਸ ਨੂੰ ਉਹ ਭਗਵਾਨ ਦਾ ਚਰਨਾਂਮ੍ਰਿਤ ਕਰਕੇ ਪੀ ਗਈ ਅਤੇ ਉਹ ਜ਼ਹਿਰ ਉਸ ਨੂੰ ਸੁਖ ਅੰਮ੍ਰਿਤ ਰੂਪ ਹੋ ਕੇ ਲੱਗਾ।

ਮੀਰਾਂ ਬਾਈ ਚਿਤੌੜ ਦੇ ਰਾਜੇ ਭੋਜ ਸਿੰਘ ਦੀ ਵਿਧਵਾ ਰਾਣੀ ਸੀ। ਵਿਧਵਾ ਹੋਣ ਦੇ ਕਾਰਨ ਉਹ ਮੰਦਰ ਵਿਚ ਜਾ ਕੇ ਕ੍ਰਿਸ਼ਨ ਮੂਰਤੀ ਦੀ ਭਗਤੀ ਕਰਨ ਲੱਗ ਪਈ। ਪਰ ਉਸ ਦਾ ਦੇਵਰ ਇਸ ਨੂੰ ਆਪਣੇ ਰਾਜ ਘਰਾਣੇ ਦੀ ਨਿਰਾਦਰੀ ਸਮਝ ਕੇ ਮੀਰਾਂ ਨੂੰ ਮੰਦਰ ਜਾਣ ਤੋਂ ਰੋਕਦਾ ਸੀ।

ਮੀਰਾਂ ਪ੍ਰਭੂ ਸਿਮਰਨ ਦੇ ਰੰਗ ਵਿਚ ਉਸ ਦੇ ਦਿਤੇ ਗਏ ਹਰ ਦੁਖ ਨੂੰ ਸੁਖ ਹੀ ਸਮਝਦੀ ਸੀ, ਜਿਸ ਕਰਕੇ ਅੰਤ ਨੂੰ ਉਸ ਦੀ ਜੈ ਜੈ ਕਾਰ ਹੋਈ ਅਤੇ ਸ਼ਰੋਮਣੀ ਭਗਤਾਂ ਵਿਚ ਗਿਣੀ ਗਈ।

੧. ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
੨. ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥
੩. ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥
੪. ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥
੫. ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥
੬. ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥
੭. ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥
੮. ਪ੍ਰਭ ਕੈ ਸਿਮਰਨਿ ਸੁਫਲ ਫਲਾ ॥
੯. ਸੇ ਸਿਮਰਹਿ ਜਿਨ ਆਪਿ ਸਿਮਰਾਏ ॥
੧੦. ਨਾਨਕ ਤਾ ਕੈ ਲਾਗਉ ਪਾਏ ॥ ੩ ॥

ਪਦ ਅਰਥ - ਰਿਧਿ = ਧਨ, ਸੰਪਦਾ। ਸਿਧਿ = ਕਰਾਮਾਤ, ਇਹ ਅਠਾਰਾਂ ਪ੍ਰਕਾਰ ਦੀਆਂ ਹੁੰਦੀਆਂ ਹਨ। ਦੂਜਾ = ਦਵੈਤ ਭਾਵ, ਮੇਰ ਤੇਰ। ਮਾਨੀ = ਮਾਨ ਪ੍ਰਾਪਤ ਕਰਦਾ ਹੈ। ਨਿਧਿ = ਖਜ਼ਾਨਾ, ਇਹ ਨੌਂ ਪ੍ਰਕਾਰ ਦੇ ਹੁੰਦੇ ਹਨ।

ਤੁਕ ਅਰਥ -

੧. ਪ੍ਰਮਾਤਮਾ ਦਾ ਸਿਮਰਨ ਕਰਨ ਨਾਲ ਸੰਪਦਾ, ਅਠਾਰਾਂ ਸਿਧੀਆਂ ਤੇ ਨੌਂ ਨਿਧੀਆਂ ਦੇ ਪਦਾਰਥ ਪ੍ਰਾਪਤ ਹੁੰਦੇ ਹਨ।

੨. ਪ੍ਰਭੂ ਦੇ ਸਿਮਰਨ ਕਰਨ ਨਾਲ ਆਪਣੇ ਸਰੂਪ ਦਾ ਗਿਆਨ, ਪ੍ਰਮਾਤਮਾ ਦਾ ਧਿਆਨ ਤੇ ਬੁਧੀ ਤੱਤਵੇਤਾ ਹੋ ਜਾਂਦੀ ਹੈ।

੩. ਪ੍ਰਭੂ ਦੇ ਸਿਮਰਨ ਕਰਨ ਨਾਲ ਜਪਾਂ ਦੇ ਜਪਣੇ ਅਤੇ ਤਪਾਂ ਦੀ ਸਾਧਨਾਂ ਕਰਨ ਦੇ ਫਲ ਪ੍ਰਾਪਤ ਹੋ ਜਾਂਦੇ ਹਨ।

੪. ਪ੍ਰਭੂ ਦੇ ਸਿਮਰਨ ਕਰਨ ਨਾਲ ਦ੍ਵੈਤ ਭਾਵਨਾਂ ਨਾਸ ਹੋ ਜਾਂਦੀ ਹੈ।

੫. ਪ੍ਰਭੂ ਦੇ ਸਿਮਰਨ ਕਰਨ ਨਾਲ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

੬. ਪ੍ਰਭੂ ਦੇ ਸਿਮਰਨ ਨਾਲ ਦਰਗਾਹ ਵਿਚ ਮਾਨ ਵਾਲਾ (ਅਰਥਾਤ ਮਾਨ ਪ੍ਰਾਪਤ) ਹੁੰਦਾ ਹੈ।

੭. ਪ੍ਰਭੂ ਦੇ ਸਿਮਰਨ ਕਰਨ ਨਾਲ ਜੋ ਹੁੰਦਾ ਹੈ ਉਹ ਚੰਗਾ ਹੁੰਦਾ ਹੈ। ਅਰਥਾਤ ਨਾਮ ਸਿਮਰਨ ਵਾਲਾ ਪ੍ਰਭੂ ਦੇ ਭਾਣੇ ਵਿਚ ਅਨੰਦ ਰਹਿੰਦਾ ਹੈ।



੮. ਪ੍ਰਭੂ ਦੇ ਸਿਮਰਨ ਕਰਨ ਨਾਲ ਪੁਰਸ਼ ਚੰਗੇ ਫਲਾਂ ਨਾਲ ਫਲਦਾ ਹੈ ਅਰਥਾਤ ਸ੍ਰੇਸ਼ਟ ਕਰਮੀ ਹੋ ਕੇ ਉੱਤਮ ਭਾਗਾਂ ਵਾਲਾ ਹੋ ਜਾਂਦਾ ਹੈ।

੯. ਉਹ ਪੁਰਸ਼ ਸਿਮਰਨ ਕਰਦੇ ਹਨ, ਜਿਨ੍ਹਾਂ ਤੋਂ ਪ੍ਰਭੂ ਆਪ ਸਿਮਰਨ ਕਰਾਉਂਦਾ ਹੈ।

੧੦. ਐਸੇ ਪੁਰਸ਼ਾਂ ਦੇ ਪੈਰੀਂ ਲੱਗੀਏ, ਸਤਿਗੁਰ ਜੀ ਕਥਨ ਕਰਦੇ ਹਨ।

ਭਾਵ ਅਰਥ - ਪ੍ਰਮਾਤਮਾ ਦਾ ਸਿਮਰਨ ਕਰਨ ਨਾਲ ਪੁਰਸ਼ ਨੂੰ ਜਪ ਤਪ ਅਤੇ ਤੀਰਥ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਦ੍ਵੈਤ ਭਾਵ ਮਿਟ ਜਾਂਦਾ ਹੈ ਅਤੇ ਬੁੱਧੀ ਤੱਤਵੇਤਾ ਹੋ ਜਾਂਦੀ ਹੈ। ਭਾਣੇ ਵਿਚ ਪ੍ਰਸੰਨ ਰਹਿੰਦਾ ਹੈ ਅਤੇ ਦਰਗਾਹ

ਵਿਚ ਮਾਨ ਪਾਉਂਦਾ ਹੈ। ਪ੍ਰਮਾਤਮਾ ਦਾ ਸਿਮਰਨ ਉਹੀ ਕਰਦਾ ਹੈ ਜਿਸ ਉਤੇ ਉਹ ਕਿਰਪਾ ਕਰਦਾ ਹੈ, ਐਸੇ ਪੁਰਸ਼ ਦੇ ਚਰਨ ਪੂਜਨ

ਯੋਗ ਹਨ।

**ਅੰਤਰਾ - ਪ੍ਰਭ ਕੈ ਸਿਮਰਨਿ ਬਿਨਸੈ ਦੂਜਾ॥**

ਜੈਸਾ ਕਿ - ਕਬੀਰ ਭਗਤ ਜੀ -

ਇਕ ਵਾਰ ਕਬੀਰ ਜੀ ਦੇ ਘਰ ਇਕ ਕੁੱਤਾ ਆ ਵੜਿਆ। ਪਹਿਲਾਂ ਉਸ ਨੇ ਮਾਈ ਲੋਈ ਦੀ ਦਾਣੇ ਪੀਹਣ ਵਾਲੀ ਚੱਕੀ ਦਾ ਗੰਡ, ਜੋ ਆਟੇ ਨਾਲ ਲਿਬੜਿਆ ਹੋਇਆ ਸੀ, ਚੱਟਿਆ ਅਤੇ ਫੇਰ ਚੱਕੀ ਦਾ ਆਟਾ ਇਕੱਠਾ ਕਰਨ ਵਾਲਾ ਪਰੋਲਾ ਮੂੰਹ ਵਿਚ ਫੜ ਕੇ ਤੁਰਦਾ ਹੋਇਆ, ਰੋਟੀਆਂ ਵਾਲੇ ਛਿੱਕੇ ਨੂੰ ਬੜੀ ਲਾਲਸਾ ਨਾਲ ਵੇਖਣ ਲੱਗਾ।

ਇਸ ਦੀਆਂ ਇਹ ਸਾਰੀਆਂ ਚਾਲਾਂ ਵੇਖ ਕੇ ਕਬੀਰ ਜੀ ਨੇ (ਜਿਨ੍ਹਾਂ ਦੀ ਦ੍ਵੈਤ ਭਾਵਨਾਂ ਨਾਸ ਹੋਈ ਹੋਈ ਸੀ) ਇਸ ਨੂੰ ਬੜੇ ਪ੍ਰੇਮ ਨਾਲ ਕਿਹਾ - ਕੈਸੀ ਗਊ ਵਰਗੀ ਤੇਰੀ ਠੁਮਕ ਠੁਮਕ ਸੋਹਣੀ ਚਾਲ ਹੈ, ਤੇਰੀ ਪੂਛ ਉਤੇ ਕਿਆ ਸੋਹਣੇ ਵਾਲ ਲਿਸ਼ਕ ਰਹੇ ਹਨ। ਚੱਕੀ ਦਾ ਆਟਾ ਤੂੰ ਚੱਟ ਲਿਆ ਹੈ, ਪਰੋਲਾ ਆਟੇ ਨਾਲ ਭਰਿਆ ਹੋਇਆ ਲੈ ਚਲਿਆ ਹੈਂ, ਅਤੇ ਹੁਣ ਰੋਟੀਆਂ ਵਾਲੇ ਛਿੱਕੇ ਉਤੇ ਵੀ ਤੇਰੀ ਬੜੀ ਨਜ਼ਰ ਲੱਗੀ ਹੋਈ ਹੈ। ਇਸ ਘਰ ਵਿਚ ਹੀ ਜੋ ਕੁਛ ਤੈਨੂੰ ਮਿਲਦਾ ਹੈ ਲੱਭ ਕੇ ਖਾ ਲਈਂ, ਹੋਰ ਕਿਸੇ ਦੇ ਘਰ ਨਾ ਜਾਵੀਂ ਮਤਾਂ ਤੇਰੀ ਪਿੱਠ ਤੇ ਕੋਈ ਸੋਟਾ ਲਕੜੀ ਮਾਰੇ ਜਾਂ ਕੋਈ ਇੱਟ ਢੀਮ ਹੀ ਕੱਢ ਮਾਰੇ, ਜੋ ਕੁਛ ਤੂੰ ਏਥੇ ਛਕ ਲਿਆ ਹੈ, ਉਹੀ ਠੀਕ ਹੈ।

ਇਹ ਵਿਆਖਿਆ ਕਬੀਰ ਜੀ ਦੇ ਇਸ ਪ੍ਰਥਾਏ ਬਸੰਤ ਰਾਗ ਵਿਚ ਉਚਾਰਨ ਕੀਤੇ ਗਏ ਸ਼ਬਦ - ਸੁਰਹ ਕੀ ਜੈਸੀ ਤੇਰੀ ਚਾਲ॥

ਤੇਰੀ ਪੂੰਛਟ ਊਪਰਿ ਝਮਕ ਬਾਲ॥ ੧॥

ਦੇ ਆਧਾਰ ਤੇ ਕੀਤੀ ਗਈ ਹੈ।

## ੧. ਪ੍ਰਭ ਕਾ ਸਿਮਰਨੁ ਸਭ ਤੇ ਊਚਾ॥

੨. ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥
੩. ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥
੪. ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥
੫. ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥
੬. ਪ੍ਰਭ ਕੈ ਸਿਮਰਨਿ ਪੂਰਨ ਆਸਾ ॥
੭. ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥
੮. ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥
੯. ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥
੧੦. ਨਾਨਕ ਜਨ ਕਾ ਦਾਸਨਿ ਦਸਨਾ ॥ ੪ ॥



ਪਦ ਅਰਥ - ਉਧਰੇ = ਤਰ ਗਏ। ਮੂਚਾ = ਬਹੁਤ। ਬੁਝੈ = ਮਿਟ ਜਾਂਦੀ। ਸੁਝੈ = ਸਮਝ ਆ ਜਾਂਦੀ ਹੈ।

ਤੁਕ ਅਰਥ -

੧. ਪ੍ਰਮਾਤਮਾ ਦਾ ਸਿਮਰਨ ਸਭਨਾਂ (ਕਰਮ ਕਾਂਡਾਂ) ਤੋਂ ਉੱਚਾ ਹੈ।
੨. ਪ੍ਰਭੂ ਦੇ ਸਿਮਰਨ ਨਾਲ ਬਹੁਤ ਜੀਵ ਤਰੇ ਹਨ।
੩. ਪ੍ਰਭੂ ਦੇ ਸਿਮਰਨ ਨਾਲ ਤ੍ਰਿਸ਼ਨਾ ਮਿਟ ਜਾਂਦੀ ਹੈ।
੪. ਪ੍ਰਮਾਤਮਾ ਦੇ ਸਿਮਰਨ ਨਾਲ ਸਭ ਕੁਛ (ਭਲਾ ਬੁਰਾ) ਸਮਝ ਵਿਚ ਆ ਜਾਂਦਾ ਹੈ।
੫. ਪ੍ਰਭੂ ਦੇ ਸਿਮਰਨ ਕਰਕੇ ਜਮਾਂ ਦਾ ਡਰ ਨਹੀਂ ਰਹਿੰਦਾ।
੬. ਪ੍ਰਭੂ ਦਾ ਸਿਮਰਨ ਕਰਕੇ ਮਨ ਦੀ ਆਸਾ ਪੂਰਨ ਹੋ ਜਾਂਦੀ ਹੈ।
੭. ਪ੍ਰਭੂ ਦੇ ਸਿਮਰਨ ਕਰਕੇ ਮਨ ਦੀ (ਵਿਸ਼ੇ-ਵਿਕਾਰਾਂ ਦੀ) ਮੈਲ ਨਾਸ

ਹੋ ਜਾਂਦੀ ਹੈ ਅਤੇ -

੮. ਪ੍ਰਮਾਤਮਾ ਦਾ ਅੰਮ੍ਰਿਤ ਰੂਪੀ ਨਾਮ ਹਿਰਦੇ ਵਿਚ ਸਮਾ ਜਾਂਦਾ ਹੈ।

੯. ਪ੍ਰਮਾਤਮਾ ਸੰਤਾਂ ਦੀ ਜ਼ਬਾਨ ਤੇ ਵੱਸਦਾ ਹੈ।

੧੦. ਮੈਂ (ਨਾਨਕ) ਉਨ੍ਹਾਂ ਦੇ ਦਾਸਾਂ ਦਾ ਦਾਸ ਹਾਂ।

ਅੰਤਰਾ - ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥

ਜੈਸਾ ਕਿ - ਦਸਵੇਂ ਗੁਰੂ ਸਾਹਿਬ ਜੀ ਦੇ ਚੌਰ ਬਰਦਾਰ ਭਾਈ ਕੀਰਤਨੀਆਂ ਦਾ ਪਿਤਾ ਭਾਈ ਗੁਰਦਾਸ, ਇਕ ਦਿਨ ਸਤਿਗੁਰੂ ਜੀ ਦੇ ਦੀਵਾਨ ਦੀ ਸਮਾਪਤੀ ਉਪਰੰਤ ਕੜਾਹ ਪ੍ਰਸ਼ਾਦ ਵਰਤਾ ਰਿਹਾ ਸੀ। ਉਸ ਸਮੇਂ ਇਕ ਸਿੱਖ ਜੋ ਉਸ ਰਸਤੇ ਆਪਣਾ ਗੱਡਾ ਲੈ ਕੇ ਲੰਘ ਰਿਹਾ ਸੀ। ਉਸ ਨੇ ਜਦ ਵੇਖਿਆ ਕਿ ਸਤਿਗੁਰੂ ਜੀ ਦੀ ਸੰਗਤ ਵਿਚ ਪ੍ਰਸ਼ਾਦ ਵਰਤ ਰਿਹਾ ਹੈ ਤਾਂ ਉਹ ਵੀ ਆਪਣਾ ਗੱਡਾ ਖੜਾ ਕਰਕੇ ਬੜੀ ਸ਼ਰਧਾ ਨਾਲ ਗੁਰੂ ਕਾ ਪ੍ਰਸ਼ਾਦ ਲੈਣ ਆਇਆ। ਪ੍ਰਸ਼ਾਦ ਲੈ ਕੇ ਉਹ ਆਪਣੇ ਗੱਡੇ ਵਲ ਛੇਤੀ ਜਾਣਾ ਚਾਹੁੰਦਾ ਸੀ ਇਸ ਕਰਕੇ ਉਸ ਨੇ ਜਿਸ ਪਾਸੇ ਭਾਈ ਗੁਰਦਾਸ ਪ੍ਰਸ਼ਾਦ ਵਰਤਾਉਂਦਾ ਸੀ ਉਸ ਦੇ ਅਗੇ ਦੋ ਤਿੰਨ ਵਾਰ ਕਾਹਲੀ ਕਾਹਲੀ ਹੱਥ ਕਰਕੇ ਖੜਾ ਖੜੋਤਾ ਹੀ ਪ੍ਰਸ਼ਾਦ ਲੈਣ ਦਾ ਯਤਨ ਕੀਤਾ। ਉਸ ਨੂੰ ਇਸ ਤਰ੍ਹਾਂ ਅਗੇ ਅਗੇ ਹੱਥ ਕਰਦਾ ਵੇਖ ਕੇ ਭਾਈ ਗੁਰਦਾਸ ਨੇ ਕਿਹਾ - "ਕਿਉਂ ਰਿੱਛ ਵਾਂਗੂੰ ਭੁੜਕਦਾ ਏਂ, ਬੈਠ ਕੇ ਅਰਾਮ ਨਾਲ ਪ੍ਰਸ਼ਾਦ ਲੈ।" ਉਸ ਗੁਰੂ ਦੇ ਸ਼ਰਧਾਵਾਨ ਪ੍ਰੇਮੀ ਸਿੱਖ ਨੇ ਜਿਸ ਦੀ ਜ਼ਬਾਨ ਤੇ ਉਸ ਵੇਲੇ 'ਸਤਿਨਾਮੁ ਵਾਹਿਗੁਰੂ' ਦਾ ਜਾਪ ਸੀ, ਭਾਈ ਗੁਰਦਾਸ ਨੂੰ ਅਗੋਂ ਮੁਖ਼ਾਤਬ ਹੀ ਕਹਿ ਦਿੱਤਾ ਕਿ ਮੈਂ ਤਾਂ ਰਿੱਛ ਨਹੀਂ ਹਾਂ ਤੈਨੂੰ ਜਿਸ ਨੂੰ ਗੁਰਸਿੱਖੀ ਦਾ ਤੁਛ ਮਾਤ੍ਰ ਵੀ ਗਿਆਨ ਨਹੀਂ ਹੈ, ਤੂੰ ਅਗਲਾ ਜਨਮ ਰਿੱਛ ਦਾ ਪਾਵੇਂਗਾ। ਸੋ ਇਸ ਸਿੱਖ ਦੇ ਬਚਨ ਕਰਕੇ ਗੁਰਦਾਸ ਮਰ ਕੇ ਰਿੱਛ ਦੀ ਜੂਨੀ ਪਿਆ। ਜਿਸ ਨੂੰ ਇਕ ਕਲੰਦਰ ਕੋਲੋਂ ਮੁਲ ਲੈ ਕੇ ਗੁਰੂ ਜੀ ਨੇ ਰਿੱਛ

ਜੂਨੀ ਵਿਚੋਂ ਮੁਕਤ ਕੀਤਾ। ਇਹ ਹੈ "ਸਾਧ ਬਚਨ ਅਟਲਾਧਾ" ਗੁਰੂ ਜੀ ਨੇ ਭਾਈ ਕੀਰਤਨੀਏ ਨੂੰ ਕਿਹਾ ਕਿ ਜਿਨ੍ਹਾਂ ਦਾ ਚਿੱਤ ਗੁਰਬਚਨਾਂ ਵਿਚ ਟਿਕਿਆ ਹੋਵੇ ਉਨ੍ਹਾਂ ਦਾ ਵਾਕ ਕਦੀ ਨਿਸਫ਼ਲ ਨਹੀਂ ਜਾ ਸਕਦਾ।

ਭਾਵ ਅਰਥ --

ਪ੍ਰਮਾਤਮਾ ਦਾ ਸਿਮਰਨ ਸਭ ਤੋਂ ਉੱਚਾ ਹੈ, ਹੋਰ ਕਰਮ ਧਰਮ ਸਭ ਇਸ ਤੋਂ ਹੇਠਾਂ ਹਨ। ਨਾਮ ਦੇ ਸਿਮਰਨ ਨਾਲ ਅਨੇਕਾਂ ਦਾ ਉਧਾਰ ਹੋਇਆ ਹੈ। ਮਨ ਤੋਂ ਤ੍ਰਿਸ਼ਨਾਂ ਅਤੇ ਵਿਕਾਰ ਮਿਟ ਜਾਂਦੇ ਹਨ। ਜਮਾਂ ਦਾ ਡਰ ਦੂਰ ਹੋ ਜਾਂਦਾ ਹੈ ਅਤੇ ਮਨੋਂ ਕਾਮਨਾ ਪੂਰੀ ਹੁੰਦੀ ਹੈ। ਨਾਮ ਜਿਨ੍ਹਾਂ ਦੀ ਰਸਨਾ ਤੇ ਵੱਸ ਜਾਵੇ ਉਨ੍ਹਾਂ ਦਾ ਬਚਨ ਕਦੀ ਬਿਰਥਾ ਨਹੀਂ ਜਾਂਦਾ।

**੧. ਪ੍ਰਭ ਕਉ ਸਿਮਰਹਿ ਸੇ ਧਨਵੰਤੇ॥**
**੨. ਪ੍ਰਭ ਕਉ ਸਿਮਰਹਿ ਸੇ ਪਤਿਵੰਤੇ॥**
**੩. ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ॥**
**੪. ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ॥**
**੫. ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ॥**
**੬. ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ॥**
**੭. ਪ੍ਰਭ ਕਉ ਸਿਮਰਹਿ ਸੇ ਸੁਖਵਾਸੀ॥**
**੮. ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ॥**
**੯. ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ॥**
**੧੦. ਨਾਨਕ ਜਨ ਕੀ ਮੰਗੈ ਰਵਾਲਾ॥੫॥**

ਪਦ ਅਰਥ – ਧਨਵੰਤੇ = ਧਨਵਾਨ। ਪਤਿਵੰਤੇ = ਇੱਜ਼ਤ ਵਾਲੇ।

ਪਰਵਾਨ = ਮਨਜ਼ੂਰ। ਬੇਮੁਹਤਾਜੇ = ਬੇਮੁਥਾਜ, ਸੁਤੰਤਰ। ਰਵਾਲਾ = ਚਰਨ ਧੂੜ।

੧. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਧਨਵਾਨ ਹਨ।
੨. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਇੱਜ਼ਤ ਵਾਲੇ ਹਨ।
੩. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਦਰਗਾਹ ਵਿਚ ਮਨਜ਼ੂਰ ਹੁੰਦੇ ਹਨ।
੪. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸੰਸਾਰ ਵਿਚ ਮੁਖੀਏ ਹੁੰਦੇ ਹਨ।
੫. ਜਿਹੜੇ ਪ੍ਰਭੂ ਨੂੰ ਸਿਮਰਦੇ ਹਨ, ਉਹ ਕਿਸੇ ਦੇ ਮੁਥਾਜ ਨਹੀਂ ਹੁੰਦੇ।
੬. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸਭ ਦੇ ਰਾਜੇ ਹੁੰਦੇ ਹਨ। ਅਰਥਾਤ ਸਭ ਕੋਈ ਉਨ੍ਹਾਂ ਦੀ ਆਗਿਆ ਮੰਨਦਾ ਹੈ।
੭. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸੁਖੀ ਵੱਸਦੇ ਹਨ।
੮. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸਦਾ ਸਥਿਰ (ਜਨਮ ਮਰਨ ਤੋਂ ਰਹਿਤ) ਹੋ ਜਾਂਦੇ ਹਨ।
੯. ਸਿਮਰਨ ਵਿਚ ਉਹ ਲੱਗਦੇ ਹਨ, ਜਿਨ੍ਹਾਂ ਤੇ ਆਪ ਦਇਆਲ ਹੋਵੇ।
੧੦. ਗੁਰੂ ਜੀ ਕਥਨ ਕਰਦੇ ਹਨ, ਮੈਂ ਉਹਨਾਂ ਦੀ ਚਰਨ ਧੂੜੀ ਮੰਗਦਾ ਹਾਂ।

ਭਾਵ ਅਰਥ - ਪ੍ਰਭੂ ਨੂੰ ਸਿਮਰਨ ਵਾਲੇ ਪੁਰਸ਼, ਧਨਵਾਨ, ਪਤਿਵਾਨ, ਮੰਨੇ ਪਰਮੰਨੇ, ਸੁਤੰਤਰ ਅਤੇ ਜੀਵਨ ਵਾਲੇ ਜਨਮ ਮਰਨ ਤੋਂ ਰਹਿਤ ਹੁੰਦੇ ਹਨ। ਪਰਮਾਤਮਾ ਜਿਨ੍ਹਾਂ ਤੇ ਕਿਰਪਾਲੂ, ਦਿਆਲੂ ਹੋਵੇ, ਉਹ ਹੀ ਉਸ ਦੇ ਸਿਮਰਨ ਵਿਚ ਲੱਗਦੇ ਹਨ। ਐਸੇ ਮਹਾਂ ਪੁਰਸ਼ਾਂ ਦੀ ਚਰਨ ਧੂੜੀ ਲੈ ਕੇ ਮੱਥੇ ਤੇ ਲਾਉਣ ਨਾਲ ਪੁਰਸ਼ ਦੇ ਭਾਗ ਜਾਗ ਪੈਂਦੇ ਹਨ।

੧. ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥
੨. ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥
੩. ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥
੪. ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥
੫. ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥
੬. ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥
੭. ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥
੮. ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥
੯. ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥
੧੦. ਨਾਨਕ ਸਿਮਰਨੁ ਪੂਰੈ ਭਾਗਿ ॥ ੬ ॥



ਪਦ ਅਰਥ - ਪਰਉਪਕਾਰੀ = ਦੂਸਰਿਆਂ ਦਾ ਭਲਾ ਕਰਨ ਵਾਲਾ। ਬਿਹਾਵੈ = ਬੀਤਦੀ ਹੈ। ਆਤਮੁ = ਮਨ ਨੂੰ। ਨਿਰਮਲ = ਮੈਲ ਰਹਿਤ, ਸੱਚੀ, ਛੱਲ ਫਰੇਬਾਂ ਤੋਂ ਬਿਨਾਂ। ਰੀਤਾ = ਮਰਯਾਦਾ। ਘਨੇਰੇ = ਬਹੁਤੇ। ਅਨਦਿਨੁ = ਰਾਤ ਦਿਨ, ਸਦਾ ਹੀ। ਜਾਗਿ = ਜਾਗਦੇ ਹਨ, ਮੋਹ ਮਾਇਆ ਦੀ ਨੀਂਦ ਵਿਚ ਗਲਤਾਨ ਨਹੀਂ ਹੁੰਦੇ।

ਤੁਕ ਅਰਥ -

੧. ਜਿਹੜੇ ਪ੍ਰਭੂ ਨੂੰ ਸਿਮਰਦੇ ਹਨ, ਉਹ ਪਰਉਪਕਾਰ ਕਰਨ ਵਾਲੇ ਹੁੰਦੇ ਹਨ।

੨. ਜਿਹੜੇ ਪ੍ਰਭੂ ਨੂੰ ਸਿਮਰਦੇ ਹਨ ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ

ਹਾਂ।

੩. ਜੋ ਪ੍ਰਮਾਤਮਾ ਨੂੰ ਸਿਮਰਦੇ ਹਨ, ਉਹ ਸ਼ੋਭਨੀਕ ਹਨ।

੪. ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦੀ ਉਮਰ ਸੁਖੀ ਬੀਤਦੀ ਹੈ।

੫. ਜੋ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਨੇ ਆਪਣੇ ਮਨ ਨੂੰ ਜਿੱਤ ਲਿਆ ਹੈ।

੬. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹਨਾਂ ਦੀ (ਸੰਸਾਰਕ ਵਰਤੋਂ ਵਿਹਾਰ ਦੀ) ਮਰਯਾਦਾ ਸ਼ੁਧ ਹੁੰਦੀ ਹੈ, ਅਰਥਾਤ ਛੱਲ ਫਰੇਬ ਵਾਲੀ ਨਹੀਂ ਹੁੰਦੀ।

੭. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹਨਾਂ ਨੂੰ ਬਹੁਤ ਖੁਸ਼ੀਆਂ ਹੁੰਦੀਆਂ ਹਨ।

੮. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਹਰੀ ਪ੍ਰਭੂ ਦੇ ਨੇੜੇ ਹੁੰਦੇ ਹਨ।



ਯਥਾ - "ਤਿਨ ਪ੍ਰਭ ਨੇਰਹੂ ਤੇ ਨੇਰਿਆ॥"

੯. ਸੰਤਾਂ ਦੀ ਕਿਰਪਾ ਕਰਕੇ, ਪ੍ਰਭੂ ਨੂੰ ਸਿਮਰਨ ਵਾਲੇ ਪੁਰਸ਼ ਸਦਾ ਹੀ ਸਿਮਰਨ ਵਿਚ ਜਾਗਦੇ (ਤਤਪਰ) ਰਹਿੰਦੇ ਹਨ।

੧੦. ਗੁਰੂ ਜੀ ਕਥਨ ਕਰਦੇ ਹਨ, ਪ੍ਰਭੂ ਦਾ ਸਿਮਰਨ ਪੂਰਨ ਭਾਗਾਂ ਕਰਕੇ ਹੁੰਦਾ ਹੈ।

ਭਾਵ ਅਰਥ - ਪ੍ਰਮਾਤਮਾ ਦਾ ਭਜਨ ਸਿਮਰਨ ਕਰਨ ਵਾਲੇ ਮੋਹ ਮਾਇਆ ਵਿਚ ਲਿਪਾਇਮਾਨ ਨਹੀਂ ਹੁੰਦੇ। ਉਹ ਸਦਾ ਹੀ ਪ੍ਰਭੂ ਨੂੰ ਆਪਣੇ ਅੰਗ ਸੰਗ ਵੇਖਦੇ ਹਨ, ਉਸ ਦੇ ਭਾਣੇ ਵਿਚ ਪ੍ਰਸੰਨ ਰਹਿੰਦੇ ਹਨ ਅਤੇ ਸਭ ਦਾ ਭਲਾ ਲੋਚਦੇ ਹਨ। ਉਨ੍ਹਾਂ ਦੀ ਵਿਵਹਾਰਕ ਕਾਰ ਫਰੇਬ ਵਾਲੀ ਨਹੀਂ ਹੁੰਦੀ। ਪ੍ਰਭੂ ਨੂੰ ਸਦਾ ਆਪਣੇ ਅੰਗ ਸੰਗ ਸਮਝਦੇ ਹਨ। ਉਹ ਵੱਡੇ ਭਾਗਾਂ ਵਾਲੇ ਰਾਤ ਦਿਨ ਨਾਮ ਸਿਮਰਨ ਵਿਚ ਤਤਪਰ ਰਹਿੰਦੇ ਹਨ।

# ੧. ਪ੍ਰਭ ਕੈ ਸਿਮਰਨਿ ਕਾਰਜ ਪੂਰੇ॥
# ੨. ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ॥
# ੩. ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ॥
# ੪. ਪ੍ਰਭ ਕੈ ਸਿਮਰਨਿ ਸਹਜਿ ਸਮਾਨੀ॥
# ੫. ਪ੍ਰਭ ਕੈ ਸਿਮਰਨਿ ਨਿਹਚਲ ਆਸਨੁ॥
# ੬. ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ॥
# ੭. ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥
# ੮. ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ॥
# ੯. ਸਿਮਰਹਿ ਸੇ ਜਨ ਜਿਨ ਕਉ ਪ੍ਰਭਮਇਆ॥
# ੧੦. ਨਾਨਕ ਤਿਨ ਜਨ ਸਰਨੀ ਪਇਆ॥ ੭॥

ਪਦ ਅਰਥ - ਝੂਰੇ = ਝੂਰਦਾ, ਪਛਤਾਉਂਦਾ। ਸਹਜਿ = ਸ਼ਾਂਤੀ ਸੁਖ ਵਿਚ। ਆਸਨੁ = ਟਿਕਾਣਾ, ਟਿਕਾਉ। ਕਮਲ = ਹਿਰਦਾ। ਬਿਗਾਸਨੁ = ਖਿੜ ਜਾਂਦਾ ਹੈ। ਅਨਹਦ = ਲੱਗਾਤਾਰ, ਇਕ ਰਸ। ਝੁਨਕਾਰ = ਧੁਨੀ, ਉਹ ਸ਼ਬਦ ਜਿਸ ਦੀ ਧੁਨੀ (ਆਵਾਜ਼) ਘੁੰਗਰੂ ਛੈਣੇ ਆਦਿਕ ਸਮਿਲਤ ਸਾਜ਼ਾਂ ਜੈਸੀ ਝੁਨ ਝਨ ਝੁਨ ਝੁਨ ਕਰਕੇ ਹੋਵੇ। ਇਹ ਦਸਮ ਦੁਆਰ ਵਿਚ ਹੋ ਰਹੀ ਕਥਨ ਕੀਤੀ ਜਾਂਦੀ ਹੈ। ਪਾਰ = ਪਾਰਾਵਾਰ, ਆਰ ਪਾਰ। ਮਇਆ = ਕਿਰਪਾ।

ਤੁਕ ਅਰਥ -

੧. ਪ੍ਰਮਾਤਮਾ ਦੇ ਸਿਮਰਨ ਕਰਕੇ ਕਾਰਜ ਪੂਰਨ ਹੋ ਜਾਂਦੇ ਹਨ।

੨. ਪ੍ਰਮਾਤਮਾ ਦੇ ਸਿਮਰਨ ਕਰਕੇ ਕਦੀ ਝੂਰਨਾ ਨਹੀਂ ਪੈਂਦਾ।

੩. ਪ੍ਰਮਾਤਮਾ ਦਾ ਸਿਮਰਨ ਕਰਕੇ ਹਰੀ ਦੇ ਗੁਣ ਗਾਇਨ ਵਾਲੀ ਬਾਣੀ ਹੁੰਦੀ ਹੈ।

੪. ਪ੍ਰਭੂ ਦੇ ਸਿਮਰਨ ਕਰਕੇ ਬ੍ਰਿਤੀ ਅਡੋਲ ਸੁਖ ਵਿਚ ਸਮਾ ਜਾਂਦੀ ਹੈ।

੫. ਪ੍ਰਭੂ ਦੇ ਸਿਮਰਨ ਕਰਕੇ ਮਨ ਅਡੋਲ ਟਿਕ ਜਾਂਦਾ ਹੈ।

੬. ਪ੍ਰਭੂ ਦੇ ਸਿਮਰਨ ਕਰਕੇ ਹਿਰਦਾ ਖਿੜ ਜਾਂਦਾ ਹੈ।

੭. ਪ੍ਰਭੂ ਦੇ ਸਿਮਰਨ ਕਰਕੇ (ਦਸਮ ਦੁਆਰ ਵਿਚ) ਇਕ ਰਸ ਸ਼ਬਦ ਧੁਨੀ ਹੁੰਦੀ ਰਹਿੰਦੀ ਹੈ।

੮. ਪ੍ਰਭੂ ਨੂੰ ਸਿਮਰਨ ਦੇ ਸੁਖ ਦਾ ਅੰਤ ਨਹੀਂ ਪਾਇਆ ਜਾ ਸਕਦਾ।

੯. ਪ੍ਰਭੂ ਨੂੰ ਉਹੀ ਸਿਮਰਦੇ ਹਨ ਜਿਨ੍ਹਾਂ ਤੇ ਉਸ ਦੀ ਕ੍ਰਿਪਾ ਹੋਵੇ।

੧੦. ਗੁਰੂ ਜੀ ਕਥਨ ਕਰਦੇ ਹਨ, ਮੈਂ ਉਨ੍ਹਾਂ ਦੀ ਸ਼ਰਨੀ ਪੈਂਦਾ ਹਾਂ।

ਭਾਵ ਅਰਥ - ਪ੍ਰਮਾਤਮਾ ਦੇ ਸਿਮਰਨ ਕਰਕੇ ਮਨ ਸ਼ਾਂਤ ਹੋ ਜਾਂਦਾ ਹੈ, ਸੰਸਾਰ ਦੇ ਕੰਮ ਪੂਰੇ ਹੋ ਜਾਂਦੇ ਹਨ। ਹਿਰਦਾ ਖਿੜਿਆ ਰਹਿੰਦਾ ਹੈ, ਕੋਈ ਦੁਖ ਪ੍ਰਤੀਤ ਨਹੀਂ ਹੁੰਦਾ। ਪ੍ਰਭੂ ਦੀ ਕਿਰਪਾ ਨਾਲ ਹੀ ਉਸ ਦਾ ਸਿਮਰਨ ਹੁੰਦਾ ਹੈ। ਸਿਮਰਨ ਕਰਨ ਵਾਲਿਆਂ ਦੀ ਸ਼ਰਨ ਲਈਏ।



**੧. ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ॥**

**੨. ਹਰਿ ਸਿਮਰਨਿ ਲਗਿ ਬੇਦ ਉਪਾਏ॥**

**੩. ਹਰਿ ਸਿਮਰਨਿ ਭਏ ਸਿਧ ਜਤੀ ਦਾਤੇ॥**

**੪. ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ॥**

**੫. ਹਰਿ ਸਿਮਰਨਿ ਧਾਰੀ ਸਭ ਧਰਨਾ॥**

**੬. ਸਿਮਰਿ ਸਿਮਰਿ ਹਰਿ ਕਾਰਨ ਕਰਨਾ॥**

**੭. ਹਰਿ ਸਿਮਰਨਿ ਕੀਓ ਸਗਲ ਅਕਾਰਾ॥**

**੮. ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥**
**੯. ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥**
**੧੦. ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥ ੮ ॥੧ ॥**

ਪਦ ਅਰਥ - ਪ੍ਰਗਟਾਏ = ਉਜਾਗਰ, ਪ੍ਰਸਿੱਧ ਕੀਤੇ। ਉਪਾਏ = ਰਚਨਾ ਕੀਤੇ। ਚਹੁੰ ਕੁੰਟ = ਚਾਰ ਦਿਸ਼ਾ ਵਿਚ। ਧਰਨ = ਧਰਤੀ। ਕਾਰਨ = ਸੰਸਾਰ।

ਤੁਕ ਅਰਥ -

੧. ਹਰੀ ਦਾ ਸਿਮਰਨ ਕਰਕੇ ਸੰਸਾਰ ਵਿਚ ਭਗਤ ਪ੍ਰਸਿੱਧ ਹੋਏ।
੨. ਹਰੀ ਦੇ ਸਿਮਰਨ ਵਿਚ ਲੱਗ ਕਰਕੇ ਰਿੱਖੀਆਂ ਨੇ ਵੇਦ ਰਚਨਾ ਕੀਤੇ।
੩. ਹਰੀ ਦਾ ਸਿਮਰਨ ਕਰਕੇ ਸਿੱਧ ਜਤੀ ਅਤੇ ਦਾਤੇ ਹੋਏ ਹਨ।
੪. ਹਰੀ ਦਾ ਸਿਮਰਨ ਕਰਕੇ (ਰਵਿਦਾਸ, ਕਬੀਰ, ਸਧਨਾ, ਬਾਲਮੀਕ ਆਦਿਕ) ਜਨਮ ਜ਼ਾਤੀ ਕਰਕੇ ਨੀਚ ਲੋਕ ਸੰਸਾਰ ਦੇ ਚਾਰੋਂ ਤਰਫੀ ਜਾਣੇ ਗਏ ਹਨ।
੫. ਹਰੀ ਦੇ ਸਿਮਰਨ ਕਰਕੇ ਹੀ ਸਾਰੀ ਧਰਤੀ ਖੜੀ ਹੈ।
੬. ਉਸ ਹਰੀ ਨੂੰ ਸਦਾ ਸਿਮਰੋ ਜਿਸ ਨੇ ਸੰਸਾਰ ਦੀ ਰਚਨਾ ਕੀਤੀ ਹੈ।
੭. ਹਰੀ ਨੇ ਸਿਮਰਨ ਵਾਸਤੇ ਹੀ ਸਾਰਾ ਪਸਾਰਾ ਕੀਤਾ ਹੈ।
੮. ਹਰੀ ਦੇ ਸਿਮਰਨ ਵਿਚ ਨਿਰਅਕਾਰ ਹਰੀ ਆਪ ਹੈ।
੯. ਕਿਰਪਾ ਕਰਕੇ ਜਿਸ ਨੂੰ ਇਹ ਵਾਰਤਾ ਆਪ ਹਰੀ ਨੇ ਸਮਝਾਈ ਹੈ।
੧੦. ਗੁਰੂ ਜੀ ਕਥਨ ਕਰਦੇ ਹਨ, ਉਸ ਨੇ ਹੀ ਹਰੀ ਸਿਮਰਨ ਨੂੰ ਗੁਰੂ ਦੇ ਉਪਦੇਸ਼ ਦੁਆਰਾ ਪ੍ਰਾਪਤ ਕੀਤਾ ਹੈ।

ਭਾਵ ਅਰਥ - ਇਸ ਸਾਰੀ ਅਸਟਪਦੀ ਵਿਚ ਵਾਹਿਗੁਰੂ ਦੇ ਸਿਮਰਨ ਦੀ ਮਹਾਨਤਾ, ਉਸ ਦੇ ਗੁਣ ਅਤੇ ਸਿਮਰਨ ਕਰਨ ਵਾਲਿਆਂ ਨੂੰ ਉਸ ਦੇ ਫਲ ਦੀ ਪ੍ਰਾਪਤੀ ਵਰਨਣ ਹੈ। ਸਿਮਰਨ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ। ਸਭ ਕੁਝ ਹੀ ਸਿਮਰਨ ਆਸਰੇ ਸਥਿਤ ਤੇ ਸੁਭਾਇਮਾਨ ਹੈ। ਸਿਮਰਨ ਕਰਨ ਨਾਲ ਹੀ ਪੁਰਸ਼ ਭਗਤੀ ਕਰਕੇ ਪ੍ਰਗਟ ਹੁੰਦਾ ਹੈ।

**ਅੰਤਰਾ - ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ॥**

ਜੈਸਾ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਗਿਆ ਨਾਲ ਸਾਹਿਬਜ਼ਾਦਾ ਤੇਗ ਬਹਾਦਰ ਜੀ ਆਪਣੀ ਮਾਤਾ ਨਾਨਕੀ ਜੀ ਨਾਲ ਪਿੰਡ ਬਕਾਲੇ ਆ ਵੱਸੇ ਸਨ। ਬਕਾਲਾ ਸ੍ਰੀ ਮਾਤਾ ਨਾਨਕੀ ਜੀ ਦਾ ਪੇਕਾ ਘਰ ਸੀ। ਆਪ ਜੀ ਨੇ ੨੦ - ੨੨ ਸਾਲ ਪਿੰਡ ਬਕਾਲੇ ਸਿਮਰਨ ਕੀਤਾ, ਅਤੇ ਅਜਿਹਾ ਸਿਮਰਨ ਕੀਤਾ ਕਿ - "ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥" ਵਾਲੀ ਦਸ਼ਾ ਹੋ ਗਈ। ਇਥੋਂ ਤਕ ਕਿ ਆਪ ਜੀ ਨੂੰ ਲੋਕੀਂ 'ਕਮਲਾ ਤੇਗਾ' ਕਰਕੇ ਆਖਦੇ ਸਨ। ਜਦ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਵਿਚ ਜੋਤੀ ਜੋਤ ਸਮਾਉਣ ਲੱਗੇ ਤਾਂ ਸਿੱਖਾਂ ਨੂੰ ਪੰਜ ਪੈਸੇ ਤੇ ਨਾਰੀਅਲ ਭੇਟ ਕਰਕੇ ਪ੍ਰਭੂ ਸਿਮਰਨ ਦਾ ਸਦਕਾ ਆਪ ਜੀ ਨੂੰ 'ਬਾਬੇ ਬਕਾਲੇ' ਵਾਲਾ ਆਖ ਕੇ ਗੁਰ - ਗੱਦੀ ਦਾ ਤਿਲਕ ਦੇ ਗਏ। ਭਾਵੇਂ ਆਪ ਜੀ ਫੇਰ ਵੀ ਪ੍ਰਗਟ ਹੋਣਾ ਨਹੀਂ ਸਨ ਚਾਹੁੰਦੇ, ਪਰ ਮੱਖਣ ਸ਼ਾਹ ਲੁਬਾਣੇ ਨੇ ਆਪਣੀ ਸੁੱਖਣਾ ਦੀ ਪੰਜ ਸੌ ਮੋਹਰ ਦੇਣ ਦੇ ਬਹਾਨੇ ਆਪ ਜੀ ਨੂੰ ਬਾਬਾ ਬਕਾਲੇ ਵਾਲਾ ਗੁਰੂ ਪਰੱਖ ਕੇ ਪ੍ਰਗਟ ਕਰ ਦਿੱਤਾ। ਭਾਵੇਂ ਹੋਰ ਵੀ ਸੋਢੀ ਬਾਬੇ ਆਪਣੇ ਆਪ ਨੂੰ 'ਬਕਾਲੇ ਵਾਲਾ ਗੁਰੂ' ਪ੍ਰਗਟ ਕਰਨਾ ਚਾਹੁੰਦੇ ਸਨ ਪਰ ਉਨ੍ਹਾਂ ਦੇ ਪੱਲੇ ਨਿਸ਼ਕਾਮ ਭਾਵਨਾਂ ਕਰਕੇ 'ਹਰਿ ਸਿਮਰਨ' ਨਹੀਂ ਸੀ ਜਿਸ ਕਰਕੇ ਉਹ ਪ੍ਰਗਟ ਨਾ ਹੋ ਸਕੇ। ਸਤਿਗੁਰੂ ਤੇਗ ਬਹਾਦਰ ਜੀ

ਜੋ ਨਿਸ਼ਕਾਮ ਸਿਮਰਨ ਨਾਲ ਭਰਪੂਰ ਸਨ, ਹਰੀ ਭਗਤ ਹੋ ਕੇ ਗੁਰੂ ਪ੍ਰਗਟ ਹੋਏ ਅਤੇ ਬੇਅੰਤ ਸਿੱਖ ਸੰਗਤਾਂ ਦਾ ਨਾਮ ਦਾਨ ਦੇ ਕੇ ਉਧਾਰ ਕੀਤਾ। ਆਪ ਜੀ ਸ੍ਰੀ ਗੁਰੂ ਹਰਿਰਾਏ ਜੀ ਦੇ ਚਾਚਾ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਬਾਬਾ ਲੱਗਦੇ ਸਨ, ਇਸ ਕਰਕੇ ਆਪ ਜੀ ਦਾ ਨਾਮ ਲੈਣ ਦੀ ਥਾਂ ਬਾਬਾ ਬਕਾਲੇ ਵਾਲਾ ਆਖਕੇ ਹੀ ਗੁਰਗੱਦੀ ਦਾ ਤਿਲਕ ਦਿੱਤਾ ਗਿਆ ਸੀ।

# -- ਦੂਜੀ ਅਸਟਪਦੀ --

## ਸਲੋਕੁ ॥

**ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥**
**ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ ॥ ੧ ॥**

ਪਦ ਅਰਥ - ਦੀਨ = ਗਰੀਬ, ਨਿਮਾਣਾ। ਭੰਜਨਾ = ਨਾਸ ਕਰਨ ਵਾਲਾ। ਘਟਿ ਘਟਿ = ਹਰ ਇਕ ਸਰੀਰ ਵਿਚ। ਨਾਥ = ਮਾਲਕ, ਆਸਰਾ। ਅਨਾਥ = ਬੇਮਾਲਕਾ, ਨਿਆਸਰਿਆਂ ਦਾ। ਸਾਥ = ਅੰਗ ਸੰਗ ਸਹਾਈ।

ਤੁਕ ਅਰਥ - ਹੇ ਗਰੀਬਾਂ ਨਿਮਾਣਿਆਂ ਦੀ ਪੀੜਾ ਤੇ ਦੁਖ ਨਾਸ਼ ਕਰਨ ਵਾਲੇ, ਹਰ ਇਕ ਸਰੀਰ ਵਿਚ ਪੂਰਨ, ਨਿਆਸਰਿਆਂ ਦੇ ਆਸਰੇ ਪ੍ਰਭ! ਮੈਂ ਗੁਰੂ ਨਾਨਕ ਜੀ ਦਾ ਆਸਰਾ (ਸਾਥ) ਲੈ ਕੇ ਤੁਹਾਡੀ ਸ਼ਰਨ ਵਿਚ ਆਇਆ ਹਾਂ।

ਭਾਵ ਅਰਥ - ਸਤਿਗੁਰੂ ਜੀ ਨੇ ਇਸ ਸਲੋਕ ਵਿਚ ਪ੍ਰਮਾਤਮਾ ਜੋ ਨਿਮਾਣਿਆਂ, ਨਿਤਾਣਿਆਂ ਅਤੇ ਨਿਆਸਰਿਆਂ ਦਾ ਆਸਰਾ ਹੈ, ਉਸ ਦੀ ਓਟ ਲੈਣ ਵਾਸਤੇ, ਗੁਰੂ ਦੀ ਕਿਰਪਾ ਦ੍ਰਿਸ਼ਟੀ ਗ੍ਰਹਿਣ ਕਰਨ ਵਾਸਤੇ ਕਥਨ ਕੀਤਾ ਹੈ। ਉਸ ਦੀ ਸ਼ਰਨ ਗ੍ਰਹਿਣ ਕੀਤੀ ਹੈ। ਅਗੇ ਅਸਟਪਦੀ

ਵਿਚ ਇਸ ਗੱਲ ਦਾ ਵਿਸਥਾਰ ਨਾਲ ਵਰਨਣ ਕਰਦੇ ਹਨ। ਜਿਥੇ ਕਿਸੇ ਹੋਰ ਦਾ ਕੋਈ ਆਸਰਾ ਜਾਂ ਸਹਾਰਾ ਨਹੀਂ, ਉਥੇ ਵਾਹਿਗੁਰੂ ਅਕਾਲ ਪੁਰਖ ਪ੍ਰਮਾਤਮਾ ਸਤਿ ਚਿੱਤ ਆਨੰਦ ਸਹਾਈ ਹੁੰਦਾ ਹੈ। ਉਸ ਦੇ ਸਹਾਈ ਹੋਣ ਦੀ ਸ਼ਰਤ ਕੇਵਲ ਇਹ ਹੈ ਕਿ "ਗੁਰਮੁਖਿ ਨਾਮੁ ਜਪਹੁ ਮਨ ਮੇਰੇ॥" ਅਰਥਾਤ ਹੇ ਪ੍ਰਾਣੀਓ! ਗੁਰੂ ਉਪਦੇਸ਼ ਦੁਆਰਾ ਨਾਮ ਦਾ ਸਿਮਰਨ ਕਰੋ।

## ਅਸਟਪਦੀ॥

੧. ਜਹ ਮਾਤ ਪਿਤਾ ਸੁਤ ਮੀਤ ਨ ਭਾਈ॥
੨. ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥
੩. ਜਹ ਮਹਾ ਭਇਆਨ ਦੂਤ ਜਮ ਦਲੈ॥
੪. ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥
੫. ਜਹ ਮੁਸਕਲ ਹੋਵੈ ਅਤਿ ਭਾਰੀ॥
੬. ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥
੭. ਅਨਿਕ ਪੁਨਹਚਰਨ ਕਰਤ ਨਹੀ ਤਰੈ॥
੮. ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥
੯. ਗੁਰਮੁਖਿ ਨਾਮੁ ਜਪਹੁ ਮਨ ਮੇਰੇ॥
੧੦. ਨਾਨਕ ਪਾਵਹੁ ਸੂਖ ਘਨੇਰੇ॥੧॥

ਪਦ ਅਰਥ- ਜਹ = ਜਿਥੇ। ਸੁਤ = ਪੁੱਤਰ। ਮਹਾ ਭਇਆਨ = ਬੜੇ ਡਰਾਉਣੇ। ਦਲੈ = ਦਲਦੇ ਨੇ, ਤਸੀਹੇ ਦੇਂਦੇ ਨੇ। ਉਧਾਰੀ = ਬਚਾ ਲਵੇਗਾ। ਅਨਿਕ = ਅਨੇਕਾਂ।

ਪੁਨਹਚਰਨ = ਪ੍ਰਾਸਚਿਤ, ਪਾਪ ਉਤਾਰਨ ਦੇ ਸਾਧਨ। ਕੋਟਿ = ਕਰੋੜਾਂ। ਪਰਹਰੈ = ਦੂਰ ਕਰ ਦੇਂਦਾ ਹੈ। ਗੁਰਮੁਖਿ = ਗੁਰੂ ਦੇ ਉਪਦੇਸ਼ ਦੁਆਰਾ। ਘਨੇਰੇ = ਬਹੁਤ ਬੇਅੰਤ।

ਤੁਕ ਅਰਥ -

੧. ਜਿਥੇ ਮਾਤਾ ਪਿਤਾ ਪੁੱਤ੍ਰ ਮਿੱਤਰ ਤੇ ਭਾਈ ਕੋਈ ਸਹਾਈ ਨਹੀਂ ਹੁੰਦਾ।

੨. ਉਥੇ, ਹੇ ਮਨ! ਤੇਰਾ ਨਾਮ ਹੀ ਸਹਾਈ ਹੋਵੇਗਾ।

੩. ਜਿਥੇ ਬੜੇ ਡਰਾਉਣੇ ਜਮਾਂ ਦੇ ਦੂਤ (ਪੁਰਸ਼ ਦੇ ਅਮਲਾਂ ਅਨੁਸਾਰ) ਤਸੀਹੇ ਦੇਂਦੇ ਹਨ।

੪. ਉਥੇ ਹੇ ਮਨ! ਕੇਵਲ ਇਕ ਨਾਮ ਹੀ (ਤੇਰੀ ਸਹਾਇਤਾ ਵਾਸਤੇ) ਤੇਰੇ ਨਾਲ ਚਲੇਗਾ।

੫. ਜਿਥੇ ਤੈਨੂੰ ਬੜੀ ਵੱਡੀ ਔਖਿਆਈ ਹੋਵੇਗੀ।

੬. ਉਥੇ ਹਰੀ ਦਾ ਨਾਮ ਤੈਨੂੰ ਇਕ ਛਿਨ ਵਿਚ ਬਚਾ ਲਵੇਗਾ।

੭. (ਜਿਥੇ ਪਾਪਾਂ ਦੇ) ਅਨੇਕਾਂ ਪ੍ਰਾਸਚਿਤ ਕਰਕੇ ਤਰਿਆ ਨਹੀਂ ਜਾਂਦਾ।

੮. ਉਥੇ ਹਰੀ ਦਾ ਨਾਮ ਕਰੋੜਾਂ ਪਾਪਾਂ ਨੂੰ ਦੂਰ ਕਰ ਦੇਂਦਾ ਹੈ।

੯. ਹੇ ਮੇਰੇ ਮਨ! ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਜਪ।

੧੦. ਇਸ ਨਾਲ ਬੇਅੰਤ ਸੁਖਾਂ ਦੀ ਪ੍ਰਾਪਤੀ ਹੋਵੇਗੀ, ਸਤਿਗੁਰੂ ਜੀ ਕਥਨ ਕਰਦੇ ਹਨ।

**ਅੰਤਰਾ - ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥**

ਜੈਸਾ ਕਿ - ਦਰੋਪਤੀ ਦਰੁਪਦ ਰਾਜੇ ਦੀ ਲੜਕੀ - ਪੰਜਾਂ ਪਾਂਡਵਾਂ ਦੀ ਇਸਤਰੀ, ਜਿਸ ਨੂੰ ਪਾਂਡੋ ਅਰਜਨ ਨੇ ਸੁਯੰਬਰ ਵਿਚ ਵਿਆਹਿਆ ਸੀ। ਉਸ ਦੀ ਸਹਾਇਤਾ ਪ੍ਰਮਾਤਮਾ ਨੇ ਕੀਤੀ।

ਕੌਰਵਾਂ ਦਾ ਰਾਜਾ ਦੁਰਯੋਜਨ ਪਾਂਡਵਾਂ ਨੂੰ ਰਾਜ ਭਾਗ ਤੋਂ ਵਾਂਞਿਆਂ

ਰੱਖਣ ਵਾਸਤੇ ਉਨ੍ਹਾਂ ਨੂੰ ਕਿਸੇ ਮੁਸੀਬਤ ਵਿਚ ਪਾਈ ਰੱਖਣਾ ਚਾਹੁੰਦਾ ਸੀ। ਇਸ ਵਾਸਤੇ ਉਸ ਨੇ ਪਾਂਡਵਾਂ ਦੇ ਵੱਡੇ ਭਾਈ ਰਾਜਾ ਯੁਧਿਸ਼ਟਰ ਨਾਲ ਜੂਆ ਖੇਡਿਆ ਅਤੇ ਛੱਲ ਨਾਲ ਜੂਏ ਵਿਚ ਉਨ੍ਹਾਂ ਦਾ ਸਾਰਾ ਰਾਜ ਭਾਗ ਜਿੱਤ ਲਿਆ। ਇਸ ਜੂਏ ਦੀ ਖੇਡ ਵਿਚ ਪੰਜੇ ਪਾਂਡੋ ਆਪਣੇ ਰਾਜ ਭਾਗ ਤੋਂ ਬਿਨਾਂ ਆਪਣਾ ਆਪ ਅਤੇ ਆਪਣੀ ਇਸਤ੍ਰੀ ਦਰੋਪਤੀ ਵੀ ਹਾਰ ਗਏ। ਜੂਏ ਵਿਚ ਜਿੱਤੀ ਹੋਈ ਦਰੋਪਤੀ ਦੀ ਅਤੇ ਪਾਂਡਵਾਂ ਦੀ ਨਿਰਾਦਰੀ ਕਰਨ ਵਾਸਤੇ ਦੁਰਯੋਧਨ ਨੇ ਦਰੋਪਤੀ ਨੂੰ ਆਪਣੇ ਰਾਜ ਦਰਬਾਰ ਵਿਚ ਸੱਦ ਕੇ ਪੰਜਾਂ ਪਾਂਡਵਾਂ, ਧ੍ਰਿਤਰਾਸ਼ਟਰ ਅਤੇ ਭੀਸ਼ਮ ਪਿਤਾਮਾ ਤੇ ਹੋਰ ਦਰਬਾਰੀਆਂ ਦੇ ਸਾਹਮਣੇ ਨੰਗੀ ਕਰਨ ਦਾ ਹੁਕਮ ਦੇ ਦਿੱਤਾ। ਇਹ ਹੁਕਮ ਸੁਣ ਕੇ ਦਰੋਪਤੀ ਨੇ ਧਰਮ ਮੂਰਤੀ ਭੀਸ਼ਮ ਪਿਤਾਮਾ ਅੱਗੇ ਆਪਣੇ ਧਰਮ ਦੀ ਰਖਿਆ ਦਾ ਵਾਸਤਾ ਪਾਇਆ, ਧ੍ਰਿਤਰਾਸ਼ਟਰ ਜੋ ਦੁਰਯੋਧਨ ਦਾ ਪਿਤਾ ਅਤੇ ਦਰੋਪਤੀ ਦਾ ਪਤਿਔਹਰਾ ਸੀ, ਦਾ ਧਿਆਨ ਵੀ ਇਸ ਘੋਰ ਅਨਿਆਇ ਵਲ ਦਿਵਾਇਆ। ਹੋਰ ਵੇਦ ਵਿਆਸ ਵਰਗੇ ਰਿਸ਼ੀ ਮੁਨੀ ਅਤੇ ਪ੍ਰਤਿਸ਼ਟਤ ਦਰਬਾਰੀਆਂ ਅੱਗੇ ਤਰਲੇ ਵੀ ਕਢੇ ਕਿ ਇਸ ਘੋਰ ਅਨਿਆਇ ਤੋਂ ਅਬਲਾ ਇਸਤ੍ਰੀ ਦੀ ਰਖਿਆ ਕਰੋ। ਪਰ ਕਿਸੇ ਨੇ ਦੁਰਯੋਧਨ ਦੇ ਡਰ ਕਰਕੇ ਉਸ ਦੀ ਹਾਲ ਬਹੁੜੀ ਦੀ ਪੁਕਾਰ ਸੁਣਕੇ ਸਹਾਇਤਾ ਨਾ ਕੀਤੀ। ਅੰਤ ਨੂੰ ਜਦ ਸਭ ਪਾਸਿਆਂ ਤੋਂ ਬੇ - ਆਸ ਹੋ ਗਈ ਤਾਂ ਉਸਨੇ ਭਗਵਾਨ ਕ੍ਰਿਸ਼ਨ ਅੱਗੇ ਉਸ ਦੇ ਨਾਮ ਦਾ ਵਾਸਤਾ ਪਾਇਆ। ਫਿਰ ਜਿਥੇ ਕੋਈ ਸਹਾਈ ਨਹੀਂ ਸੀ ਉਥੇ ਨਾਮ ਵਾਲੇ ਨੇ ਆਣ ਸਹਾਇਤਾ ਕੀਤੀ। ਦੁਹਸਾਸਨ ਆਦਿਕ ਦੁਸ਼ਟ ਆਪਣਾ ਸਾਰਾ ਬਲ ਲਾ ਕੇ ਦਰੋਪਤੀ ਦੀ ਸਾੜ੍ਹੀ ਉਤਾਰਦੇ ਰਹੇ ਪਰ ਸਾੜ੍ਹੀ ਲੰਮੀ ਹੁੰਦੀ ਗਈ ਅਤੇ ਦਰੋਪਤੀ ਨਾਮ ਦੀ ਸਹਾਇਤਾ ਨਾਲ ਦੁਸ਼ਟਾਂ ਤੋਂ ਨਗਨ ਨ ਹੋਈ, ਐਸੀ ਹੈ ਨਾਮ ਦੀ ਮਹਿਮਾ, ਜਿਸ ਦੇ ਸਿਮਰਨ ਦੀ ਸਤਿਗੁਰੂ ਜੀ ਨੇ ਪੱਕੀ

ਕੀਤੀ ਹੈ।

ਭਾਵ ਅਰਥ - ਤਾਤਪਰਯ ਇਹ ਹੈ ਕਿ ਜਿਥੇ ਕੋਈ ਸਾਕ ਸਬੰਧੀ, ਧਨ ਦੌਲਤ ਸਹਾਇਤਾ ਨਹੀਂ ਕਰ ਸਕਦਾ, ਉਥੇ ਨਾਮ ਸਹਾਈ ਹੁੰਦਾ ਹੈ। ਇਸ ਕਰਕੇ ਸਭ ਸੁਖਾਂ ਦੀ ਪ੍ਰਾਪਤੀ ਵਾਸਤੇ ਨਾਮ ਜਪੋ।

**੧. ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥**
**੨. ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥**
**੩. ਲਾਖ ਕਰੋਰੀ ਬੰਧੁ ਨ ਪਰੈ ॥**
**੪. ਹਰਿ ਕਾ ਨਾਮੁ ਜਪਤ ਨਿਸਤਰੈ ॥**
**੫. ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥**
**੬. ਹਰਿ ਕਾ ਨਾਮੁ ਜਪਤ ਆਘਾਵੈ ॥**
**੭. ਜਿਹ ਮਾਰਗਿ ਇਹੁ ਜਾਤ ਇਕੇਲਾ ॥**
**੮. ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥**
**੯. ਐਸਾ ਨਾਮੁ ਮਨ ਸਦਾ ਧਿਆਈਐ ॥**
**੧੦. ਨਾਨਕ ਗੁਰਮੁਖਿ ਪਰਮ ਗਤਿ ਪਾਈਐ ॥ ੨ ॥**

ਪਦ ਅਰਥ - ਜਪਤ = ਜਪ ਕਰਕੇ। ਲਾਖ ਕਰੋਰੀ = ਲੱਖਾਂ ਤੇ ਕਰੋੜਾਂ। ਬੰਧੁ = ਬੰਨ੍ਹ, ਰੋਕ। ਨਿਸਤਰੈ = ਤਰ ਜਾਂਦਾ ਹੈ। ਅਨਿਕ = ਅਨੇਕਾਂ। ਰੰਗ = ਆਨੰਦ। ਤਿਖ = ਪਿਆਸ, ਤ੍ਰਿਸ਼ਨਾਂ। ਆਘਾਵੈ = ਤ੍ਰਿਪਤ ਹੋ ਜਾਂਦਾ ਹੈ, ਸ਼ਾਂਤ ਹੋ ਜਾਂਦਾ ਹੈ। ਮਾਰਗਿ = ਜਮਾਂ ਦਾ ਰਸਤਾ। ਸੁਹੇਲਾ = ਸੁਖਦਾਈ। ਪਰਮਗਤਿ = ਉਚੀ ਗਤੀ, ਮੁਕਤੀ।

ਤੁਕ ਅਰਥ -

੧. ਸਾਰੇ ਸੰਸਾਰ ਦਾ ਰਾਜਾ ਦੁਖੀ ਹੁੰਦਾ ਹੈ (ਆਪਣੇ ਰਾਜ ਭਾਗ ਵਿਚ ਫਸ ਕੇ)।

੨. ਹਰੀ ਦਾ ਨਾਮ ਜਪ ਕੇ ਸੁਖਵਾਨ ਹੋ ਜਾਂਦਾ ਹੈ।

੩. ਲਖਾਂ ਕਰੋੜਾਂ ਨਾਲ ਜਿਸ ਦੇ ਮਨ ਨੂੰ ਬੰਨ੍ਹ ਨ ਪਵੇ ਅਰਥਾਤ ਸੰਤੋਖ ਨ ਆਵੇ।

੪. ਉਹ ਹਰੀ ਦਾ ਨਾਮ ਜਪ ਕਰਕੇ ਤਰ ਜਾਂਦਾ ਹੈ (ਤ੍ਰਿਸ਼ਨਾਂ ਦੀ ਨਦੀ ਤੋਂ) ਅਰਥਾਤ ਸੰਤੋਖਵਾਨ ਹੋ ਜਾਂਦਾ ਹੈ।

੫. ਮਾਇਆ ਦੇ ਅਨੇਕ ਤਰ੍ਹਾਂ ਦੇ ਆਨੰਦ ਜਿਸ ਦੀ ਤ੍ਰਿਸ਼ਨਾਂ ਦੀ ਪਿਆਸ ਨਹੀਂ ਮਿਟਾ ਸਕਦੇ।

੬. ਉਹ ਹਰੀ ਦਾ ਨਾਮ ਜਪ ਕਰਕੇ ਤ੍ਰਿਪਤ ਹੋ ਜਾਂਦਾ ਹੈ।

੭. ਜਿਸ ਜਮ ਮਾਰਗ ਦੇ ਰਸਤੇ ਵਿਚ ਇਹ ਜੀਵ ਇਕੱਲਾ ਹੀ ਜਾਂਦਾ ਹੈ।



੮. ਉਥੇ ਹਰੀ ਦਾ ਨਾਮ ਇਸ ਦੇ ਨਾਲ ਹੁੰਦਾ ਹੈ।

੯. ਹੇ ਮਨ! ਐਸਾ ਸੁਖਦਾਈ ਨਾਮ ਸਦਾ ਹੀ ਸਿਮਰਨ ਕਰੀਏ।

੧੦. ਜਿਸ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਜਪ ਕਰਕੇ ਪਰਮਗਤੀ ਪਾਈਦੀ ਹੈ।

ਭਾਵ ਅਰਥ – ਮਾਇਆ ਇਕੱਤ੍ਰ ਕਰਨ ਦਾ ਯਤਨ ਦੁਖਾਂ ਦਾ ਕਾਰਨ ਬਣਦਾ ਹੈ। ਅਨੇਕਾਂ ਯਤਨ ਕਰਨ ਨਾਲ ਵੀ ਲੱਖਾਂ ਤੇ ਕ੍ਰੋੜਾਂ ਨਾਲ ਤ੍ਰਿਸ਼ਨਾਂ ਨਹੀਂ ਮਿਟਦੀ। ਕੇਵਲ ਪ੍ਰਮਾਤਮਾ ਦਾ ਨਾਮ ਜਪਣ ਨਾਲ ਹੀ ਮਨ ਨੂੰ ਸ਼ਾਂਤੀ ਤੇ ਸੰਤੋਖ ਦਾ ਬੰਨ੍ਹ ਪੈਂਦਾ ਹੈ। ਜਿਥੇ ਕੋਈ ਸੰਬੰਧੀ ਜਾਂ ਪਦਾਰਥ ਸਹਾਇਤਾ ਨਹੀਂ ਕਰ ਸਕਦਾ, ਉਥੇ ਪ੍ਰਮਾਤਮਾ ਦਾ ਨਾਮ ਸਦਾ ਅੰਗ ਸੰਗ ਸਹਾਈ ਹੁੰਦਾ ਹੈ। ਪੁਰਸ਼ ਨੂੰ ਆਪਣੀ ਕਲਿਆਣ ਵਾਸਤੇ ਸਦਾ ਹੀ ਨਾਮ ਸਿਮਰਨ ਕਰਨਾ ਚਾਹੀਦਾ ਹੈ।

੧. ਛੂਟਤ ਨਹੀ ਕੋਟਿ ਲਖ ਬਾਹੀ॥
੨. ਨਾਮੁ ਜਪਤ ਤਹ ਪਾਰਿ ਪਰਾਹੀ॥
੩. ਅਨਿਕ ਬਿਘਨ ਜਹ ਆਇ ਸੰਘਾਰੈ॥
੪. ਹਰਿ ਕਾ ਨਾਮੁ ਤਤਕਾਲ ਉਧਾਰੈ॥
੫. ਅਨਿਕ ਜੋਨਿ ਜਨਮੈ ਮਰਿ ਜਾਮ॥
੬. ਨਾਮੁ ਜਪਤ ਪਾਵੈ ਬਿਸ੍ਰਾਮ॥
੭. ਹਉ ਮੈਲਾ ਮਲੁ ਕਬਹੁ ਨ ਧੋਵੈ॥
੮. ਹਰਿ ਕਾ ਨਾਮੁ ਕੋਟਿ ਪਾਪ ਖੋਵੈ॥
੯. ਐਸਾ ਨਾਮੁ ਜਪਹੁ ਮਨ ਰੰਗਿ॥
੧੦. ਨਾਨਕ ਪਾਈਐ ਸਾਧ ਕੈ ਸੰਗਿ॥ ੩ ॥

ਪਦ ਅਰਥ - ਛੂਟਤ = ਛੁਟਦਾ। ਕੋਟਿ = ਕਰੋੜਾਂ। ਬਾਹੀ = ਬਾਹਾਂ, ਮਨੁੱਖੀ ਸਹਾਇਤਾ। ਤਹ = ਉਥੇ। ਪਰਾਹੀ = ਪੈ ਜਾਂਦਾ ਹੈ। ਸੰਘਾਰੈ = ਨਾਸ ਕਰਨਾ। ਉਧਾਰੈ = ਤਾਰ ਲੈਂਦਾ, ਬਚਾ ਲੈਂਦਾ ਹੈ। ਬਿਸ੍ਰਾਮ = ਅਸਥਿਤੀ, ਸੁਖ, ਮੁਕਤੀ। ਖੋਵੈ = ਨਾਸ ਕਰ ਦੇਂਦਾ ਹੈ।

ਤੁਕ ਅਰਥ -

੧. ਜਿਸ ਮੁਸ਼ਕਲ ਚੋਂ ਕਰੋੜਾਂ ਤੇ ਲੱਖਾਂ ਮਨੁੱਖਾਂ ਦੀ ਸਹਾਇਤਾ ਨਾਲ ਨਿਕਲ ਨਹੀਂ ਸਕਦਾ।
੨. ਨਾਮ ਜਪ ਕਰਕੇ ਉਸ ਤੋਂ ਪਾਰ ਪੈ (ਨਿਕਲ) ਜਾਂਦਾ ਹੈ।
੩. ਕ੍ਰੋੜਾਂ ਵਿਘਨ ਜਿਸ ਨੂੰ ਮਾਰਨ ਵਾਲੇ ਹੋ ਜਾਣ।
੪. ਪ੍ਰਮਾਤਮਾ ਦਾ ਨਾਮ ਉਥੋਂ ਛਿਨ ਭਰ ਵਿਚ ਬਚਾਅ ਲੈਂਦਾ ਹੈ।

੫. ਜੋ ਅਨੇਕਾਂ ਜੂਨਾਂ ਵਿਚ ਜਨਮ ਲੈ ਕੇ ਮਰਦਾ ਤੇ ਜੰਮਦਾ ਰਹਿੰਦਾ ਹੈ।

੬. ਉਹ ਨਾਮ ਜਪ ਕੇ ਸਥਿਤੀ (ਮੁਕਤੀ) ਪਾ ਲੈਂਦਾ ਹੈ।

੭. ਜੋ ਹੰਕਾਰ ਨਾਲ ਮੈਲਾ ਹੋ ਕੇ ਇਸ ਮੈਲ ਨੂੰ ਕਦੀ ਵੀ ਧੋਂਦਾ ਨਹੀਂ, ਅਰਥਾਤ ਹੰਕਾਰ ਦਾ ਤਿਆਗ ਨਹੀਂ ਕਰਦਾ।

੮. ਹਰੀ ਦਾ ਨਾਮ ਕਰੋੜਾਂ ਪਾਪਾਂ ਨੂੰ ਨਾਸ ਕਰ ਦੇਂਦਾ ਹੈ।

੯. ਹੇ ਮੇਰੇ ਮਨ! ਐਸਾ ਹਰੀ ਦਾ ਨਾਮ ਪ੍ਰੇਮ ਨਾਲ ਜਪੋ।

੧੦. ਨਾਮ ਸਾਧ ਸੰਗਤ ਵਿਚੋਂ ਪਾਇਆ ਜਾਂਦਾ ਹੈ, ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ – ਜੋ ਲੱਖਾਂ ਮੁਸ਼ਕਲਾਂ ਵਿਚ ਫਸਿਆ ਹੋਇਆ ਹੋਵੇ, ਜਿਸ ਦੀ ਕੋਈ ਸਹਾਇਤਾ ਕਰਨ ਵਾਲਾ ਨਾ ਹੋਵੇ, ਜਿਸ ਦਾ ਮਨ ਹਉਮੈ ਆਦਿਕ ਵਿਕਾਰਾਂ ਦੀ ਮੈਲ ਕਰਕੇ ਭਰਿਆ ਹੋਇਆ ਹੋਵੇ, ਜੋ ਆਪਣੇ ਕੀਤੇ ਪਾਪਾਂ ਦੇ ਕਾਰਨ ਚੌਰਾਸੀ ਲੱਖ ਜੂਨਾਂ ਦੇ ਗੇੜ ਵਿਚ ਪੈ ਕੇ ਜੰਮਦਾ ਮਰਦਾ ਰਹਿੰਦਾ ਹੋਵੇ, ਉਸ ਨੂੰ ਇਕ ਨਾਮ ਹੀ ਇਨ੍ਹਾਂ ਮੁਸ਼ਕਲਾਂ ਵਿਚੋਂ ਛੁਡਾ ਸਕਦਾ ਹੈ। ਇਹ ਨਾਮ ਸਾਧ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ। ਇਸ ਨਾਮ ਨੂੰ ਸ਼ਰਧਾ ਤੇ ਪ੍ਰੇਮ ਨਾਲ ਜਪੋ।

**ਅੰਤਰਾ – ਹਰਿ ਕਾ ਨਾਮੁ ਤਤਕਾਲ ਉਧਾਰੈ॥**

ਜੈਸਾ ਕਿ – ਸਿਕੰਦਰ ਲੋਧੀ ਬਾਦਸ਼ਾਹ ਨੇ ਕਬੀਰ ਸਾਹਿਬ ਜੀ ਨੂੰ ਮੁਸ਼ਕਾਂ ਕੱਸ ਕੇ ਮਸਤ ਹਾਥੀ ਅੱਗੇ ਸੁਟਿਆ। ਜੰਜ਼ੀਰ ਮਾਰ ਕੇ ਗੰਗਾ ਦੀਆਂ ਲਹਿਰਾਂ ਵਿਚ ਰੋੜ੍ਹਿਆ, ਪਰ ਹਰ ਸਮੇਂ ਨਾਮ ਨੇ ਉਸ ਦੀ ਉਸੇ ਸਮੇਂ ਰਖਿਆ ਕੀਤੀ। ਹਾਥੀ ਨੇ ਨਮਸ਼ਕਾਰਾਂ ਕੀਤੀਆਂ ਅਤੇ ਗੰਗਾ ਨੇ ਡੁਬਣ ਨਾ ਦਿੱਤਾ। ਕਬੀਰ ਜੀ ਚੌਂਕੜੀ ਮਾਰ ਕੇ ਪਾਣੀ ਉਤੇ ਇਉਂ ਬੈਠੇ ਰਹੇ ਜਿਵੇਂ ਕੋਈ ਪ੍ਰਿਥਵੀ ਉਤੇ ਬੈਠਦਾ ਹੈ।

ਯਥਾ - ਕਹਿ ਕਬੀਰ ਕੋਊ ਸੰਗ ਨ ਸਾਥ॥
ਜਲ ਥਲ ਰਾਖਨ ਹੈ ਰਘੁਨਾਥ॥ (ਭੈਰਉ ਕਬੀਰ)

੧. ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥
੨. ਹਰਿ ਕਾ ਨਾਮੁ ਊਹਾ ਸੰਗਿ ਤੋਸਾ॥
੩. ਜਿਹ ਪੈਡੈ ਮਹਾ ਅੰਧ ਗੁਬਾਰਾ॥
੪. ਹਰਿ ਕਾ ਨਾਮੁ ਸੰਗਿ ਉਜੀਆਰਾ॥
੫. ਜਹਾ ਪੰਥਿ ਤੇਰਾ ਕੋ ਨ ਸਿਞਾਨੂ॥
੬. ਹਰਿ ਕਾ ਨਾਮੁ ਤਹ ਨਾਲਿ ਪਛਾਨੂ॥
੭. ਜਹ ਮਹਾ ਭਇਆਨ ਤਪਤਿ ਬਹੁ ਘਾਮ॥
੮. ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥
੯. ਜਹਾ ਤ੍ਰਿਖਾ ਮਨ ਤੁਝੁ ਆਕਰਖੈ॥
੧੦. ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ੪॥

ਪਦ ਅਰਥ - ਮਾਰਗ = ਜਮਾਂ ਦਾ ਰਸਤਾ। ਕੋਸਾ = ਕੋਹ। ਤੋਸਾ = ਰਸਤੇ ਦਾ ਖਾਣਾ। ਗੁਬਾਰਾ = ਘਟੇ ਮਿੱਟੀ ਨਾਲ ਮਿਲਿਆ ਹੋਇਆ ਹਨੇਰਾ। ਉਜੀਆਰਾ = ਪ੍ਰਕਾਸ਼ ਚਾਨਣ। ਘਾਮ = ਧੁੱਪ। ਛਾਮ = ਛਾਇਆ। ਆਕਰਖੈ = ਖਿੱਚ ਪਾਵੇਗੀ, ਸੁਕਾਏਗੀ। ਬਰਖੈ = ਵਰ੍ਹੇਗਾ।

ਤੁਕ ਅਰਥ -

੧. ਹੇ ਜੀਵ! ਜਿਸ ਰਸਤੇ ਦੇ ਕੋਹ ਗਿਣੇ ਨਹੀਂ ਜਾਂਦੇ। (ਲੰਮਾ ਰਸਤਾ ਹੋਣ ਕਰਕੇ ਖਾਣ ਪੀਣ ਨੂੰ ਕੁਛ ਨਹੀਂ ਮਿਲਦਾ)।

੨. ਉਥੇ ਪ੍ਰਮਾਤਮਾ ਦਾ ਨਾਮ ਤੇਰੇ ਨਾਲ ਭੋਜਨ ਹੋਵੇਗਾ।

੩. ਜਿਸ ਰਸਤੇ ਵਿਚ ਅਤਿਅੰਤ ਹਨ੍ਹੇਰਾ ਤੇ ਘੱਟੇ ਮਿੱਟੀ ਦੇ ਝੱਖੜ ਚਲ ਰਹੇ ਹਨ।

੪. ਉਥੇ ਹਰੀ ਦੇ ਨਾਮ ਦਾ ਤੇਰੇ ਨਾਲ ਚਾਨਣਾ ਹੋਵੇਗਾ।

੫. ਜਿਸ ਰਸਤੇ ਵਿਚ ਤੇਰਾ ਕੋਈ ਜਾਣੂ ਨਹੀਂ ਹੋਵੇਗਾ।

੬. ਉਥੇ ਹਰੀ ਦਾ ਨਾਮ ਤੇਰੇ ਨਾਲ ਤੇਰਾ ਜਾਣੂ ਹੋਵੇਗਾ।

੭. ਜਿਥੇ ਅਤਿਅੰਤ ਡਰਾਉਣੀ ਧੁਪ ਬਹੁਤ ਤਪਦੀ ਹੋਵੇਗੀ।

੮. ਉਥੇ ਹਰੀ ਦੇ ਨਾਮ ਦੀ ਤੇਰੇ ਉਪਰ ਛਾਂ ਹੋਵੇਗੀ।

੯. ਜਿਥੇ ਤੇਰੇ ਮਨ ਨੂੰ ਪਿਆਸ ਬਹੁਤ ਖਿੱਚ ਪਾਏਗੀ (ਸਤਾਏਗੀ)।

੧੦. ਉਥੇ ਹਰੀ ਦੇ ਨਾਮ ਦਾ ਤੇਰੇ ਉਪਰ ਅੰਮ੍ਰਿਤ ਵਰਸੇਗਾ।

ਭਾਵ ਅਰਥ - ਧਾਰਮਿਕ ਸਨਾਤਨੀ ਗ੍ਰੰਥਾਂ ਵਿਚ ਜੋ ਜੋ ਦੁਖ ਤੇ ਤਸੀਹੇ ਜਮ ਮਾਰਗ ਦੇ ਰਸਤੇ ਵਿਚ ਵਾਪਰਦੇ ਦਸੇ ਹਨ, ਉਨ੍ਹਾਂ ਦਾ ਵਰਨਣ ਕਰਕੇ ਸਤਿਗੁਰੂ ਜੀ ਨੇ ਉਹਨਾਂ ਸਾਰਿਆਂ ਤੋਂ ਬਚਣ ਦਾ ਉਪਾਓ ਕੇਵਲ ਹਰੀ ਦਾ ਨਾਮ ਕਥਨ ਕੀਤਾ ਹੈ। ਹਰੀ ਦਾ ਨਾਮ ਜਪਣ ਵਾਲੇ ਨੂੰ ਜਮ ਮਾਰਗ ਵਿਚ ਕੋਈ ਦੁਖ ਨਹੀਂ ਹੁੰਦਾ। ਜੈਸਾ ਕਿ - "ਨਾਮ ਤੇਰੇ ਕੀ ਮੁਕਤੇ ਬੀਥੀ॥" ਤਥਾ - "ਜਮ ਕਾ ਮਾਰਗੁ ਦੂਰਿ ਰਹਿਆ॥"

## ੧. ਭਗਤ ਜਨਾ ਕੀ ਬਰਤਨਿ ਨਾਮੁ॥
## ੨. ਸੰਤ ਜਨਾ ਕੈ ਮਨਿ ਬਿਸ੍ਰਾਮੁ॥
## ੩. ਹਰਿ ਕਾ ਨਾਮੁ ਦਾਸ ਕੀ ਓਟ॥
## ੪. ਹਰਿ ਕੈ ਨਾਮਿ ਉਧਰੇ ਜਨ ਕੋਟਿ॥
## ੫. ਹਰਿ ਜਸੁ ਕਰਤ ਸੰਤ ਦਿਨੁ ਰਾਤਿ॥

੬. ਹਰਿ ਹਰਿ ਅਉਖਧੁ ਸਾਧ ਕਮਾਤਿ॥
੭. ਹਰਿ ਜਨ ਕੈ ਹਰਿ ਨਾਮੁ ਨਿਧਾਨੁ॥
੮. ਪਾਰਬ੍ਰਹਮਿ ਜਨ ਕੀਨੋ ਦਾਨ॥
੯. ਮਨ ਤਨ ਰੰਗਿ ਰਤੇ ਰੰਗ ਏਕੈ॥
੧੦. ਨਾਨਕ ਜਨ ਕੈ ਬਿਰਤਿ ਬਿਬੇਕੈ॥ ੫ ॥

ਪਦ ਅਰਥ - ਬਰਤਨਿ = ਵਰਤਣ, ਵਿਹਾਰ। ਕੋਟਿ = ਕਰੋੜਾਂ। ਅਉਖਧੁ = ਦਵਾਈ। ਕਮਾਤਿ = ਕਮਾਉਂਦੇ (ਵਰਤਦੇ) ਹਨ। ਬਿਰਤਿ = ਬਿਰਤੀ। ਬਿਬੇਕੈ = ਵਿਵੇਕ, ਗਿਆਨੀ ਵਾਲੀ।

ਤੁਕ ਅਰਥ -

੧. ਭਗਤ ਜਨਾਂ ਦਾ ਵਿਵਹਾਰ ਨਾਮ ਜਪਣਾ ਹੀ ਹੁੰਦਾ ਹੈ।
੨. ਨਾਮ ਸੰਤ ਜਨਾਂ ਦੇ ਮਨ ਵਿਚ ਵੱਸਦਾ ਹੈ।
੩. ਹਰੀ ਦਾ ਨਾਮ ਦਾਸਾਂ ਦਾ ਆਸਰਾ ਹੁੰਦਾ ਹੈ।
੪. ਹਰੀ ਦੇ ਨਾਮ ਨਾਲ ਕਰੋੜਾਂ ਸੇਵਕ ਤਰ ਗਏ ਹਨ।
੫. ਹਰੀ ਦਾ ਜੱਸ ਰਾਤ ਦਿਨ ਕਰਦੇ ਹਨ।
੬. ਸਾਧੂ ਹਰੀ ਦੇ ਨਾਮ ਦੀ ਦਵਾਈ ਵਰਤਦੇ ਹਨ। (ਮਨ ਨੂੰ ਅਰੋਗ ਕਰਨ ਵਾਸਤੇ)।
੭. ਹਰੀ ਦੇ ਸੇਵਕਾਂ ਪਾਸ ਹਰੀ ਦੇ ਨਾਮ ਦਾ ਖਜ਼ਾਨਾ ਹੁੰਦਾ ਹੈ।
੮. ਪਾਰਬ੍ਰਹਮ ਨੇ ਆਪਣੇ ਸੇਵਕਾਂ ਨੂੰ ਆਪ ਦਾਨ ਕੀਤਾ ਹੈ, ਇਹ ਨਾਮ ਦਾ ਖਜ਼ਾਨਾ।
੯. ਜਿਨ੍ਹਾਂ ਦੇ ਮਨ ਤੇ ਤਨ ਇਕ ਦੇ ਰੰਗ ਵਿਚ ਰੰਗੇ ਹੋਏ ਹਨ।
੧੦. ਗੁਰੂ ਜੀ ਫੁਰਮਾਉਂਦੇ ਹਨ, ਉਹਨਾਂ ਦੀ ਬਿਰਤੀ ਗਿਆਨ ਵਾਲੀ

ਹੋ ਜਾਂਦੀ ਹੈ।

ਭਾਵ ਅਰਥ - ਵਾਹਿਗੁਰੂ ਦਾ ਨਾਮ ਜਪਣ ਵਾਲੇ ਪ੍ਰੇਮੀਆਂ ਸੰਤਾਂ ਭਗਤਾਂ ਦੇ ਸਭ ਕਾਰਜ ਸਿੱਧ ਹੁੰਦੇ ਹਨ। ਦੁਖਾਂ ਸੁਖਾਂ ਵਾਸਤੇ ਸੰਸਾਰਕ ਪਦਾਰਥ ਵਾਸਤੇ, ਕਸ਼ਟਾਂ ਕਲੇਸ਼ਾਂ ਵਾਸਤੇ ਉਹਨਾਂ ਦਾ ਸਹਾਰਾ ਹਰੀ ਦਾ ਇਕ ਨਾਮ ਹੀ ਹੁੰਦਾ ਹੈ।

**ਅੰਤਰਾ - ਹਰਿ ਕਾ ਨਾਮੁ ਦਾਸ ਕੀ ਓਟ॥**

ਜੈਸਾ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਆਸਾ ਰਾਗ ਵਿਚ ਫੁਰਮਾਇਆ ਹੈ :-

ਕਿਸ ਹੀ ਧੜਾ ਕੀਆ ਮਿੱਤਰ ਸੁਤ ਨਾਲਿ ਭਾਈ॥
ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥

ਭਾਵ ਇਹ ਹੈ ਕਿ ਸੰਸਾਰੀ ਪੁਰਸ਼ ਆਪਣੇ ਕਾਰਜਾਂ ਦੀ ਪੂਰਤੀ ਵਾਸਤੇ ਕਿਸੇ ਸਾਕ ਸੰਬੰਧੀ ਨਾਲ (ਧੜਾ) ਜੋੜ ਮੇਲ ਰੱਖਦੇ ਹਨ। ਪਰ ਇਹ ਸਭ ਮਾਇਆ ਮੋਹ ਦੇ ਪਸਾਰੇ ਹਨ। ਅਰਥਾਤ ਮਾਇਆ ਦੇ ਮੋਹ ਕਰਕੇ ਹੀ ਧੜੇ ਬਣਦੇ ਤੇ ਬਣਾਏ ਜਾਂਦੇ ਹਨ।

ਪਰ - ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ॥
ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ
ਹਉ ਹਰਿ ਗੁਣ ਗਾਵਾ ਅਸੰਖ ਅਨੇਕ॥ ੧॥ ਰਹਾਉ॥

ਅਰਥਾਤ - ਅਸਾਂ ਆਪਣਾ ਮੇਲੀ ਹਰੀ ਨੂੰ ਹੀ ਬਣਾਇਆ ਹੈ। ਉਹੀ ਸਾਡਾ ਆਸਰਾ ਹੈ, ਸਾਡਾ ਹਰੀ ਤੋਂ ਬਿਨਾਂ ਹੋਰ ਕਿਸੇ ਨਾਲ ਧੜਾ (ਮੇਲ) ਨਹੀਂ ਹੈ, ਮੈਂ ਉਸ ਦੇ ਬੇਅੰਤ ਗੁਣਾਂ ਨੂੰ ਗਾਉਂਦਾ ਹਾਂ।

ਸਾਡੇ ਸਾਰੇ ਕਾਰਜ ਹਰੀ ਦਾ ਨਾਮ ਜਪਣ ਨਾਲ ਹੀ ਸੌਰ ਜਾਂਦੇ ਹਨ। ਪੰਨਾ ੩੩੬ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਹ ਸਾਰਾ ਸ਼ਬਦ ਪੜ੍ਹਕੇ ਵੇਖੋ ਕਿ ਸਤਿਗੁਰੂ ਜੀ ਨੇ ਕਿਸ ਤਰ੍ਹਾਂ ਸਭ ਧੜਿਆਂ ਅਤੇ ਧੜੇਬਾਜ਼ਾਂ ਦੇ

ਨਿਰਨੇ ਕਰਕੇ ਦਸੇ ਹਨ ਅਤੇ ਇਕ ਨਾਮ ਦਾ ਆਸਰਾ ਲੈਣਾ ਹੀ ਸ੍ਰੇਸ਼ਟ ਦਸਿਆ ਹੈ।

ਹੋਰ ਪੱਖਪਾਤ ਛੱਡ ਕੇ ਹਰੀ ਦਾ ਨਾਮ ਜੱਪੋ ਪਿਆਰਿਓ! ਸਤਿਗੁਰੂ ਜੀ ਦਾ ਇਹੀ ਉਪਦੇਸ਼ ਹੈ। ਨਾਮ ਲੋਕ ਪ੍ਰਲੋਕ ਵਿਚ ਸਹਾਈ ਹੁੰਦਾ ਹੈ।

੧. ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥
੨. ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥
੩. ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥
੪. ਹਰਿ ਨਾਮੁ ਜਪਤ ਕਬ ਪਰੈ ਨ ਭੰਗੁ ॥
੫. ਹਰਿ ਕਾ ਨਾਮੁ ਜਨ ਕੀ ਵਡਿਆਈ ॥
੬. ਹਰਿ ਕੈ ਨਾਮਿ ਜਨ ਸੋਭਾ ਪਾਈ ॥
੭. ਹਰਿ ਕਾ ਨਾਮੁ ਜਨ ਕਉ ਭੋਗ ਜੋਗ ॥
੮. ਹਰਿ ਨਾਮੁ ਜਪਤ ਕਛੁ ਨਾਹਿ ਬਿਓਗੁ ॥
੯. ਜਨੁ ਰਾਤਾ ਹਰਿ ਨਾਮ ਕੀ ਸੇਵਾ ॥
੧੦. ਨਾਨਕ ਪੂਜੈ ਹਰਿ ਹਰਿ ਦੇਵਾ ॥ ੬ ॥

ਪਦ ਅਰਥ - ਭੁਗਤਿ = ਭੋਜਨ। ਕਬ = ਕਦੀ। ਭੰਗੁ = ਵਿਘਨ। ਭੋਗ = ਪਦਾਰਥਾਂ ਦਾ ਵਰਤਣਾ। ਜੋਗ = ਪ੍ਰਮਾਤਮਾ ਨਾਲ ਜੁੜਨਾ। ਬਿਓਗੁ = ਵਿਛੋੜਾ। ਹਰਿ ਦੇਵਾ = ਪ੍ਰਕਾਸ਼ ਰੂਪ ਪ੍ਰਮਾਤਮਾ।

ਤੁਕ ਅਰਥ -

੧. ਹਰੀ ਦਾ ਨਾਮ ਸੇਵਕਾਂ ਨੂੰ ਮੁਕਤੀ ਦੀ ਜੁਗਤੀ (ਸਾਧਨ) ਹੁੰਦਾ ਹੈ।
੨. ਹਰੀ ਦੇ ਨਾਮ ਨਾਲ ਸੇਵਕਾਂ ਨੂੰ ਭੋਗਾਂ ਤੋਂ ਤ੍ਰਿਪਤੀ ਹੁੰਦੀ ਹੈ।

ਹਰੀ ਦਾ ਨਾਮ ਦਾਸਾਂ ਦੀ ਰੂਪ ਰੇਖਾ ਹੁੰਦੀ ਹੈ।

੩. ਹਰੀ ਦਾ ਨਾਮ ਜਪਦਿਆਂ ਨੂੰ ਕੋਈ ਵਿਘਨ ਨਹੀਂ ਪੈਂਦਾ।

੪. ਹਰੀ ਦਾ ਨਾਮ ਦਾਸਾਂ ਦੀ ਨਾਮ ਵਡਿਆਈ ਹੈ।

੫. ਹਰੀ ਦਾ ਨਾਮ ਕਰਕੇ ਹੀ ਦਾਸ ਸ਼ੋਭਾ ਪਾਉਂਦੇ ਹਨ।

੬. ਹਰੀ ਦੇ ਨਾਮ ਕਰਕੇ ਹੀ ਦਾਸ ਸ਼ੋਭਾ ਪਾਉਂਦੇ ਹਨ।

੭. ਹਰੀ ਦਾ ਨਾਮ ਹੀ ਦਾਸਾਂ ਦਾ ਖਾਣਾ ਪੀਣਾ ਤੇ ਜੋਗ ਕਮਾਉਣਾ ਹੈ।

੮. ਹਰੀ ਦਾ ਨਾਮ ਜਪਦਿਆਂ ਨੂੰ (ਹਰੀ ਨਾਲੋਂ) ਵਿਛੋੜਾ ਨਹੀਂ ਹੁੰਦਾ।

੯. ਹਰੀ ਦਾ ਦਾਸ ਹਰੀ ਦੇ ਨਾਮ ਦੀ ਸੇਵਾ (ਸਿਮਰਨ) ਵਿਚ ਰੰਗਿਆ ਰਹਿੰਦਾ ਹੈ।

੧੦. ਗੁਰੂ ਨਾਨਕ - ਹਰੀ ਹਰਿ ਦੇਵ (ਪ੍ਰਮਾਤਮਾ) ਦਾ ਪੂਜਨ ਕਰਦਾ ਹੈ।

ਭਾਵ ਅਰਥ - ਪ੍ਰਮਾਤਮਾ ਦੇ ਭਗਤ ਵਾਸਤੇ ਸੰਸਾਰ ਦੇ ਪਦਾਰਥਾਂ ਦੇ ਭੋਗ ਮਾਨ ਵਡਿਆਈ, ਸੋਭਾ ਅਤੇ ਹੋਰ ਸਾਰੇ ਸੁਖ ਆਰਾਮ ਸਭ ਕੁਛ ਪ੍ਰਮਾਤਮਾ ਦੇ ਨਾਮ ਸਿਮਰਨ ਵਿਚ ਹੀ ਹੁੰਦੇ ਹਨ। ਉਹ ਪ੍ਰਮਾਤਮਾ ਤੋਂ ਬਿਨਾਂ ਹੋਰ ਕਿਸੇ ਦੀ ਪੂਜਾ ਨਹੀਂ ਕਰਦਾ।



੧. ਹਰਿ ਹਰਿ ਜਨ ਕੈ ਮਾਲੁ ਖਜੀਨਾ॥

੨. ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ॥

੩. ਹਰਿ ਹਰਿ ਜਨ ਕੈ ਓਟ ਸਤਾਣੀ॥

੪. ਹਰਿ ਪ੍ਰਤਾਪਿ ਜਨ ਅਵਰ ਨ ਜਾਣੀ॥

੫. ਓਤਿ ਪੋਤਿ ਜਨ ਹਰਿ ਰਸਿ ਰਾਤੇ॥

੬. ਸੁੰਨ ਸਮਾਧਿ ਨਾਮ ਰਸ ਮਾਤੇ॥

# ੭. ਆਠ ਪਹਰ ਜਨੁ ਹਰਿ ਹਰਿ ਜਪੈ॥
# ੮. ਹਰਿ ਕਾ ਭਗਤੁ ਪ੍ਰਗਟ ਨਹੀ ਛਪੈ॥
# ੯. ਹਰਿ ਕੀ ਭਗਤਿ ਮੁਕਤਿ ਬਹੁ ਕਰੇ॥
# ੧੦. ਨਾਨਕ ਜਨ ਸੰਗਿ ਕੇਤੇ ਤਰੇ॥੭॥

ਪਦ ਅਰਥ - ਖਜੀਨਾ = ਖਜ਼ਾਨਾ। ਸਤਾਣੀ = ਬਲ ਵਾਲੀ। ਜਾਣੀ = ਜਾਣਿਆਂ। ਓਤਿ ਪੋਤਿ = ਤਾਣੇ ਪੇਟੇ ਵਿਚ। ਸੁੰਨ ਸਮਾਧਿ = ਫੁਰਨੇ ਰਹਿਤ ਸਮਾਧੀ ਵਿਚ। ਮਾਤੇ = ਮਸਤ ਹਨ। ਭਗਤਿ = ਭਗਤੀ ਨੇ।

ਤੁਕ ਅਰਥ -

੧. ਹਰੀ ਦਾ ਨਾਮ ਹੀ ਦਾਸ ਦਾ ਮਾਲ ਤੇ ਖਜ਼ਾਨਾ ਹੁੰਦਾ ਹੈ।
੨. ਹਰੀ ਨਾਮ ਦਾ ਧਨ ਪ੍ਰਭੂ ਨੇ ਆਪਣੇ ਦਾਸਾਂ ਨੂੰ ਆਪ ਦਿੱਤਾ ਹੈ।
੩. ਹਰੀ ਦਾ ਨਾਮ ਹੀ ਭਗਤਾਂ ਦਾ ਬਲਵਾਨ ਆਸਰਾ ਹੁੰਦਾ ਹੈ।
੪. ਹਰੀ ਦੇ ਪ੍ਰਤਾਪ ਕਰਕੇ ਦਾਸ ਹੋਰ ਕਿਸੇ ਆਸਰੇ ਨੂੰ ਨਹੀਂ ਜਾਣਦਾ।
੫. ਹਰੀ ਨਾਮ ਦੇ ਰਸ ਵਿਚ ਦਾਸ ਤਾਣੇ ਪੇਟੇ ਵਾਂਗੂੰ ਰੰਗੇ ਰਹਿੰਦੇ ਹਨ।
੬. ਨਾਮ ਰਸ ਦੀ ਮਸਤੀ ਕਰਕੇ ਇਕ ਰਸ ਸਮਾਧੀ ਵਿਚ ਲੀਨ ਰਹਿੰਦੇ ਹਨ।
੭. ਅੱਠੇ ਪਹਿਰ ਦਾਸ ਹਰੀ ਹਰਿ ਜਪਦਾ ਰਹਿੰਦਾ ਹੈ।
੮. ਹਰੀ ਦਾ ਭਗਤ ਪ੍ਰਗਟ ਹੁੰਦਾ ਹੈ ਲੁਕਿਆ ਨਹੀਂ ਰਹਿੰਦਾ।
੯. ਹਰੀ ਦੀ ਭਗਤੀ ਨੇ ਅਨੇਕਾਂ ਦੀ ਮੁਕਤੀ ਕੀਤੀ ਹੈ।
੧੦. ਪ੍ਰਭੂ ਦੇ ਦਾਸਾਂ ਨਾਲ ਲੱਗ ਕੇ ਬੇਅੰਤ ਤਰ ਗਏ ਹਨ।

ਯਥਾ - ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥੧॥ (ਜਪੁ ਜੀ)

ਭਾਵ ਅਰਥ - ਪ੍ਰਭੂ ਦੇ ਭਗਤਾਂ ਨੂੰ ਉਸ ਦੇ ਨਾਮ ਵਿਚ ਹੀ ਸਭ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਹ ਕਈ ਹੋਰਨਾਂ ਦਾ ਵੀ ਇਸ ਨਾਲ ਉਧਾਰ ਕਰ ਦੇਂਦੇ ਹਨ।

੧. ਪਾਰਜਾਤੁ ਇਹੁ ਹਰਿ ਕੋ ਨਾਮ॥
੨. ਕਾਮਧੇਨ ਹਰਿ ਹਰਿ ਗੁਣ ਗਾਮ॥
੩. ਸਭ ਤੇ ਊਤਮ ਹਰਿ ਕੀ ਕਥਾ॥
੪. ਨਾਮੁ ਸੁਨਤ ਦਰਦ ਦੁਖ ਲਥਾ॥
੫. ਨਾਮ ਕੀ ਮਹਿਮਾ ਸੰਤ ਰਿਦ ਵਸੈ॥
੬. ਸੰਤ ਪ੍ਰਤਾਪਿ ਦੁਰਤੁ ਸਭੁ ਨਸੈ॥
੭. ਸੰਤ ਕਾ ਸੰਗੁ ਵਡਭਾਗੀ ਪਾਈਐ॥
੮. ਸੰਤ ਕੀ ਸੇਵਾ ਨਾਮੁ ਧਿਆਈਐ॥
੯. ਨਾਮ ਤੁਲਿ ਕਛੁ ਅਵਰੁ ਨ ਹੋਇ॥
੧੦. ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥੮॥੨॥

ਪਦ ਅਰਥ - ਪਾਰਜਾਤੁ = ਸਭ ਤਰ੍ਹਾਂ ਦੇ ਫਲ ਦੇਣ ਵਾਲਾ ਸੁਰਗਾਂ ਦਾ ਇਕ ਬ੍ਰਿਛ। ਕਾਮਧੇਨ = ਕਾਮਨਾ ਪੂਰਨ ਕਰਨ ਵਾਲੀ ਸੁਰਗਾਂ ਦੀ ਗਊ। ਗਾਮ = ਗਾਉਣੇ। ਦੁਰਤੁ = ਪਾਪ।

ਤੁਕ ਅਰਥ -

੧. ਇਹ ਹਰੀ ਦਾ ਨਾਮ ਹੀ ਪਾਰਜਾਤ ਬ੍ਰਿਛ ਹੈ।
੨. ਹਰੀ ਦੇ ਗੁਣ ਗਾਉਣੇ ਹੀ ਕਾਮਧੇਨ ਗਊ ਹੈ।
੩. ਹਰੀ ਦੀ ਕਥਾ ਸਭ ਤੋਂ ਸ੍ਰੇਸ਼ਟ ਹੈ।

੪. ਹਰੀ ਦਾ ਨਾਮ ਸੁਣਨ ਕਰਕੇ ਸਰੀਰ ਦੀ ਪੀੜਾ ਤੇ ਮਨ ਦਾ ਦੁਖ ਮਿਟ ਜਾਂਦਾ ਹੈ।

੫. ਨਾਮ ਦੀ ਮਹਿਮਾ ਸੰਤਾਂ ਦੇ ਹਿਰਦੇ ਵਿਚ ਵੱਸਦੀ ਹੈ।

੬. ਸੰਤਾਂ ਦੀ ਕਿਰਪਾ ਕਰਕੇ ਸਭ ਪਾਪ ਨਸ਼ਟ ਹੋ ਜਾਂਦੇ ਹਨ।

੭. ਸੰਤਾਂ ਦੀ ਸੰਗਤ ਵੱਡੇ ਭਾਗਾਂ ਕਰਕੇ ਪਾਈਦੀ ਹੈ।

੮. ਸੰਤਾਂ ਦੀ ਸੇਵਾ ਕਰਕੇ ਨਾਮ ਧਿਆਈਦਾ ਹੈ।

੯. ਨਾਮ ਬਰਾਬਰ ਹੋਰ ਕੋਈ ਵ੍ਸਤੂ ਨਹੀਂ ਹੈ।

੧੦. ਸਤਿਗੁਰੂ ਜੀ ਕਹਿੰਦੇ ਹਨ - ਕੋਈ ਵਿਰਲਾ ਸੇਵਕ ਹੀ ਗੁਰੂ ਦੁਆਰੇ ਨਾਮ ਪਾਉਂਦਾ ਹੈ।

ਭਾਵ ਅਰਥ - ਹਰੀ ਦਾ ਨਾਮ ਸਭ ਪਦਾਰਥਾਂ ਤੋਂ ਸ੍ਰੇਸ਼ਟ ਹੈ, ਇਸ ਦੇ ਬਰਾਬਰ ਹੋਰ ਕੋਈ ਵਸਤੂ ਨਹੀਂ ਪੁਜ ਸਕਦੀ। ਸਤਿਗੁਰੂ ਕਿਰਪਾ ਕਰੇ ਤਾਂ ਉਸ ਦੇ ਉਪਦੇਸ਼ ਦੁਆਰਾ ਨਾਮ ਦੀ ਪ੍ਰਾਪਤੀ ਹੁੰਦੀ ਹੈ।



# - ਤੀਜੀ ਅਸਟਪਦੀ -

## ਸਲੋਕੁ ॥

**ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥ ੧ ॥**

ਪਦ ਅਰਥ - ਪੇਖੇ = ਵੇਖੇ ਹਨ। ਢਢੋਲਿ = ਢੂੰਡ ਕੇ, ਖੋਜ ਕੇ। ਪੂਜਸਿ = ਪੁਜਦੇ, ਬਰਾਬਰੀ ਕਰਦੇ। ਅਮੋਲ = ਮੁੱਲ ਰਹਿਤ, ਜਿਸ ਦਾ ਕੋਈ ਮੁਲ ਨ ਪੈ ਸਕਦਾ ਹੋਵੇ।

ਤੁਕ ਅਰਥ - ਬਹੁਤ ਸ਼ਾਸਤ੍ਰ ਤੇ ਬਹੁਤ ਸਿਮ੍ਰਿਤੀਆਂ ਚੰਗੀ ਤਰ੍ਹਾਂ ਖੋਜ ਕਰਕੇ ਵੇਖੇ ਹਨ। ਕੋਈ ਵੀ ਹਰੀ ਦੇ ਨਾਮ ਨੂੰ ਨਹੀਂ ਪੁਜ ਸਕਦਾ। ਗੁਰੂ ਜੀ ਕਹਿੰਦੇ ਹਨ, ਨਾਮ ਮੁਲ ਰਹਿਤ ਹੈ, ਇਸ ਦਾ ਮੁਲ ਨਹੀਂ ਪਾਇਆ

ਜਾ ਸਕਦਾ।

ਭਾਵ ਅਰਥ – ਸ਼ਾਸਤ੍ਰ ਛੇ ਹਨ, ਜਿਨ੍ਹਾਂ ਵਿਚ ਈਸ਼ਵਰ ਦਾ ਸਰੂਪ ਅਤੇ ਉਸ ਦੀ ਪ੍ਰਾਪਤੀ ਦੇ ਕਰਮ ਨਿਰੂਪਨ ਹਨ। ਸਤਾਈ ਸਿੰਮ੍ਰਤੀਆਂ ਵਿਚ ਜੀਵ ਅਤੇ ਈਸ਼ਵਰ ਸਬੰਧੀ ਰਿੱਖੀਆਂ ਮੁਨੀਆਂ ਦੇ ਆਪੋ ਆਪਣੇ ਵੀਚਾਰ ਹਨ, ਜੋ ਉਹਨਾਂ ਨੇ ਵੇਦਾਂ ਅਤੇ ਸ਼ਾਸਤ੍ਰਾਂ ਵਿਚੋਂ ਲਏ ਹਨ। ਸਤਿਗੁਰੂ ਜੀ ਦਾ ਫੁਰਮਾਨ ਹੈ ਕਿ ਸ਼ਾਸਤਰਾਂ ਅਤੇ ਸਿੰਮ੍ਰਤੀਆਂ ਵਿਚ ਦਿਤੇ ਗਏ ਰਿੱਖੀਆਂ ਮੁਨੀਆਂ ਦੇ ਵਿਚਾਰਾਂ ਨੂੰ ਬਹੁਤ ਵੇਰ ਵੀਚਾਰਿਆ ਹੈ ਪਰ ਕਿਸੇ ਦਾ ਵੀਚਾਰ ਵੀ ਪ੍ਰਮਾਤਮਾ ਦੇ ਨਾਮ ਨੂੰ ਨਹੀਂ ਪੁਜ ਸਕਿਆ। ਨਾਮ ਤੋਂ ਸਭ ਹੇਠਾਂ ਹੀ ਹੇਠਾਂ ਹਨ। ਅਗੇ ਅਸਟਪਦੀ ਵਿਚ ਇਸ ਨੂੰ ਵਿਸਥਾਰ ਨਾਲ

## ਅਸਟਪਦੀ॥



੧. ਜਾਪ ਤਾਪ ਗਿਆਨ ਸਭਿ ਧਿਆਨ॥
੨. ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
੩. ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
੪. ਸਗਲ ਤਿਆਗਿ ਬਨ ਮਧੇ ਫਿਰਿਆ॥
੫. ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
੬. ਪੁੰਨ ਦਾਨ ਹੋਮੇ ਬਹੁ ਰਤਨਾ॥
੭. ਸਰੀਰੁ ਕਟਾਇ ਹੋਮੈ ਕਰਿ ਰਾਤੀ॥
੮. ਵਰਤ ਨੇਮ ਕਰੈ ਬਹੁ ਭਾਤੀ॥
੯. ਨਹੀ ਤੁਲਿ ਰਾਮ ਨਾਮ ਬੀਚਾਰ॥

## ੧੦. ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥ ੧॥

ਪਦ ਅਰਥ - ਧਿਆਨ = ਲਿਵ ਲਾਉਣੀ ਖਟ = ਛੇ। ਸਗਲ = ਸਾਰੇ। ਮਧੇ = ਵਿਚ। ਜਤਨਾ = ਯਤਨ। ਹੋਮੇ = ਹੋਮ (ਹਵਨ) ਕਰੇ। ਰਤਨਾ = ਘਿਓ। ਹੋਮੈ = ਹਵਨ ਕਰ ਦੇਵੇ। ਕਰਿ ਰਾਤੀ = ਰਤੀ ਰਤੀ ਕਰਕੇ। ਵਰਤ = ਭੋਜਨ ਨਾ ਕਰਨਾ। ਨੇਮ = ਨਿਯਮ, ਇਸ਼ਨਾਨ, ਪਾਠ ਪੂਜਾ ਆਦਿਕ। ਬਹੁ ਭਾਤੀ = ਬਹੁਤ ਪ੍ਰਕਾਰ ਦੇ। ਗੁਰਮੁਖਿ = ਗੁਰਾਂ ਦੇ ਉਪਦੇਸ਼ ਦੁਆਰਾ।

ਤੁਕ ਅਰਥ -

੧. ਸਾਰੇ ਜਪ ਤਪ ਗਿਆਨ ਦੀ ਵੀਚਾਰ ਅਤੇ ਲਿਵ ਲਾਉਣੀ।
੨. ਛੇ ਸ਼ਾਸਤ੍ਰ ਅਤੇ ਸਿਮ੍ਰਿਤੀਆਂ ਦੇ ਕਥਨ।
੩. ਜੋਗ ਦੇ ਸਾਧਨ ਅਤੇ ਕਰਮ ਕਾਂਡਾਂ ਦੀ ਵਰਤੋਂ ਕਰਨੀ।
੪. ਸਾਰੇ ਇਸਤ੍ਰੀ ਪੁੱਤਰ ਆਦਿਕਾਂ ਸਬੰਧੀਆਂ ਅਤੇ ਪਦਾਰਥਾਂ ਨੂੰ ਛਡ ਕੇ ਜੰਗਲਾਂ ਵਿਚ ਫਿਰਨਾ।
੫. ਫਿਰ ਹੋਰ ਵੀ ਅਨੇਕ ਪ੍ਰਕਾਰ ਦੇ ਬਹੁਤ ਯਤਨ ਕਰਨੇ।
੬. ਪੁੰਨ - ਦਾਨ ਕਰਨੇ ਅਤੇ ਯੱਗਾਂ ਵਿਚ ਬਹੁਤ ਘਿਓ ਹਵਨ ਕਰਨਾ।
੭. ਸਰੀਰ ਨੂੰ ਰਤੀ ਰਤੀ ਕਰਕੇ ਕਟਾਉਣਾ ਅਤੇ ਹਵਨ ਕਰਨਾ (ਅੱਗ ਵਿਚ ਸਾੜਨਾ)।
੮. ਕਈ ਪ੍ਰਕਾਰ ਦੇ ਵਰਤ ਰੱਖਣੇ ਅਤੇ (ਜੋਗ ਸਾਧਨਾਂ ਦੇ) ਨਿਯਮ ਧਾਰਨ ਕਰਨੇ।
੯. ਕੋਈ ਰਾਮ ਨਾਮ ਦੀ ਵੀਚਾਰ ਦੇ ਬਰਾਬਰ ਨਹੀਂ ਹੈ।
੧੦. ਗੁਰੂ ਜੀ ਫੁਰਮਾਉਂਦੇ ਹਨ, ਤਾਂ ਤੇ ਗੁਰੂ ਦੇ ਉਪਦੇਸ਼ ਦੁਆਰਾ ਇਕ ਨਾਮ ਨੂੰ ਜਪੀਏ।

ਭਾਵ ਅਰਥ - ਸ਼ੁੱਧ ਹਿਰਦੇ ਨਾਲ ਨਾਮ ਨੂੰ ਜਪਣ ਕਰਕੇ ਇਸ ਦੀ

ਬਰਾਬਰੀ ਹੋਰ ਕੋਈ ਜਪ ਤਪ ਨੇਮ ਕਰਮ ਧਰਮ ਨਹੀਂ ਕਰ ਸਕਦਾ। ਨਾਮ ਏਕਾ ਹੈ ਤੇ ਜਪ ਤਪ ਕਰਮ ਧਰਮ ਬਿੰਦੀਆਂ ਹਨ। ਜਿਵੇਂ ਬਿੰਦੀ (ਸਿਫਰ) ਏਕੇ ਤੋਂ ਬਿਨਾਂ ਕੋਈ ਕਦਰ ਨਹੀਂ ਪਾਉਂਦੀ ਤਿਵੇਂ ਇਕ ਨਾਮ ਤੋਂ ਬਿਨਾਂ ਜਪ ਤਪ ਆਦਿਕ ਸਭ ਬਿੰਦੀਆਂ ਸਮਾਨ ਹਨ। ਇਹ ਨਾਮ ਦੇ ਸਹਾਇਕ ਜ਼ਰੂਰ ਹਨ ਪਰ ਆਪ ਇਕੱਲੇ ਕੁਛ ਨਹੀਂ।

**ਅੰਤਰਾ - ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥**

ਜੈਸਾ ਕਿ - ਇਕ ਵੇਰ ਸ੍ਰੀ ਗੁਰੂ ਰਾਮਦਾਸ ਜੀ ਪਾਸ ਲਾਹੌਰ ਵਿਖੇ ਕੀਰਤਨੀਆਂ ਦਾ ਇਕ ਜਥਾ ਆਇਆ, ਉਹਨਾਂ ਨੇ ਕਿਹਾ ਕਿ ਮਨ ਦੇ ਟਿਕਾਉ ਵਾਸਤੇ ਕੀਰਤਨ ਦੁਆਰਾ ਭਗਤੀ ਕਰਨੀ ਚਾਹੀਦੀ ਹੈ, ਪਰੰਤੂ ਤੁਸੀਂ ਤਾਂ ਕੀਰਤਨ ਨਹੀਂ ਕਰਦੇ, ਤੁਹਾਡੇ ਮਨ ਦਾ ਟਿਕਾਉ ਹੋਣਾ ਕਠਨ ਹੈ, ਤਦ ਆਪ ਜੀ ਨੇ ਫੁਰਮਾਇਆ -



ਆਸਾ ਮ: ੪. (ਪੰਨਾ ੩੬੮)
ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ॥
ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ॥ ੧॥
ਮੇਰੈ ਮਨਿ ਐਸੀ ਭਗਤਿ ਬਨਿ ਆਈ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ
ਜੈਸੇ ਜਲ ਬਿਨੁ ਮੀਨੁ ਮਰਿ ਜਾਈ॥ ੧॥ ਰਹਾਉ॥

ਅਰਥਾਤ - ਕੀਰਤਨ ਕਰਨ ਵਾਸਤੇ ਜਿਹੜਾ ਸਮਾਂ ਘੁੰਗਰੂ ਅਤੇ ਰਬਾਬ ਤਿਆਰ ਕਰਕੇ ਸੁਰ ਤਾਲ ਕਰਨ ਵਿਚ ਖਰਚ ਹੁੰਦਾ ਹੈ, ਉਹੀ ਸਮਾਂ ਮੈਂ ਨਾਮ ਸਿਮਰਨ ਵਿਚ ਖਰਚ ਕਰਦਾ ਹਾਂ, ਕਿਉਂਕਿ ਜਿਸ ਤਰ੍ਹਾਂ ਪਾਣੀ ਤੋਂ ਬਿਨਾਂ ਮੱਛੀ ਮਰ ਜਾਂਦੀ ਹੈ, ਉਸ ਤਰ੍ਹਾਂ ਮੈਂ ਵੀ ਹਰੀ ਨਾਮ ਤੋਂ ਬਿਨਾਂ ਇਕ ਪਲ ਭਰ ਨਹੀਂ ਰਹਿ ਸਕਦਾ। ਇਸ ਕਰਕੇ ਮੈਂ ਨਾਮ ਹੀ

ਜਪਦਾ ਹਾਂ ਏਹੀ ਮੇਰੀ ਕੀਰਤਨ ਭਗਤੀ ਹੈ।

੧. ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥
੨. ਮਹਾ ਉਦਾਸੁ ਤਪੀਸਰੁ ਥੀਵੈ॥
੩. ਅਗਨਿ ਮਾਹਿ ਹੋਮਤ ਪਰਾਨ॥
੪. ਕਨਿਕ ਅਸ੍ਵ ਹੈਵਰ ਭੂਮਿ ਦਾਨ॥
੫. ਨਿਊਲੀ ਕਰਮ ਕਰੈ ਬਹੁ ਆਸਨ॥
੬. ਜੈਨ ਮਾਰਗ ਸੰਜਮ ਅਤਿ ਸਾਧਨ॥
੭. ਨਿਮਖ ਨਿਮਖ ਕਰਿ ਸਰੀਰੁ ਕਟਾਵੈ॥
੮. ਤਉ ਭੀ ਹਉਮੈ ਮੈਲੁ ਨ ਜਾਵੈ॥
੯. ਹਰਿ ਕੇ ਨਾਮ ਸਮਸਰਿ ਕਛੁ ਨਾਹਿ॥
੧੦. ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥ ੨॥

ਪਦ ਅਰਥ - ਨਉਖੰਡ = ਸਾਰੀ। ਚਿਰ = ਬਹੁਤ ਸਮਾਂ। ਮਹਾਂ ਉਦਾਸ = ਵੱਡਾ ਵੈਰਾਗਵਾਨ ਹੋ ਕੇ, ਘਰ ਬਾਰ ਦਾ ਤਿਆਗੀ ਹੋ ਕੇ। ਤਪੀਸਰ = ਵੱਡਾ ਤਪੀ। ਹੋਮਤ = ਹਮਨ ਕਰੇ, ਸਾੜ ਦੇਵੇ। ਕਨਿਕ = ਸੋਨਾ। ਅਸ੍ਵ = ਘੋੜੇ। ਹੈਵਰ = ਹਾਥੀ। ਨਿਊਲੀ ਕਰਮ = ਨੇਤੀ ਧੋਤੀ ਆਦਿਕ ਸਰੀਰ ਨੂੰ ਸ਼ੁਧ ਕਰਨ ਦੇ ਢੰਗ। ਬਹੁ ਆਸਣ = ਮਨ ਦੇ ਟਿਕਾਉ ਵਾਸਤੇ ਸਮਾਧੀ ਲਾਉਣ ਵਾਸਤੇ ਬੈਠਣ ਦੇ ਢੰਗ। ਜੈਨ ਮਾਰਗ = ਜੈਨੀਆਂ ਦੇ ਮਤ ਦੇ। ਸੰਜਮ = ਨੇਮ। ਅਤਿ = ਕਠਨ। ਸਾਧਨ = ਘਾਲਣਾ। ਸਮਸਰਿ = ਬਰਾਬਰ। ਗਤਿ = ਮੁਕਤੀ। ਪਾਹਿ = ਪਾਉਂਦੇ ਹਨ।

ਤੁਕ ਅਰਥ -

੧. ਸਾਰੀ ਧਰਤੀ ਫਿਰਦਾ ਰਹੇ ਅਤੇ ਬਹੁਤ ਸਮਾਂ ਜੀਉਂਦਾ ਰਹੇ।

੨. ਘਰ ਬਾਰ ਤਿਆਗ ਕੇ ਵੱਡਾ ਤਪੀਆ ਹੋ ਜਾਵੇ।

੩. ਅਗਨੀ ਵਿਚ ਪ੍ਰਾਣਾਂ ਨੂੰ ਹਵਨ ਕਰ ਦੇਵੇ।

੪. ਸੋਨਾ, ਘੋੜੇ ਹਾਥੀ ਅਤੇ ਪ੍ਰਿਥਵੀ ਦਾਨ ਕਰੇ।

੫. ਨੇਤੀ ਧੋਤੀ ਆਦਿਕ ਕਰਮ ਅਤੇ ਸਮਾਧੀ ਵਾਸਤੇ ਬਹੁਤ ਆਸਣ ਕਰੇ।

੬. ਜੈਨ ਮੱਤ ਦੇ ਕਠਨ ਸਾਧਨ ਤੇ ਨਿਯਮ ਵੀ ਕਰੇ।

੭. ਰਤੀ ਰਤੀ ਕਰਕੇ ਸਰੀਰ ਕਟਾ ਦੇਵੇ।

੮. ਤਦ ਵੀ ਮਨ ਤੋਂ ਹਉਮੈ ਦੀ ਮੈਲ ਨਹੀਂ ਜਾਂਦੀ।

੯. ਹਰੀ ਨਾਮ ਦੇ ਬਰਾਬਰ ਕੁਝ ਵੀ ਨਹੀਂ ਹੈ।

੧੦. ਗੁਰੂ ਜੀ ਕਥਨ ਕਰਦੇ ਹਨ ਕਿ ਗੁਰੂ ਦੇ ਉਪਦੇਸ਼ ਦੁਆਰਾ ਨਾਮ ਜਪ ਕੇ ਮੁਕਤੀ ਪਾਉਂਦਾ ਹੈ।



ਭਾਵ ਅਰਥ - ਕਈ ਪ੍ਰਕਾਰ ਦੇ ਮਾਲ, ਧਨ, ਸੰਪਦਾ ਤੇ ਦਾਨ ਕਰਨ ਨਾਲ, ਜੋਗ ਮਾਰਗ ਦੇ ਸਾਧਨਾਂ ਦੁਆਰਾ ਸਰੀਰ ਨੂੰ ਮਾਰਨ ਨਾਲ ਤਥਾ ਜੈਨ ਮੱਤ ਅਨੁਸਾਰ ਹੱਥਾਂ ਨਾਲ ਸਿਰ ਦੇ ਵਾਲ ਪੁਟਣੇ, ਪਾਣੀ ਪੁਣ ਕੇ ਪੀਣਾ, ਮੂੰਹ ਅਗੇ ਕਪੜਾ ਬੰਨ੍ਹ ਰੱਖਣਾ, ਹੱਥ ਵਿਚ ਰਸਤਾ ਸਾਫ ਕਰਨ ਵਾਸਤੇ ਚੌਰੀ ਰੱਖਣੀ ਕਿ ਕੋਈ ਜੀਵ ਜੰਤੂ ਸਿਰ ਦੀਆਂ ਜੂੰਆਂ ਦੇ ਰੂਪ ਵਿਚ, ਪਾਣੀ ਦੇ ਜੰਤੂਆਂ ਦੇ ਰੂਪ ਵਿਚ ਤਥਾ ਸਾਹ ਲੈਣ ਲਗਿਆਂ ਹਵਾ ਰਾਹੀਂ, ਤੇ ਰਸਤੇ ਵਿਚ ਪੈਰਾਂ ਥੱਲੇ ਆਣ ਕੇ ਮਰ ਨਾ ਜਾਵੇ ਆਦਿਕ। ਏਥੋਂ ਤਕ ਕਿ ਟੱਟੀ ਬੈਠ ਕੇ ਫਿਰ ਉਸ ਨੂੰ ਫਰੋਲ ਦੇਣਾ ਕਿ ਇਸ ਵਿਚ ਪੇਟ ਦੇ ਕੀੜੇ ਨਾ ਮਰ ਜਾਣ। ਐਸੇ ਖਿਆਲਾਂ ਨਾਲ ਕਠਨ ਨੇਮਾਂ ਦੀ ਘਾਲਣਾ ਕਰਨੀ। ਫੇਰ ਇਨ੍ਹਾਂ ਕਠਨ ਘਾਲਣਾਂ ਤੋਂ ਪਰੇ ਇਕ ਹੋਰ ਵੀ

ਹਨ, ਜਿਹੜੇ ਆਪਣੇ ਸਰੀਰ ਦੇ ਛੋਟੇ ਛੋਟੇ ਟੁਕੜੇ ਕਰਕੇ ਅਗਨੀ ਵਿਚ ਪਾ ਕੇ ਸਾੜ (ਹਵਨ ਕਰ) ਦੇਂਦੇ ਹਨ, ਇਨ੍ਹਾਂ ਸਾਰੇ ਢੰਗਾਂ ਨਾਲ ਕੀਤੇ ਕਰਮਾਂ ਨਾਲ ਮਨ ਦੀ ਮੈਲ (ਹਉਮੈ) ਸਾਫ ਨਹੀਂ ਹੁੰਦੀ। ਕਿਉਂਕਿ ਇਹ ਕਰਮ ਕਰਕੇ ਸਾਧਕ ਹਉਮੈ ਕਰਕੇ ਕਹਿੰਦਾ ਹੈ ਕਿ "ਇਹ ਮੈਂ ਕੀਤਾ ਹੈ।" ਕੋਈ ਸਾਧਨ ਤਥਾ ਕਰਮ ਪ੍ਰਮਾਤਮਾ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ, ਪ੍ਰਮਾਤਮਾ ਦਾ ਨਾਮ ਸਭ ਕਰਮਾਂ ਸਿਰ ਕਰਮ ਹੈ।

**ਅੰਤਰਾ - ਹਰਿ ਕੇ ਨਾਮ ਸਮਸਰਿ ਕਛੁ ਨਾਹਿ॥**

ਜੈਸਾ ਕਿ - ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸਿੱਖਾਂ ਨੇ ਪੁਛਿਆ, ਕਿ ਪੁਰਸ਼ ਨੂੰ ਪਰਮ ਗਤੀ ਵਾਸਤੇ ਕਿਹੜਾ ਕਰਮ ਕਰਨਾ ਚਾਹੀਦਾ ਹੈ? ਕਿਉਂਕਿ ਕੋਈ ਅਗਨੀ ਵਿਚ ਸੜ ਕੇ, ਕੋਈ ਹਿਮਾਲੇ ਦੀ ਬਰਫ ਵਿਚ ਗਲ ਕੇ, ਕੋਈ ਸੋਨਾ, ਚਾਂਦੀ, ਭੂਮੀ, ਹਾਥੀ, ਘੋੜੇ, ਗਊਆਂ ਦਾਨ ਕਰਕੇ ਅਤੇ ਕੋਈ ਸਰੀਰ ਨੂੰ ਆਰੇ ਨਾਲ ਚਿਰਵਾਉਣ ਨਾਲ, ਪ੍ਰਾਪਤੀ ਦਸਦਾ ਹੈ। ਆਪ ਕ੍ਰਿਪਾ ਕਰਕੇ ਦਸੋ ਕਿ ਇਨ੍ਹਾਂ ਕਰਮਾਂ ਵਿਚੋਂ ਤੁਸੀਂ ਕਿਸ ਕਰਮ ਨੂੰ ਵਿਸ਼ੇਸ਼ਤਾ ਦੇਂਦੇ ਹੋ? ਇਨ੍ਹਾਂ ਦੀ ਇਹ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਫੁਰਮਾਇਆ :-

ਮਨ ਰੇ ਸਾਚੀ ਖਸਮ ਰਜਾਇ॥
ਜਿਨਿ ਤਨੁ ਮਨੁ ਸਾਜਿ ਸੀਗਾਰਿਆ
ਤਿਸੁ ਸੇਤੀ ਲਿਵਲਾਇ॥ ੧॥ ਰਹਾਉ॥

ਹੇ ਭਾਈ! ਜਿਸ ਪ੍ਰਮਾਤਮਾ ਨੇ ਤਨ ਮਨ ਨੂੰ ਰਚ ਕਰਕੇ ਸੁੰਦਰ ਕੀਤਾ ਹੈ ਉਸ ਮਾਲਕ ਦੇ ਭਾਣੇ ਨੂੰ ਮੰਨਣਾ ਹੀ ਸੱਚੀ ਕਾਰ ਹੈ। ਉਸ ਨਾਲ ਬ੍ਰਿਤੀ ਨੂੰ ਜੋੜੋ ਇਹ ਸਰਬੋਤਮ ਹੈ।

ਯਥਾ - ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ॥

ਤਥਾ - ਹਰਿਨਾਮੇ ਤੁਲਿ ਨ ਪੁਜਈ ਸਭ ਡਿਠੀ ਠੋਕ ਵਜਾਇ॥ ੩॥

ਨਾਮ ਦੇ ਬਰਾਬਰ ਹੋਰ ਕੋਈ ਸ੍ਰੇਸ਼ਟ ਕਰਮ ਨਹੀਂ ਹੈ, ਉਸ ਨਾਲ ਆਪਣੇ ਮਨ ਨੂੰ ਜੋੜੋ, ਹੋਰ ਵੀਚਾਰਾਂ ਕੀ ਕਰਦੇ ਹੋ?

ਨੋਟ - ਇਸ ਪ੍ਰਥਾਇ ਇਹ ਸਾਰਾ ਸ਼ਬਦ ਆਪ ਜੀ ਨੇ ਉਚਾਰਨ ਕੀਤਾ।

ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ॥

(ਸਿਰੀ ਰਾਗੁ ਮ: ੧॥ ਪੰਨਾ ੬੨ ਚੋਂ ਪੜ੍ਹੋ)

ਜੈਸਾ ਕਿ - ਪਿਛਲੀ ਪਉੜੀ ਵਿਚ ਦਸਿਆ ਗਿਆ ਹੈ, ਕੋਈ ਵੱਡੇ ਤੋਂ ਵੱਡਾ ਕਰਮ ਵੀ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ। ਸਭ ਦਾ ਮੂਲ ਇਕ ਏਕਾ ਹੈ। ਜੇਕਰ ਕਿਸੇ ਦਾ ਮੂਲ ਹੀ ਨਾ ਹੋਵੇ ਤਾਂ ਫਿਰ ਉਹ ਆਪ ਕਿਸ ਤਰ੍ਹਾਂ ਹੋ ਸਕਦਾ ਹੈ? ਤਿਵੇਂ ਇਕ ਨਾਮ ਸਿਮਰਨ ਤੋਂ ਬਿਨਾਂ, ਗੁਰੂ ਜੀ ਫੁਰਮਾਉਂਦੇ ਹਨ, ਜਪ ਤਪ ਕਰਮ ਆਦਿ ਸਭ ਨਿਰਮੂਲ ਹਨ।

**੧. ਮਨ ਕਾਮਨਾ ਤੀਰਥ ਦੇਹ ਛੁਟੈ॥**
**੨. ਗਰਬੁ ਗੁਮਾਨੁ ਨ ਮਨ ਤੇ ਹੁਟੈ॥**
**੩. ਸੋਚ ਕਰੈ ਦਿਨਸੁ ਅਰੁ ਰਾਤਿ॥**
**੪. ਮਨ ਕੀ ਮੈਲੁ ਨ ਤਨ ਤੇ ਜਾਤਿ॥**
**੫. ਇਸੁ ਦੇਹੀ ਕਉ ਬਹੁ ਸਾਧਨਾ ਕਰੈ॥**
**੬. ਮਨ ਤੇ ਕਬਹੂ ਨ ਬਿਖਿਆ ਟਰੈ॥**
**੭. ਜਲਿ ਧੋਵੈ ਬਹੁ ਦੇਹ ਅਨੀਤਿ॥**

# ੮. ਸੁਧ ਕਹਾ ਹੋਇ ਕਾਚੀ ਭੀਤਿ॥
# ੯. ਮਨ ਹਰਿ ਕੇ ਨਾਮ ਕੀ ਮਹਿਮਾ ਊਚ॥
# ੧੦. ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ॥ ੩॥

ਪਦ ਅਰਥ -ਕਾਮਨਾ = ਇੱਛਾ। ਛੁਟੈ = ਅੰਤ ਹੋਵੇ। ਹੁਟੈ = ਮਿਟਦਾ। ਸੋਚ = ਸੌਚ, ਪਵਿੱਤਰਤਾ। ਸਾਧਨਾ = ਸੋਧਣਾ। ਜਾਤਿ = ਜਾਂਦੀ। ਟਰੈ = ਦੂਰ ਹੁੰਦੀ। ਅਨੀਤਿ = ਨਿੱਤ ਨ ਰਹਿਣ ਵਾਲੀ। ਭੀਤਿ = ਕੰਧ। ਮੂਚ = ਵੱਡੇ।

ਤੁਕ ਅਰਥ -

੧. ਮਨ ਦੀ ਇਸ ਇਛਿਆ ਨਾਲ ਕਿ ਇਹ ਸਰੀਰ ਕਿਸੇ ਤੀਰਥ ਉਤੇ ਜਾ ਕੇ ਛਡਿਆ ਜਾਵੇ (ਪਰ ਇਸ ਨਾਲ ਵੀ)।



੨. ਮਨ ਤੋਂ ਹੰਕਾਰ ਤੇ ਅਭਿਮਾਨ (ਦੀ ਮੈਲ) ਦੂਰ ਨਹੀਂ ਹੁੰਦੀ।

੩. ਪੁਰਸ਼ ਦਿਨ ਰਾਤ ਸਰੀਰ ਦੀ ਪਵਿੱਤਰਤਾ ਕਰਦਾ ਹੈ (ਤੀਰਥ ਇਸ਼ਨਾਨ ਆਦਿ ਦੁਆਰਾ)।

੪. ਪਰ ਮਨ ਦੀ ਮੈਲ ਸਰੀਰ ਧੋਣ ਨਾਲ ਨਹੀਂ ਜਾਂਦੀ।

੫. ਭਾਵੇਂ ਇਸ ਸਰੀਰ ਨੂੰ ਬਹੁਤ ਤਰ੍ਹਾਂ (ਨੇਤੀ ਧੋਤੀ ਪ੍ਰਾਣਾਯਾਮ ਆਦਿਕ) ਕਰਮ ਕਰਕੇ ਸੋਧਦਾ ਹੈ।

੬. ਪਰ ਮਨ ਤੋਂ ਵਿਸ਼ੇ ਵਾਸ਼ਨਾਂ (ਦੀ ਮੈਲ) ਕਦੀ ਵੀ ਦੂਰ ਨਹੀਂ ਹੁੰਦੀ।

੭. ਇਸ ਨਾਸ਼ਮਾਨ ਸਰੀਰ ਨੂੰ ਜਲ ਨਾਲ ਬਹੁਤ ਧੋਂਦਾ ਹੈ।

੮. ਪਰ ਕੱਚੀ ਮਿੱਟੀ ਦੀ ਕੰਧ ਸ਼ੁਧ ਕਿਥੇ ਹੁੰਦੀ ਹੈ? ਭਾਵ ਕੱਚੀ ਮਿੱਟੀ ਦੀ ਕੰਧ ਵਾਂਗੂੰ ਇਹ ਸਰੀਰ ਮੈਲਾ ਹੀ ਰਹਿੰਦਾ ਹੈ।

੯. ਹੇ ਮਨ! ਹਰੀ ਦੇ ਨਾਮ ਦੀ ਮਹਿਮਾ (ਸਭ ਸਾਧਨਾਂ ਤੋਂ) ਵੱਡੀ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਨਾਮ ਨਾਲ ਬਹੁਤ ਵਡੇ ਪਾਪੀ ਵੀ ਤਰ ਗਏ ਹਨ।

ਭਾਵ ਅਰਥ - ਜੋ ਵੀ ਕੋਈ ਸੂਝ ਬੂਝ ਰੱਖਣ ਵਾਲਾ ਪੁਰਸ਼ ਇਸ ਸੰਸਾਰ ਵਿਚ ਆਉਂਦਾ ਹੈ, ਉਸ ਦੇ ਮਨ ਦੀ ਇਹ ਇਛਿਆ ਹੁੰਦੀ ਹੈ ਕਿ ਉਹ ਇਸ ਜਨਮ ਮਰਨ ਦੇ ਗੇੜ ਚੋਂ ਛੁਟ ਜਾਵੇ। ਇਸ ਛੁਟਕਾਰੇ ਵਾਸਤੇ ਉਹ ਬਹੁਤ ਤਰ੍ਹਾਂ ਦੀਆਂ ਤਦਬੀਰਾਂ ਸੋਚਦਾ ਹੈ। ਕਦੀ ਕਹਿੰਦਾ ਹੈ ਕਿ ਕਿਸੇ ਵੱਡੇ ਤੀਰਥ ਉਤੇ ਜਾ ਕੇ ਸਰੀਰ ਦਾ ਤਿਆਗ ਕਰਾਂ, ਕਦੀ ਮਨ ਨੂੰ ਸ਼ੁਧ ਕਰਨ ਦੇ ਕਰਮ ਕਰਦਾ ਹੈ। ਕਦੀ ਸਰੀਰ ਨੂੰ ਨੇਤੀ ਧੋਤੀ ਆਦਿਕ ਪ੍ਰਾਣਾਯਾਮ ਦੇ ਸਾਧਨਾਂ ਦੁਆਰਾ ਸੋਧਦਾ ਹੈ। ਪਰ ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਕਿਸੇ ਵੀ ਕਰਮ ਨਾਲ ਤਨ ਦੀ ਸ਼ੁਧੀ ਕਰਕੇ ਮਨ ਸ਼ੁਧ ਨਹੀਂ ਹੁੰਦਾ, ਮਨ ਨੂੰ ਸ਼ੁਧ ਕਰਨ ਵਾਸਤੇ ਨਾਮ ਸਭ ਸਾਧਨਾਂ ਤੋਂ ਉੱਚਾ ਹੈ ਜਿਸ ਨਾਲ ਵੱਡੇ ਤੋਂ ਵੱਡੇ ਪਾਪੀ ਵੀ ਤਰ ਗਏ ਹਨ।



ਅੰਤਰਾ - ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ॥

ਜੈਸਾ ਕਿ - ਅਜਾਮਲ ਵੇਸਵਾ ਗਾਮੀ ਤੇ ਵੱਡਾ ਕੁਕਰਮੀ ਅੰਤ ਸਮੇਂ ਨਰਾਇਣ ਦਾ ਨਾਮ ਲੈਣ ਕਰਕੇ ਨਰਕਾਂ ਵਿਚ ਪੈਣ ਤੋਂ ਛੁਟ ਗਿਆ।

ਗਨਕਾ ਵੇਸਵਾ ਮਹਾਂ ਪਾਪਣ ਬਾਬਤ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ "ਗਨਕਾ ਪਾਪਣ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ" ਪਰ ਅੰਤ ਸਮੇਂ ਤੋਤੇ ਨੂੰ ਰਾਮ ਦਾ ਨਾਮ ਪੜ੍ਹਾਉਣ ਕਰਕੇ ਨਰਕਾਂ ਤੋਂ ਛੁਟ ਕੇ ਸਵਰਗਾਂ ਨੂੰ ਚਲੀ ਗਈ। ਸਧਨਾ ਕਸਾਈ ਬੇਅੰਤ ਜੀਵਾਂ ਦੇ ਗਲੇ ਵਢਣ ਵਾਲਾ, ਰਾਮ ਨਾਮ ਦਾ ਸਿਮਰਨ ਕਰਕੇ ਮੁਕਤ ਹੋ ਗਿਆ। ਹੋਰ ਵੀ ਜਿਤਨੇ ਭਗਤ ਹੋਏ ਹਨ, ਸਭ ਨਾਮ ਸਿਮਰਨ ਕਰਕੇ ਹੀ ਪ੍ਰਸਿੱਧ (ਤਥਾ ਮੁਕਤ ਪਦ ਨੂੰ ਪ੍ਰਾਪਤ) ਹੋਏ ਹਨ। ਇਸ ਤੋਂ ਬਿਨਾਂ ਬਹੁਤ ਪੜਚੋਲ ਕਰਕੇ ਵੀ ਸਾਨੂੰ ਕੋਈ ਐਸੀ ਉਦਾਹਰਣ ਨਹੀਂ ਮਿਲਦੀ ਕਿ

ਕੋਈ ਪੁਰਸ਼ ਨਾਮ ਤੋਂ ਬਿਨਾਂ ਕਿਸੇ ਹੋਰ ਸਾਧਨ ਨਾਲ ਵੀ ਮੁਕਤ ਹੋਇਆ ਹੋਵੇ। ਤਾਂ ਤੇ ਹੇ ਸ੍ਰੇਸ਼ਟ ਜਨੋ! ਹੋਰ ਸਭ ਸਾਧਨਾਂ ਨੂੰ ਤਿਆਗ ਕੇ ਕੇਵਲ ਨਾਮ ਹੀ ਜਪੋ। ਨਾਮ ਤਾਂ ਨਾਮੀ (ਨਾਮ ਵਾਲੇ) ਨਾਲੋਂ ਭੀ ਵੱਡਾ ਹੈ।

ਯਥਾ - ਊਚੇ ਉਪਰਿ ਊਚਾ ਨਾਉ॥ (ਜਪੁ ਜੀ)

**੧. ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥**
**੨. ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ॥**
**੩. ਭੇਖ ਅਨੇਕ ਅਗਨਿ ਨਹੀ ਬੁਝੈ॥**
**੪. ਕੋਟਿ ਉਪਾਵ ਦਰਗਹ ਨਹੀ ਸਿਝੈ॥**
**੫. ਛੂਟਸਿ ਨਾਹੀ ਊਭ ਪਇਆਲਿ॥**
**੬. ਮੋਹਿ ਬਿਆਪਹਿ ਮਾਇਆ ਜਾਲਿ॥**
**੭. ਅਵਰ ਕਰਤੂਤਿ ਸਗਲੀ ਜਮੁ ਡਾਨੈ॥**
**੮. ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ॥**
**੯. ਹਰਿ ਕਾ ਨਾਮੁ ਜਪਤ ਦੁਖੁ ਜਾਇ॥**
**੧੦. ਨਾਨਕ ਬੋਲੈ ਸਹਜਿ ਸੁਭਾਇ॥ ੪ ॥**



ਪਦ ਅਰਥ - ਬਿਆਪੈ = ਲੱਗਦਾ ਹੈ। ਧ੍ਰਾਪੈ = ਰੱਜਦੀ, ਮਿਟਦੀ। ਬੁਝੈ = ਸ਼ਾਂਤ ਹੁੰਦੀ। ਕੋਟਿ = ਕਰੋੜਾਂ। ਸਿਝੈ = ਛੁੱਟਦਾ। ਊਭ = ਉਚਾ। ਪਇਆਲ = ਪਤਾਲ ਵਿਚ। ਡਾਨੈ = ਡੰਨਦਾ ਹੈ। ਬੋਲੈ = ਬੋਲਦਾ, ਜਪਦਾ।

ਤੁਕ ਅਰਥ -

੧. ਬਹੁਤ ਚਤੁਰਾਈ ਕਰਨ ਨਾਲ ਜਮਾਂ ਦਾ ਡਰ ਲੱਗਦਾ ਹੈ।

(ਕਿਉਂਕਿ ਚਤੁਰਾਈ ਮਾਇਆ ਅਧੀਨ ਹੁੰਦੀ ਹੈ)।

੨. ਅਨੇਕਾਂ ਯਤਨ ਕਰਕੇ ਵੀ ਤ੍ਰਿਸ਼ਨਾਂ ਨਹੀਂ ਭਰਦੀ।

੩. ਅਨੇਕਾਂ ਭੇਖ ਧਾਰਨ ਨਾਲ ਤ੍ਰਿਸ਼ਨਾਂ ਦੀ ਅੱਗ ਨਹੀਂ ਬੁਝਦੀ।

੪. ਕਰੋੜਾਂ ਉਪਾਵ ਕਰਨ ਨਾਲ ਦਰਗਾਹ ਵਿਚ (ਲੇਖਾ ਦੇਣ ਤੋਂ) ਨਹੀਂ ਛੁਟਦਾ।

੫. ਉਚੇ ਆਕਾਸ਼ ਅਤੇ ਪਾਤਾਲ ਵਿਚ ਗਿਆਂ ਵੀ ਛੁਟਕਾਰਾ ਨਹੀਂ ਹੁੰਦਾ।

੬. ਕਿਉਂਕਿ ਜੀਵ ਨੂੰ ਮੋਹ ਕਰਕੇ ਮਾਇਆ ਦਾ ਜਾਲ ਲੱਗਾ ਹੋਇਆ ਹੈ।

੭. ਹੋਰ ਸਾਰੀਆਂ ਕਰਨੀਆਂ ਨੂੰ (ਨਾਮ ਤੋਂ ਬਿਨਾਂ) ਜਮ ਡੰਨ ਦੇਂਦਾ ਹੈ।

੮. ਗੋਬਿੰਦ ਦੇ ਸਿਮਰਨ ਤੋਂ ਬਿਨਾਂ (ਹੋਰ ਕਿਸੇ ਕਰਮ ਨੂੰ) ਇਕ ਤਿਲ ਭਰ ਨਹੀਂ ਮੰਨਦਾ।

੯. ਪ੍ਰਮਾਤਮਾ ਦਾ ਨਾਮ ਜਪ ਕੇ ਜਮਾਂ ਦਾ ਦੁਖ ਦੂਰ ਹੋ ਜਾਂਦਾ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ, ਐਸਾ ਹਰੀ ਦਾ ਨਾਮ ਸੁਭਾਵਕ ਹੀ ਜਪਦੇ ਰਹਿਣਾ ਚਾਹੀਦਾ ਹੈ।

ਭਾਵ ਅਰਥ - ਪੁਰਸ਼ ਭਾਵੇਂ ਕਿਤਨੇ ਭੇਖ ਧਾਰਨ ਕਰਕੇ ਅਤੇ ਸਾਧਨਾਂ ਦੇ ਕਰਨ ਵਾਸਤੇ ਪਹਾੜਾਂ ਦੀਆਂ ਚੋਟੀਆਂ ਜਾਂ ਡੂੰਘੀਆਂ ਕੰਦਰਾਂ ਵਿਚ ਵਿਚਰਦਾ ਫਿਰੇ, ਪਰ ਮੌਤ ਦਾ ਡਰ ਅਤੇ ਤ੍ਰਿਸ਼ਨਾਂ ਦੀ ਅਗਨੀ ਇਕ ਨਾਮ ਤੋਂ ਬਿਨਾਂ ਕਿਸੇ ਉਪਾਵ ਨਾਲ ਵੀ ਦੂਰ ਨਹੀਂ ਹੁੰਦੀ। ਦੁਖਾਂ ਕਲੇਸ਼ਾਂ ਦੇ ਡਰ ਨੂੰ ਦੂਰ ਕਰਨ ਵਾਸਤੇ ਜੀਵ ਨੂੰ ਸਦਾ ਹੀ ਨਾਮ ਸਿਮਰਨ ਕਰਨਾ ਚਾਹੀਦਾ ਹੈ।

**ਅੰਤਰਾ - ਹਰਿ ਕਾ ਨਾਮੁ ਜਪਤ ਦੁਖੁ ਜਾਇ॥**

ਜੈਸਾ ਕਿ - ਧਰੂਅ ਭਗਤ ਦੀ ਮਾਂ ਨੇ ਉਸ ਨੂੰ ਦਸਿਆ ਸੀ ਕਿ

ਬੇਟਾ! ਸਭ ਦੁਖਾਂ ਦਾ ਦਾਰੂ ਪ੍ਰਮਾਤਮਾ ਦਾ ਨਾਮ ਹੈ, ਜੇ ਤੂੰ ਮਤਰੇਈ ਮਾਂ ਦੀ ਨਿਰਾਦਰੀ ਤੋਂ ਬਚਣਾ ਚਾਹੁੰਦਾ ਹੈਂ ਜਾਂ ਪਿਤਾ ਨੂੰ ਪਿਆਰਾ ਲੱਗਣਾ ਚਾਹੁੰਦਾ ਹੈ ਤਾਂ ਰਾਮ ਦਾ ਨਾਮ ਜਪ। ਮਾਤਾ ਦੀ ਇਹ ਗੱਲ ਸੁਣ ਕੇ ਧਰੂਅ ਭਗਤ ਜਿਸ ਦੀ ਉਮਰ ਇਸ ਸਮੇਂ ਪੰਜ ਸਾਲ ਦੀ ਸੀ, ਘਰ ਤੋਂ ਨਿਕਲ ਕੇ ਜੰਗਲ ਵਿਚ ਜਾ ਕੇ ਰਾਮ ਨਾਮ ਦੇ ਸਿਮਰਨ ਵਿਚ ਜੁੱਟ ਗਿਆ।

ਧਰੂਅ ਨੇ ਤਨ ਮਨ ਨਾਲ ਜੁੜ ਕੇ ਐਸਾ ਸਿਮਰਨ ਕੀਤਾ ਕਿ ਉਸ ਦੇ ਪਿਤਾ ਨੇ ਉਸ ਨੂੰ ਬੜੇ ਸਤਿਕਾਰ ਨਾਲ ਘਰ ਲੈ ਜਾ ਕੇ ਰਾਜ ਭਾਗ ਦੇ ਦਿੱਤਾ ਅਤੇ ਆਪ ਜੰਗਲ ਵਿਚ ਜਾ ਕੇ ਤਪ ਕਰਕੇ ਪਰਮਗਤੀ ਨੂੰ ਪ੍ਰਾਪਤ ਹੋਇਆ।

ਧਰੂਅ ਭਗਤ ਨੇ ਬਹੁਤ ਚਿਰ ਰਾਜ ਕਰਕੇ ਪ੍ਰਜਾ ਨੂੰ ਸੁਖ ਦਿੱਤਾ ਅਤੇ ਅਟੱਲ ਪਦਵੀ ਨੂੰ ਪ੍ਰਾਪਤ ਹੋਇਆ।



ਯਥਾ - ਪਾਚ ਬਰੱਖ ਕੋ ਅਨਾਥ ਧ੍ਰੂਅ ਬਾਰਿਕ
ਹਰਿ ਸਿਮਰਤ ਅਮਰ ਅਟਾਰੇ॥ (ਮਾਰੂ ਮ: ੫)

**੧. ਚਾਰਿ ਪਦਾਰਥ ਜੇ ਕੋ ਮਾਗੈ॥**
**੨. ਸਾਧ ਜਨਾ ਕੀ ਸੇਵਾ ਲਾਗੈ॥**
**੩. ਜੇ ਕੋ ਆਪੁਨਾ ਦੂਖੁ ਮਿਟਾਵੈ॥**
**੪. ਹਰਿ ਹਰਿ ਨਾਮੁ ਰਿਦੈ ਸਦ ਗਾਵੈ॥**
**੫. ਜੇ ਕੋ ਅਪੁਨੀ ਸੋਭਾ ਲੋਰੈ॥**
**੬. ਸਾਧਸੰਗਿ ਇਹ ਹਉਮੈ ਛੋਰੈ॥**
**੭. ਜੇ ਕੋ ਜਨਮ ਮਰਣ ਤੇ ਡਰੈ॥**

# ੮. ਸਾਧ ਜਨਾ ਕੀ ਸਰਨੀ ਪਰੈ॥
# ੯. ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥
# ੧੦. ਨਾਨਕ ਤਾ ਕੈ ਬਲਿ ਬਲਿ ਜਾਸਾ॥੫॥

ਪਦ ਅਰਥ - ਚਾਰ ਪਦਾਰਥ = ੧. ਧਰਮ (ਨੇਕ ਕਰਮ) ੨. ਅਰਥ (ਪਦਾਰਥ), ੩. ਕਾਮ (ਮਨ ਕਾਮਨਾ), ੪. ਮੋਖ (ਮੁਕਤੀ)। ਲੋਰੈ = ਚਾਹਵੇ। ਛੋਰੈ = ਛੱਡ ਦੇਵੇ। ਦਰਸ = ਦਰਸ਼ਨ ਦੀ। ਪਿਆਸ = ਇੱਛਾ। ਜਾਸਾ = ਜਾਂਦਾ।

ਤੁਕ ਅਰਥ -

੧. ਜੇ ਕੋਈ ਚਾਰ ਪਦਾਰਥ ਲੈਣੇ ਚਾਹਵੇ।
੨. ਤਾਂ ਉਹ ਸੰਤਾਂ ਦੀ ਸੇਵਾ ਵਿਚ ਲੱਗ ਜਾਵੇ।
੩. ਜੇ ਕੋਈ ਆਪਣਾ ਦੁਖ ਦੂਰ ਕਰਨਾ ਚਾਹਵੇ।
੪. ਤਾਂ ਉਹ ਹਰੀ ਹਰਿ ਦਾ ਨਾਮ ਸਦਾ ਹਿਰਦੇ ਵਿਚ ਜਪੇ।
੫. ਜੇ ਕੋਈ ਆਪਣੀ ਸੋਭਾ ਚਾਹੁੰਦਾ ਹੋਵੇ।
੬. ਤਾਂ ਉਹ ਸਾਧ ਸੰਗਤ ਦੁਆਰਾ ਇਸ ਹਉਮੈ ਨੂੰ ਛਡ ਦੇਵੇ।
੭. ਜੇ ਕੋਈ ਜਨਮ ਮਰਨ ਦੇ ਦੁਖ ਤੋਂ ਡਰਦਾ ਹੋਵੇ।
੮. ਤਾਂ ਉਹ ਸੰਤਾਂ ਦੀ ਸ਼ਰਨੀ ਪੈ ਜਾਵੇ।
੯. ਜਿਸ ਪੁਰਸ਼ ਨੂੰ ਪ੍ਰਮਾਤਮਾ ਦੇ ਦਰਸ਼ਨ ਦੀ ਇੱਛਾ ਹੈ।
੧੦. ਗੁਰੂ ਜੀ ਫ਼ੁਰਮਾਉਂਦੇ ਹਨ, ਮੈਂ ਉਸ ਤੋਂ ਵਾਰ ਵਾਰ ਬਲਿਹਾਰ ਜਾਂਦਾ ਹਾਂ।

ਭਾਵ ਅਰਥ - ਭੋਗ ਮੋਖ ਅਤੇ ਮਾਨ ਵਡਿਆਈ ਦੀ ਪ੍ਰਾਪਤੀ ਵਾਸਤੇ, ਜੰਮਣ ਮਰਨ ਅਤੇ ਸਰੀਰਕ ਦੁਖਾਂ ਦੇ ਨਾਸ ਕਰਨ ਵਾਸਤੇ ਸੰਤਾਂ ਦੀ ਸ਼ਰਨ ਵਿਚ ਪੈ ਕੇ ਨਾਮ ਜਪਣਾ ਚਾਹੀਦਾ ਹੈ। ਜਿਨ੍ਹਾਂ ਨੂੰ ਇਨ੍ਹਾਂ

ਪਦਾਰਥਾਂ ਤੋਂ ਨਿਰ - ਇੱਛਤ ਹੋ ਕੇ ਪ੍ਰਮਾਤਮਾ ਦੇ ਦਰਸ਼ਨਾਂ ਦੀ ਤਾਂਘ ਲੱਗੀ ਹੈ, ਉਹ ਪੁਰਸ਼ ਧੰਨਤਾ ਜੋਗ ਹਨ।

**ਅੰਤਰਾ - ਜਿਸੁ ਜਨ ਕਉ ਪ੍ਰਭ ਦਰਸ ਪਿਆਸਾ॥**

ਜੈਸਾ ਕਿ - ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜਦ ਆਪਣੀ ਮਾਤਾ ਜੀ ਨਾਲ ਬਕਾਲੇ ਪਿੰਡ ਆਣ ਕੇ ਅਤੇ ਪ੍ਰਭੂ ਦਰਸ਼ਨ ਦੀ ਪਿਆਸ ਕਰਕੇ ਲੱਗਾਤਾਰ ੨੨ ਸਾਲ ਪ੍ਰਮਾਤਮਾ ਦਾ ਭਜਨ ਸਿਮਰਨ ਕੀਤਾ, ਤਿਸ ਦਾ ਸਦਕਾ ਆਪ ਜੀ ਨੂੰ "ਧੰਨ ਗੁਰੂ ਤੇਗ ਬਹਾਦਰ ਹਿੰਦ ਦੀ ਚਾਦਰ" ਤਥਾ "ਤੇਗ ਬਹਾਦਰ ਸਿਮਰੀਐ ਘਰ ਨਉ ਨਿਧ ਆਵੈ ਧਾਇ" ਇਨ੍ਹਾਂ ਮਹਾਨ ਆਦਰ ਮਈ ਸ਼ਬਦਾਂ ਨਾਲ ਸਤਕਾਰਿਆ ਜਾਂਦਾ ਹੈ। ਜਿਥੇ ਆਪ ਜੀ ਨੇ ੨੨ ਸਾਲ ਬੈਠ ਕੇ ਨਾਮ ਜਪਿਆ ਅਤੇ ਪ੍ਰਭੂ ਦਰਸ਼ਨਾਂ ਦੀ ਪਿਆਸ ਮਿਟਾਈ ਸੀ ਉਸ ਅਸਥਾਨ ਦਾ ਅੱਜ ਪ੍ਰਸਿੱਧ ਨਾਮ ਭੋਰਾ ਸਾਹਿਬ ਹੈ।



ਇਸ ਆਪਣੇ ਨਾਨਕੇ ਪਿੰਡ ਆਪ ਜੀ ਆਪਣੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਆਗਿਆ ਨਾਲ ਆਏ ਸਨ ਅਤੇ ਸ੍ਰੀ ਗੁਰੂ ਹਰਿਕ੍ਰਿਸ਼.ਨ ਜੀ ਦੇ ਹੁਕਮ ਨਾਲ ਗੁਰ - ਗੱਦੀ ਪ੍ਰਾਪਤ ਕਰਕੇ ਮੱਖਣ ਸ਼ਾਹ ਲੁਬਾਣੇ ਰਾਹੀਂ ਗੁਰੂ ਪ੍ਰਗਟ ਹੋਏ ਸਨ।

**੧. ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ॥**
**੨. ਸਾਧਸੰਗਿ ਜਾ ਕਾ ਮਿਟੈ ਅਭਿਮਾਨੁ॥**
**੩. ਆਪਸ ਕਉ ਜੋ ਜਾਣੈ ਨੀਚਾ॥**
**੪. ਸੋਊ ਗਨੀਐ ਸਭ ਤੇ ਊਚਾ॥**
**੫. ਜਾ ਕਾ ਮਨੁ ਹੋਇ ਸਗਲ ਕੀ ਰੀਨਾ॥**
**੬. ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥**

## ੭. ਮਨ ਅਪੁਨੇ ਤੇ ਬੁਰਾ ਮਿਟਾਨਾ॥
## ੮. ਪੇਖੈ ਸਗਲ ਸ੍ਰਿਸਟਿ ਸਾਜਨਾ॥
## ੯. ਸੂਖ ਦੂਖ ਜਨ ਸਮ ਦ੍ਰਿਸਟੇਤਾ॥
## ੧੦. ਨਾਨਕ ਪਾਪ ਪੁੰਨ ਨਹੀ ਲੇਪਾ॥੬॥

ਪਦ ਅਰਥ - ਸਗਲ = ਸਾਰੇ। ਰੀਨਾ = ਚਰਨ ਧੂੜ। ਘਟਿ = ਹਰ ਸਰੀਰ ਵਿਚ। ਚੀਨਾ = ਦੇਖਿਆ ਹੈ। ਪੇਖ = ਵੇਖਦਾ ਹੈ। ਸਾਜਨਾ = ਸਜਣ, ਮਿੱਤਰ। ਜਨ = ਸੇਵਕ। ਸਮ = ਬਰਾਬਰ, ਇਕੋ ਜਿਹਾ। ਦ੍ਰਿਸਟੇਤਾ = ਵੇਖਦਾ ਹੈ। ਲੇਪਾ = ਦੋਸ਼।

ਤੁਕ ਅਰਥ -

੧. ਸਾਰੇ ਪੁਰਸ਼ਾਂ ਵਿਚ ਉਹ ਪ੍ਰਧਾਨ ਹੈ।
੨. ਜਿਸ ਦਾ ਸਾਧ ਸੰਗਤ ਕਰਕੇ ਹੰਕਾਰ ਮਿਟ ਜਾਂਦਾ ਹੈ।
੩. ਜੋ ਆਪਣੇ ਆਪ ਨੂੰ ਨੀਂਵਾਂ ਜਾਣਦਾ ਹੈ।
੪. ਉਸ ਨੂੰ ਸਭ ਤੋਂ ਉਚਾ ਗਿਣੀਦਾ ਹੈ।
੫. ਜਿਸ ਦਾ ਮਨ ਸਭਨਾਂ ਦੀ ਚਰਨ ਧੂੜੀ (ਨਿਮ੍ਰਤਾ ਵਾਲਾ) ਹੋ ਜਾਵੇ।
੬. ਉਸ ਨੇ ਹਰੀ ਦਾ ਹਰਿ ਨਾਮ ਹਰ ਇਕ ਜੀਵ ਅੰਦਰ ਵੇਖਿਆ ਹੈ।
੭. ਆਪਣੇ ਮਨ ਤੋਂ ਜਿਸ ਨੇ ਬੁਰਾ ਭਾਵ ਮਿਟਾ ਦਿੱਤਾ ਹੈ।
੮. ਉਹ ਸਾਰੀ ਸ੍ਰਿਸ਼ਟੀ ਨੂੰ ਆਪਣਾ ਮਿੱਤ੍ਰ ਕਰਕੇ ਵੇਖਦਾ ਹੈ।
੯. ਜੋ ਦੁਖ ਸੁਖ ਨੂੰ ਇਕੋ ਜਿਹਾ ਵੇਖਦਾ ਹੈ।
੧੦. ਉਸ ਨੂੰ ਪਾਪ ਪੁੰਨ ਦਾ ਦੋਸ਼ ਨਹੀਂ ਲੱਗਦਾ, ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ - ਹੰਕਾਰ ਰਹਿਤ ਹੋ ਕੇ ਪ੍ਰਮਾਤਮਾ ਦਾ ਨਾਮ ਜਪਣ

ਵਾਲਾ, ਆਪਣੇ ਆਪ ਨੂੰ ਸਭ ਤੋਂ ਨੀਂਵਾਂ ਜਾਨਣ ਵਾਲਾ ਸਭ ਵਿਚ ਪ੍ਰਮਾਤਮਾ ਦਾ ਪ੍ਰਕਾਸ਼ ਵੇਖਣ ਵਾਲਾ, ਦੁਖ ਸੁਖ, ਭਲਾ, ਬੁਰਾ, ਵੈਰੀ ਮਿੱਤਰ ਨੂੰ ਇਕ ਸਾਰ ਜਾਨਣ ਵਾਲਾ ਪੁਰਸ਼, ਪਾਪ ਕਰਮ ਅਤੇ ਪੁੰਨ ਕਰਮ ਦੇ ਦੋਸ਼ ਦਾ ਭਾਗੀ ਨਹੀਂ ਹੁੰਦਾ।

**ਅੰਤਰਾ - ਨਾਨਕ ਪਾਪ ਪੁੰਨ ਨਹੀ ਲੇਪਾ॥**

ਜੈਸਾ ਕਿ - ਗੀਤਾ ਵਿਚ ਐਸੇ ਪੁਰਸ਼ ਨੂੰ ਜੋ ਪਾਪ ਪੁੰਨ ਦੀ ਇੱਛਾ ਨੂੰ ਤਿਆਗ ਕੇ ਕੋਈ ਕਰਮ ਕਰਦਾ ਹੈ ਕਰਮ ਯੋਗੀ ਕਥਨ ਕੀਤਾ ਹੈ। ਮਹਾਂ - ਭਾਰਤ ਦੇ ਸਮੇਂ ਕੁਰਛੇਤਰ ਦੇ ਮੈਦਾਨ ਵਿਚ ਜਦ ਕੌਰਵਾਂ ਦੇ ਸਾਹਮਣੇ ਅਰਜਨ ਯੁੱਧ ਵਾਸਤੇ ਰੱਥ ਲੈ ਕੇ ਖੜਾ ਹੋਇਆ ਤਾਂ ਆਪਣੇ ਕੁਟੰਬੀਆਂ ਨੂੰ ਵੇਖ ਕੇ ਕ੍ਰਿਸ਼ਨ ਜੀ ਨੂੰ ਕਹਿਣ ਲੱਗਾ ਕਿ ਮੈਂ ਜੁੱਧ ਨਹੀਂ ਕਰਨਾ ਚਾਹੁੰਦਾ, ਕਿਉਂਕਿ ਜਿਨ੍ਹਾਂ ਸਬੰਧੀਆਂ ਵਾਸਤੇ ਅਸੀਂ ਰਾਜ ਭੋਗਾਂ ਦਾ ਸੁਖ ਚਾਹੁੰਦੇ ਹਾਂ ਉਹ ਆਪ ਸਭ ਕੁਝ ਤਿਆਗ ਕੇ ਜੁੱਧ ਵਿਚ ਸਾਡੇ ਸਾਹਮਣੇ ਖੜੇ ਹਨ। ਇਸ ਵਾਸਤੇ ਇਨ੍ਹਾਂ ਨੂੰ ਮਾਰ ਕੇ ਜੇ ਮੈਨੂੰ ਤਿੰਨ ਲੋਕਾਂ ਦਾ ਰਾਜ ਵੀ ਮਿਲ ਜਾਵੇ ਤਾਂ ਵੀ ਮੈਂ ਇਨ੍ਹਾਂ ਨੂੰ ਮਾਰਨ ਵਾਸਤੇ ਤਿਆਰ ਨਹੀਂ ਹਾਂ। ਇਨ੍ਹਾਂ ਕੁਟੰਬੀਆਂ ਨਾਲ ਹੀ ਸਾਰੇ ਸੁਖ ਹੁੰਦੇ ਹਨ, ਅਤੇ ਜੇਕਰ ਕੁਟੰਬੀ ਹੀ ਮਰ ਗਏ ਤਾਂ ਫੇਰ ਸੁਖ ਕਿਸ ਤਰ੍ਹਾਂ ਹੋ ਸਕਦਾ ਹੈ? ਇਹ ਕੁਲ ਨਾਸ਼ ਦਾ ਪਾਪ ਮੈਨੂੰ ਕਦਾਚਿਤ ਨਹੀਂ ਕਰਨਾ ਚਾਹੀਦਾ। ਅਰਜਨ ਦਾ ਇਸ ਪਾਪ ਦੂਸ਼ਨ ਤੋਂ ਡਰਕੇ ਜੁੱਧ ਨਾ ਕਰਨ ਦਾ ਇਰਾਦਾ ਵੇਖ ਕੇ ਸ੍ਰੀ ਕ੍ਰਿਸ਼ਨ ਜੀ ਨੇ ਉਸ ਨੂੰ ਸਮਝਾਇਆ ਕਿ ਜੋ ਪੁਰਸ਼ ਦੁਖ, ਸੁਖ, ਲਾਭ ਹਾਨੀ ਅਤੇ ਜਿੱਤ ਹਾਰ ਨੂੰ ਸਮਾਨ ਸਮਝ ਕੇ ਉਸ ਦੇ ਫਲ ਦੀ ਇੱਛਾ ਤੋਂ ਰਹਿਤ ਹੋ ਕੇ ਕਾਰਜ ਕਰਦਾ ਹੈ ਉਸ ਨੂੰ ਪਾਪ ਪੁੰਨ ਦਾ ਦੋਸ਼ ਨਹੀਂ ਲੱਗਦਾ। ਸੋ ਤੂੰ ਜੁੱਧ ਦੇ ਫਲ ਦੀ ਇੱਛਾ ਨਾ ਕਰਦਾ ਹੋਇਆ ਕਰਮ ਜੋਗੀ ਬਣ ਕੇ ਜੁੱਧ ਕਰ। ਤੈਨੂੰ ਇਸ ਦਾ ਪਾਪ ਦੋਸ਼ ਨਹੀਂ ਲੱਗੇਗਾ। (ਗੀਤਾ

ਅਧਿਆਇ ੨ ਸਲੋਕ ੩੮)

੧. ਨਿਰਧਨ ਕਉ ਧਨੁ ਤੇਰੋ ਨਾਉ॥
੨. ਨਿਥਾਵੇ ਕਉ ਨਾਉ ਤੇਰਾ ਥਾਉ॥
੩. ਨਿਮਾਨੇ ਕਉ ਪ੍ਰਭ ਤੇਰੋ ਮਾਨੁ॥
੪. ਸਗਲ ਘਟਾ ਕਉ ਦੇਵਹੁ ਦਾਨੁ॥
੫. ਕਰਨ ਕਰਾਵਨਹਾਰ ਸੁਆਮੀ॥
੬. ਸਗਲ ਘਟਾ ਕੇ ਅੰਤਰਜਾਮੀ॥
੭. ਅਪਨੀ ਗਤਿ ਮਿਤਿ ਜਾਨਹੁ ਆਪੇ॥
੮. ਆਪਨ ਸੰਗਿ ਆਪਿ ਪ੍ਰਭ ਰਾਤੇ॥
੯. ਤੁਮ੍ਰੀ ਉਸਤਤਿ ਤੁਮ ਤੇ ਹੋਇ॥
੧੦. ਨਾਨਕ ਅਵਰੁ ਨ ਜਾਨਸਿ ਕੋਇ॥੭॥

ਪਦ ਅਰਥ - ਨਿਥਾਵੇ = ਥਾਂ ਹੀਣ, ਨਿਆਸਰਾ। ਸਗਲ = ਸਾਰੇ। ਘਟਾ = ਜੀਵਾਂ। ਗਤਿ ਮਿਤਿ = ਗਤੀ ਦੀ ਮਰਯਾਦਾ। ਰਾਤੇ = ਰੰਗੇ ਹੋਏ, ਰਚੇ ਮਿਚੇ ਹੋਏ।

ਤੁਕ ਅਰਥ -

੧. ਹੇ ਵਾਹਿਗੁਰੂ! ਧਨ ਹੀਣ ਨੂੰ ਤੇਰਾ ਨਾਮ ਧਨ ਹੈ।
੨. ਨਿਆਸਰੇ ਨੂੰ ਤੇਰਾ ਨਾਮ ਆਸਰਾ ਹੈ।
੩. ਮਾਣ ਹੀਣ ਨੂੰ ਤੇਰਾ ਨਾਮ ਮਾਣ ਹੈ।
੪. ਤੁਸੀਂ ਦਾਤਾ ਜੀ! ਸਾਰੇ ਜੀਵਾਂ ਨੂੰ ਖਾਣ ਪੀਣ ਦਾ ਦਾਨ ਦੇ ਰਹੇ ਹੋ।

੫. ਤੁਸੀਂ ਕਰਨ ਕਰਾਉਣ ਵਾਲੇ ਮਾਲਕ ਹੋ।

੬. ਸਾਰੇ ਜੀਵਾਂ ਦੇ ਅੰਦਰ ਦੀ ਜਾਨਣ ਵਾਲੇ ਹੋ।

੭. ਤੁਸੀਂ ਆਪਣੀ ਮਰਯਾਦਾ ਨੂੰ ਆਪ ਹੀ ਜਾਣਦੇ ਹੋ।

੮. ਹੇ ਪ੍ਰਭੂ ਜੀ! ਤੁਸੀਂ ਆਪ ਹੀ ਆਪਣੇ ਵਿਚ ਰਚੇ ਮਿਚੇ ਹੋਏ ਹੋ।

੯. ਤੁਹਾਡੀ ਉਪਮਾ ਤੁਹਾਥੋਂ ਹੀ ਹੋ ਸਕਦੀ ਹੈ।

੧੦. ਇਸ ਨੂੰ ਕੋਈ ਹੋਰ ਨਹੀਂ ਜਾਣਦਾ (ਕਿ ਤੁਹਾਡੀ ਉਪਮਾ ਕਿਡੀ ਕੁ ਹੈ ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ - ਸਭ ਜੀਵਾਂ ਨੂੰ ਖਾਣ ਪਾਣ ਦੇਣ ਵਾਲੇ ਪ੍ਰਭੂ ਦਾ ਨਾਮ ਹੀ ਸਭ ਕੁਛ ਹੈ। ਐਸੇ ਪ੍ਰਭੂ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ। ਜੇ ਕੋਈ ਹੋਰ ਉਸ ਦੇ ਬਰਾਬਰ ਦਾ ਹੋਵੇ ਤੇ ਉਹ ਕੁਛ ਕਥਨ ਕਰੇ, ਪਰ ਆਪਣੇ ਤੁੱਲ ਉਹ ਆਪ ਹੀ ਹੈ।

**੧. ਸਰਬ ਧਰਮ ਮਹਿ ਸ੍ਰੇਸਟ ਧਰਮੁ॥**

**੨. ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

**੩. ਸਗਲ ਕ੍ਰਿਆ ਮਹਿ ਊਤਮ ਕਿਰਿਆ॥**

**੪. ਸਾਧਸੰਗਿ ਦੁਰਮਤਿ ਮਲੁ ਹਿਰਿਆ॥**

**੫. ਸਗਲ ਉਦਮ ਮਹਿ ਉਦਮੁ ਭਲਾ॥**

**੬. ਹਰਿ ਕਾ ਨਾਮੁ ਜਪਹੁ ਜੀਅ ਸਦਾ॥**

**੭. ਸਗਲ ਬਾਨੀ ਮਹਿ ਅੰਮ੍ਰਿਤ ਬਾਨੀ॥**

**੮. ਹਰਿ ਕੋ ਜਸੁ ਸੁਨਿ ਰਸਨ ਬਖਾਨੀ॥**

**੯. ਸਗਲ ਥਾਨ ਤੇ ਓਹੁ ਊਤਮ ਥਾਨੁ॥**

## ੧੦. ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥੮॥੩॥

ਪਦ ਅਰਥ - ਕਿਰਿਆ = ਕਰਨੀ। ਦੁਰਮਤਿ = ਖੋਟੀ ਮਤ। ਹਿਰਿਆ = ਦੂਰ ਕੀਤੀ। ਰਸਨ = ਜ਼ਬਾਨ ਨਾਲ। ਘਟਿ = ਹਿਰਦੇ ਵਿਚ।

ਤੁਕ ਅਰਥ -

੧. ਸਾਰੇ ਧਰਮਾਂ ਵਿਚੋਂ ਇਹ ਉੱਤਮ ਧਰਮ ਹੈ।
੨. ਕਿ ਹਰੀ ਦਾ ਨਾਮ ਜਪੇ ਅਤੇ ਸ਼ੁਭ ਕਰਮ ਕਰੇ।
੩. ਸਭ ਕਰਨੀਆਂ ਵਿਚੋਂ ਇਹ ਉੱਤਮ ਕਰਨੀ ਹੈ।
੪. ਕਿ ਸਾਧ ਸੰਗਤ ਕਰਕੇ ਖੋਟੀ ਮਤ ਦੀ ਮੈਲ ਨੂੰ ਦੂਰ ਕਰੋ।
੫. ਸਾਰੇ ਉਦਮਾਂ ਵਿਚੋਂ ਇਹ ਉਦਮ ਚੰਗਾ ਹੈ।
੬. ਕਿ ਹਰੀ ਦਾ ਨਾਮ ਸਦਾ ਹਿਰਦੇ ਅੰਦਰ ਜਪੋ।
੭. ਸਾਰੀਆਂ ਬਾਣੀਆਂ ਵਿਚੋਂ ਅੰਮ੍ਰਿਤ ਰੂਪ ਬਾਣੀ ਇਹ ਹੈ।
੮. ਕਿ ਹਰੀ ਦਾ ਜਸ ਸੁਣ ਕੇ ਜੀਭਾ ਨਾਲ ਉਚਾਰਨ ਕਰਨਾ।
੯. ਸਾਰੇ ਥਾਵਾਂ ਵਿਚੋਂ ਉਹ ਥਾਂ ਪਵਿੱਤਰ ਹੈ।
੧੦. ਜਿਸ ਹਿਰਦੇ ਵਿਚ ਹਰੀ ਦਾ ਨਾਮ ਵੱਸਦਾ ਹੈ, ਗੁਰੂ ਜੀ ਫੁਰਮਾਉਂਦੇ ਹਨ।

ਭਾਵ ਅਰਥ - ਉਹੋ ਹੀ ਕਰਮ ਧਰਮ ਤੇ ਰਹਿਣੀ ਬਹਿਣੀ ਪਵਿੱਤ੍ਰ ਤੇ ਸ੍ਰੇਸ਼ਟ ਹੈ ਜਿਸ ਵਿਚ ਪ੍ਰਮਾਤਮਾ ਦਾ ਨਾਮ ਹੈ। ਪ੍ਰਮਾਤਮਾ ਦੇ ਨਾਮ ਨਾਲ ਹਿਰਦੇ ਰੂਪੀ ਅਸਥਾਨ ਪਵਿੱਤ੍ਰ ਤੇ ਪਾਵਨ ਹੁੰਦਾ ਹੈ।

## -- ਚੌਥੀ ਅਸਟਪਦੀ --

## ਸਲੋਕੁ ॥

## ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ॥

**ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥ ੧ ॥**

ਪਦ ਅਰਥ - ਨਿਰਗੁਨੀਆਰ = ਗੁਣ ਹੀਨ ਪੁਰਸ਼। ਇਆਨਿਆ = ਛੋਟੀ ਬੁਧੀ ਵਾਲੇ ਬੱਚਿਆ। ਸਮਾਲਿ = ਯਾਦ ਕਰ।

ਤੁਕ ਅਰਥ -

੧. ਹੇ ਬੱਚੇ ਦੀ ਤਰ੍ਹਾਂ ਥੋੜੀ ਬੁੱਧੀ ਵਾਲੇ ਗੁਣ ਹੀਨ ਪੁਰਸ਼ ਉਸ ਮਾਲਕ ਪ੍ਰਭੂ ਨੂੰ ਸਦਾ ਯਾਦ ਰੱਖੋ।

੨. ਜਿਸ ਨੇ ਤੈਨੂੰ ਪੈਦਾ ਕੀਤਾ ਹੈ ਉਸ ਨੂੰ ਹਿਰਦੇ ਵਿਚ ਵਸਾ, ਉਹ ਤੇਰੇ ਨਾਲ ਤੋੜ ਤਕ ਪਹੁੰਚੇਗਾ।

ਭਾਵ ਅਰਥ - ਜਨਮ ਵੇਲੇ ਜੋ ਸਰੀਰ ਇਸ ਜੀਵਨ ਦੇ ਨਾਲ ਆਉਂਦਾ ਹੈ ਉਹ ਅਤੇ ਸਨਬੰਧੀ ਤੇ ਪਦਾਰਥ ਆਦਿਕ ਜੋ ਸੰਸਾਰ ਵਿਚ ਇਸ ਨੂੰ ਪ੍ਰਾਪਤ ਹੁੰਦੇ ਹਨ, ਉਹ ਸਭ ਏਥੇ ਹੀ ਰਹਿ ਜਾਂਦੇ ਹਨ। ਕੇਵਲ ਪ੍ਰਮਾਤਮਾ ਦਾ ਨਾਮ ਹੀ ਨਾਲ ਨਿਭਦਾ ਹੈ।



ਮਹਾਂ ਪੁਰਸ਼ਾਂ ਨੇ ਇਸ ਪੁਰਸ਼ ਦੇ ਤਿੰਨ ਮਿੱਤ੍ਰ ਕਥਨ ਕੀਤੇ ਹਨ:-

੧. ਧਨ - ਜਦ ਤਕ ਪੁਰਸ਼ ਦੇ ਸਵਾਸ ਹੁੰਦੇ ਹਨ ਤਦ ਤਕ ਇਸ ਦੇ ਨਾਲ ਨਿਭਦਾ ਹੈ।

੨. ਸਬੰਧੀ - ਜਦ ਤਕ ਸਰੀਰ ਸਾੜਿਆ ਜਾਂ ਦਬਿਆ ਨਹੀਂ ਜਾਂਦਾ ਤਦ ਤਕ ਇਸ ਜੀਵ ਦੇ ਨਾਲ ਨਿਭਦੇ ਹਨ।

੩. ਚੰਗੇ ਮੰਦੇ ਕਰਮ ਤਥਾ ਪ੍ਰਮਾਤਮਾ ਦਾ ਨਾਮ - ਜਦ ਤਕ ਜੀਵ ਦੂਸਰੀ ਜੂਨੀ ਧਾਰਨ ਨਹੀਂ ਕਰ ਲੈਂਦਾ ਤਦ ਤਕ ਇਸ ਦੇ ਨਾਲ ਰਹਿੰਦੇ ਹਨ।

**ਅੰਤਰਾ - ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥**

ਹੇ ਪੁਰਸ਼! ਜਿਸ ਪ੍ਰਮਾਤਮਾ ਨੇ ਤੈਨੂੰ ਪੈਦਾ ਕੀਤਾ ਹੈ ਉਸ ਨੂੰ ਹਿਰਦੇ

ਵਿਚ ਧਾਰਨ ਕਰ ਉਹੀ ਤੇਰੇ ਨਾਲ ਤੋੜ ਤਕ ਤੇਰਾ ਸਾਥੀ ਰਹੇਗਾ।

ਜੈਸਾ ਕਿ - ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਦੀ ਕੈਦ ਸਮੇਂ ਦਿੱਲੀ ਤੋਂ ਸਿੱਖ ਸੰਗਤਾਂ ਅਤੇ ਆਪਣੇ ਪ੍ਰਵਾਰ ਨੂੰ ਲਿਖ ਕੇ ਭੇਜਿਆ ਸੀ।

ਔਰੰਗਜ਼ੇਬ ਦਿੱਲੀ ਦਾ ਮੁਗਲ ਬਾਦਸ਼ਾਹ ਬੜਾ ਕੱਟੜ ਤੁਅੱਸਬੀ ਮੁਸਲਮਾਨ ਸੀ। ਉਹ ਸਾਰੇ ਭਾਰਤ ਵਰਸ਼ ਦੇ ਹਿੰਦੂਆਂ ਨੂੰ ਮੁਸਲਮਾਨ ਕਰਨ ਵਾਸਤੇ ਉਨ੍ਹਾਂ ਉਤੇ ਬਹੁਤ ਜ਼ੁਲਮ ਕਰਦਾ ਸੀ, ਪ੍ਰਸਿੱਧ ਮੰਦਰ ਢਾਹ ਕੇ ਮਸੀਤਾਂ ਬਣਾਈ ਜਾਂਦਾ ਸੀ ਅਤੇ ਹਿੰਦੂ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਨੂੰ ਮਸੀਤਾਂ ਦੀਆਂ ਪੌੜੀਆਂ ਵਿਚ ਲਾ ਕੇ ਹਿੰਦੂਆਂ ਦੀ ਅਣਖ ਨੂੰ ਮੇਟ ਰਿਹਾ ਸੀ।

ਏਸੇ ਸਬੰਧ ਵਿਚ ਹੀ ਔਰੰਗਜ਼ੇਬ ਨੇ ਗੁਰੂ ਤੇਗ ਬਹਾਦਰ ਜੀ ਨੂੰ ਫੜ ਕੇ ਆਪਣੇ ਬੰਦੀਖਾਨੇ ਵਿਚ ਬੰਦ ਕਰ ਦਿੱਤਾ ਅਤੇ ਕਈ ਪ੍ਰਕਾਰ ਦੇ ਕਸ਼ਟ ਦੇ ਕੇ ਆਪ ਜੀ ਨੂੰ ਤਿੰਨ ਗੱਲਾਂ ਲਿਖ ਕੇ ਆਪਣੇ ਅਹਿਲਕਾਰ ਕਾਜ਼ੀ ਹੱਥ ਭੇਜੀਆਂ।

੧. ਕੋਈ ਕਰਾਮਾਤ ਵਿਖਾਓ ਜਾਂ ੨. ਮੁਸਲਮਾਨ ਹੋ ਜਾਓ।

ਜੇ ਇਨ੍ਹਾਂ ਦੋਹਾਂ ਗੱਲਾਂ ਵਿਚੋਂ ਕੋਈ ਪ੍ਰਵਾਨ ਨਹੀਂ ਹੈ ਤਾਂ

੩. ਕਤਲ ਵਾਸਤੇ ਤਿਆਰ ਹੋ ਜਾਓ।

ਇਸ ਦੇ ਉੱਤਰ ਵਿਚ ਗੁਰੂ ਜੀ ਨੇ ਆਖਿਆ, ਹੇ ਬਾਦਸ਼ਾਹ! ਅਸੀਂ ਤੇਰੀ ਤੀਸਰੀ ਗੱਲ ਅਨੁਸਾਰ ਸ਼ਹੀਦ ਹੋਣ ਵਾਸਤੇ ਤਿਆਰ ਹਾਂ, ਇਹ ਸਾਨੂੰ ਪ੍ਰਵਾਨ ਹੈ ਪਰ ਤੇਰੀਆਂ ਪਹਿਲੀਆਂ ਦੋ ਸ਼ਰਤਾਂ ਕਰਾਮਾਤ ਵਿਖਾਉਣੀ ਜਾਂ ਮੁਸਲਮਾਨ ਹੋਣਾ ਕੋਈ ਵੀ ਸਾਨੂੰ ਪ੍ਰਵਾਨ ਨਹੀਂ ਹੈ।

ਆਪ ਜੀ ਦਾ ਇਹ ਉੱਤਰ ਸੁਣ ਕੇ ਔਰੰਗਜ਼ੇਬ ਨੇ ਆਪ ਜੀ ਨੂੰ ਸ਼ਹੀਦ ਕਰਨ ਵਾਸਤੇ ਹੁਕਮ ਦੇ ਦਿੱਤਾ। ਔਰੰਗਜ਼ੇਬ ਦਾ ਇਹ ਫੈਸਲਾ

ਸੁਣ ਕੇ ਆਪ ਜੀ ਨੇ ਸਿੱਖ ਸੰਗਤਾਂ, ਮਾਤਾ ਜੀ ਅਤੇ ਸਾਹਿਬਜ਼ਾਦਿਆਂ ਪ੍ਰਤਿ ੫੭ ਸਲੋਕ ਲਿਖ ਕੇ ਭੇਜੇ। ਜਿਨ੍ਹਾਂ ਵਿਚ ਸੰਸਾਰ ਦੀ ਸੁਪਨ ਸਮਾਨ ਗਤੀ ਨੂੰ ਦਸ ਕੇ ਅੰਤ ਫੁਰਮਾਇਆ ਕਿ ਜੀਵ ਦੇ ਨਾਲ ਅੰਤ ਨੂੰ ਪ੍ਰਮਾਤਮਾ ਦਾ ਨਾਮ ਸਹਾਈ ਹੁੰਦਾ ਹੈ।

ਨਾਮੁ ਰਹਿਓ ਸਾਧੂ ਰਹਿਓ, ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ ॥ ੫੬ ॥

## ਅਸਟਪਦੀ॥

੧. ਰਮਈਆ ਕੇ ਗੁਨ ਚੇਤਿ ਪਰਾਨੀ॥
੨. ਕਵਨ ਮੂਲ ਤੇ ਕਵਨ ਦ੍ਰਿਸਟਾਨੀ॥
੩. ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥
੪. ਗਰਭ ਅਗਨਿ ਮਹਿ ਜਿਨਹਿ ਉਬਾਰਿਆ॥
੫. ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥
੬. ਭਰਿ ਜੋਬਨ ਭੋਜਨ ਸੁਖ ਸੂਧ॥
੭. ਬਿਰਧਿ ਭਇਆ ਊਪਰਿ ਸਾਕ ਸੈਨ॥
੮. ਮੁਖਿ ਅਪਿਆਉ ਬੈਠ ਕਉ ਦੈਨ॥
੯. ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ॥
੧੦. ਬਖਸਿ ਲੇਹੁ ਤਉ ਨਾਨਕ ਸੀਝੈ॥ ੧ ॥

ਪਦ ਅਰਥ - ਰਮਈਆ = ਜੋ ਸਭ ਵਿਚ ਰਾਮ (ਵਿਆਪ) ਰਿਹਾ ਹੈ ਪ੍ਰਮਾਤਮਾ। ਚੇਤਿ = ਯਾਦ ਕਰ। ਪਰਾਨੀ = ਜੋ ਪ੍ਰਾਣਾਂ ਦੇ ਆਸਰੇ ਹੈ,

ਪੁਰਸ਼ ਤਥਾ ਇਸਤ੍ਰੀ। ਕਵਨ = ਕਿਸ। ਮੂਲ = ਅਸਲ ਤੋਂ। ਦ੍ਰਿਸਟਾਨੀ = ਵਿਖਾਈ ਹੈ। ਬਾਰ = ਬਾਲਕ। ਸੂਧ = ਸੁਧ, ਖਬਰਦਾਰੀ। ਅਪਿਆਉ = ਭੋਜਨ। ਬੈਠ ਕਉ = ਬੈਠੇ ਬਿਠਾਏ ਨੂੰ। ਦੈਨ = ਦੇਂਦੇ ਹਨ। ਸੀਝੈ = ਕਲਿਆਨ ਹੋਵੇਗੀ।

ਤੁਕ ਅਰਥ -

੧. ਹੇ ਪ੍ਰਾਣੀ! ਪ੍ਰਮਾਤਮਾ ਦੇ ਗੁਣਾਂ ਨੂੰ ਚੇਤੇ ਕਰ।

੨. ਕਿਸ ਮੂਲ (ਬੀਰਜ ਦੀ ਬੂੰਦ) ਤੋਂ ਤੈਨੂੰ ਕੀ ਕਰ ਵਖਾਇਆ ਹੈ।

੩. ਜਿਸ ਨੇ ਤੈਨੂੰ ਰਚ ਕੇ ਸੁੰਦਰ ਅੰਗਾਂ ਨਾਲ ਸਜਾਇਆ ਹੈ।

੪. ਮਾਤਾ ਦੀ ਗਰਭ ਅਗਨੀ ਵਿਚ ਜਿਸ ਨੇ ਤੈਨੂੰ ਬਚਾਇਆ, ਤੇਰੀ ਰਖਿਆ ਕੀਤੀ।

੫. ਬਾਲਕ ਉਮਰਾ ਵਿਚ ਤੈਨੂੰ ਮਾਤਾ ਦੇ ਥਣਾਂ ਵਿਚੋਂ ਦੁਧ ਪਿਆਲਦਾ ਹੈ।



੬. ਭਰ ਜੁਆਨੀ ਵਿਚ ਤੇਰੇ ਭੋਜਨ ਤੇ ਸੁਖਾਂ ਦੀ ਖਬਰਦਾਰੀ ਰੱਖਦਾ ਹੈ।

੭. ਬੁੱਢਾ ਹੋ ਗਿਆ ਤਾਂ ਪੁੱਤ ਧੀਆਂ ਸਨਬੰਧੀ ਉੱਪਰ ਕਰ ਦਿਤੇ (ਤੇਰੀ ਸੰਭਾਲ ਵਾਸਤੇ)।

੮. ਜੋ ਬੈਠੇ ਬਿਠਾਏ ਨੂੰ ਮੂੰਹ ਵਿਚ ਭੋਜਨ ਦਿੰਦੇ ਹਨ।

੯. ਇਹ ਗੁਣ ਹੀਣ ਪੁਰਸ਼ ਪ੍ਰਮਾਤਮਾ ਦਾ ਕੁਝ ਗੁਣ (ਪਰਉਪਕਾਰ) ਨਹੀਂ ਸਮਝਦਾ।

੧੦. ਗੁਰੂ ਜੀ ਫੁਰਮਾਉਂਦੇ ਹਨ, ਹੇ ਨਿਰੰਕਾਰ! ਜੇ ਤੁਸੀਂ ਬਖਸ਼ ਲਵੋਗੇ ਤਾਂ ਇਸ ਦੀ ਕਲਿਆਨ ਹੋਵੇਗੀ।

ਭਾਵ ਅਰਥ - ਇਸ ਜੀਵ ਉਪਰ ਪ੍ਰਮਾਤਮਾ ਦੇ ਇਤਨੇ ਪਰਉਪਕਾਰ ਹਨ ਕਿ ਇਹ ਅਗਿਆਨੀ ਉਨ੍ਹਾਂ ਨੂੰ ਕੁਝ ਸਮਝਦਾ ਹੀ

ਸੁਣ ਕੇ ਆਪ ਜੀ ਨੇ ਸਿੱਖ ਸੰਗਤਾਂ, ਮਾਤਾ ਜੀ ਅਤੇ ਸਾਹਿਬਜ਼ਾਦਿਆਂ ਪ੍ਰਤਿ ੫੭ ਸਲੋਕ ਲਿਖ ਕੇ ਭੇਜੇ। ਜਿਨ੍ਹਾਂ ਵਿਚ ਸੰਸਾਰ ਦੀ ਸੁਪਨ ਸਮਾਨ ਗਤੀ ਨੂੰ ਦਸ ਕੇ ਅੰਤ ਫੁਰਮਾਇਆ ਕਿ ਜੀਵ ਦੇ ਨਾਲ ਅੰਤ ਨੂੰ ਪ੍ਰਮਾਤਮਾ ਦਾ ਨਾਮ ਸਹਾਈ ਹੁੰਦਾ ਹੈ।

ਨਾਮੁ ਰਹਿਓ ਸਾਧੂ ਰਹਿਓ, ਰਹਿਓ ਗੁਰੁ ਗੋਬਿੰਦੁ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ॥ ੫੬॥

## ਅਸਟਪਦੀ॥

੧. ਰਮਈਆ ਕੇ ਗੁਨ ਚੇਤਿ ਪਰਾਨੀ॥
੨. ਕਵਨ ਮੂਲ ਤੇ ਕਵਨ ਦ੍ਰਿਸਟਾਨੀ॥
੩. ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥
੪. ਗਰਭ ਅਗਨਿ ਮਹਿ ਜਿਨਹਿ ਉਬਾਰਿਆ॥
੫. ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥
੬. ਭਰਿ ਜੋਬਨ ਭੋਜਨ ਸੁਖ ਸੂਧ॥
੭. ਬਿਰਧਿ ਭਇਆ ਊਪਰਿ ਸਾਕ ਸੈਨ॥
੮. ਮੁਖਿ ਅਪਿਆਉ ਬੈਠ ਕਉ ਦੈਨ॥
੯. ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ॥
੧੦. ਬਖਸਿ ਲੇਹੁ ਤਉ ਨਾਨਕ ਸੀਝੈ॥੧॥

ਪਦ ਅਰਥ - ਰਮਈਆ = ਜੋ ਸਭ ਵਿਚ ਰਾਮ (ਵਿਆਪ) ਰਿਹਾ ਹੈ ਪ੍ਰਮਾਤਮਾ। ਚੇਤਿ = ਯਾਦ ਕਰ। ਪਰਾਨੀ = ਜੋ ਪ੍ਰਾਣਾਂ ਦੇ ਆਸਰੇ ਹੈ,

ਨਹੀਂ। ਜਿਸ ਕਰਕੇ ਇਹ ਅਕ੍ਰਿਤਘਨ ਹੋ ਰਿਹਾ ਹੈ। ਐਸੇ ਪੁਰਸ਼ ਦੀ ਜੋ ਆਪਣੇ ਦਾਤੇ ਦੇ ਗੁਣਾਂ ਨੂੰ ਯਾਦ ਕਰਕੇ ਉਸ ਦਾ ਧੰਨਵਾਦ ਨਹੀਂ ਕਰਦਾ ਪ੍ਰਭੂ ਆਪ ਹੀ ਕ੍ਰਿਪਾ ਕਰੇ ਤਾਂ ਕਲਿਆਨ ਹੋ ਸਕਦੀ ਹੈ, ਨਹੀਂ ਤਾਂ ਐਸੇ ਜੀਵ ਚੌਰਾਸੀ ਦੇ ਗੇੜ ਵਿਚ ਪੈ ਕੇ ਕਈ ਪ੍ਰਕਾਰ ਦੀਆਂ ਜੂਨਾਂ ਵਿਚ ਭਟਕਦੇ ਰਹਿੰਦੇ ਹਨ।

ਯਥਾ - ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ॥

(ਜੈਤਸਰੀ ਮ: ੫, ੭੦੬)

**੧. ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ॥**
**੨. ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ॥**
**੩. ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ॥**
**੪. ਸੁਖਦਾਈ ਪਵਨੁ ਪਾਵਕੁ ਅਮੁਲਾ॥**
**੫. ਜਿਹ ਪ੍ਰਸਾਦਿ ਭੋਗਹਿ ਸਭਿ ਰਸਾ॥**
**੬. ਸਗਲ ਸਮਗ੍ਰੀ ਸੰਗਿ ਸਾਥਿ ਬਸਾ॥**
**੭. ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ॥**
**੮. ਤਿਸਹਿ ਤਿਆਗਿ ਅਵਰ ਸੰਗਿ ਰਚਨਾ॥**
**੯. ਐਸੇ ਦੋਖ ਮੂੜ ਅੰਧ ਬਿਆਪੇ॥**
**੧੦. ਨਾਨਕ ਕਾਢਿ ਲੇਹੁ ਪ੍ਰਭ ਆਪੇ॥੨॥**

ਪਦ ਅਰਥ - ਜਿਹ=ਜਿਸਦੀ। ਪ੍ਰਸਾਦਿ=ਕਿਰਪਾ ਕਰਕੇ। ਧਰ=ਧਰਤੀ। ਸੁਤ=ਪੁੱਤ੍ਰ। ਬਨਿਤਾ=ਇਸਤ੍ਰੀ। ਪਾਵਕ=ਅਗਨੀ। ਅਮੁਲਾ=ਬਿਨਾਂ ਮੁਲ ਤੋਂ। ਸਮਗ੍ਰੀ=ਪਦਾਰਥ। ਬਸਾ=ਵੱਸਦਾ ਹੈ।

ਹਸਤ=ਹੱਥ। ਪਾਵ=ਪੈਰ। ਕਰਨ=ਕੰਨ। ਮੂੜ ਅੰਧ=ਮੂਰੱਖਾਂ ਤੇ ਅੰਨ੍ਹਿਆਂ ਨੂੰ। ਬਿਆਪੇ=ਲੱਗਦੇ ਹਨ।

ਤੁਕ ਅਰਥ –

੧. ਜਿਸ ਦੀ ਕਿਰਪਾ ਕਰ ਕੇ ਤੂੰ ਧਰਤੀ ਉਤੇ ਸੁਖ ਨਾਲ ਵੱਸਦਾ ਹੈਂ।

੨. ਪੁੱਤ੍ਰ, ਭਾਈ, ਮਿੱਤ੍ਰ ਤੇ ਇਸਤ੍ਰੀ ਨਾਲ ਹੱਸਦਾ ਖੇਡਦਾ ਹੈਂ।

੩. ਜਿਸ ਦੀ ਕਿਰਪਾ ਨਾਲ ਤੂੰ ਠੰਢਾ ਜਲ ਪੀਂਦਾ ਹੈਂ।

੪. ਫੇਰ ਬਿਨਾਂ ਕਿਸੇ ਮੁਲ ਤੋਂ ਸੁਖ ਦੇਣ ਵਾਲੀ ਹਵਾ ਤੇ ਅੱਗ ਵਰਤਦਾ ਹੈਂ।

੫. ਜਿਸ ਦੀ ਕਿਰਪਾ ਨਾਲ ਸਾਰੇ ਰਸ (ਅਨੰਦ) ਭੋਗਦਾ ਹੈਂ।

੬. ਸਾਰੇ ਪਦਾਰਥਾਂ ਸਹਿਤ ਜਿਸ ਦੀ ਕਿਰਪਾ ਨਾਲ ਤੂੰ ਵੱਸ ਰਿਹਾ ਹੈਂ।

੭. ਜਿਸ ਨੇ ਤੈਨੂੰ ਹੱਥ, ਪੈਰ, ਕੰਨ, ਅੱਖਾਂ ਤੇ ਜੀਭਾ ਦਿਤੀ ਹੈ।

੮. ਉਸ ਨੂੰ ਛੱਡ ਕੇ ਹੋਰਨਾਂ ਨਾਲ ਪ੍ਰੀਤੀ ਕਰਨਾ (ਠੀਕ ਨਹੀਂ ਹੈ ਕਿਉਂਕਿ)।

੯. ਅਜਿਹੇ ਪਾਪ ਮੂਰੱਖਾਂ ਤੇ ਅੰਨ੍ਹਿਆਂ ਨੂੰ (ਜੋ ਸਮਝਦੇ ਤੇ ਵੇਖਦੇ ਨਹੀਂ) ਲੱਗਦੇ ਹਨ।

੧੦. ਹੇ ਵਾਹਿਗੁਰੂ! (ਐਸੇ ਪਾਪੀਆਂ ਨੂੰ) ਤੁਸੀਂ ਆਪ ਹੀ ਇਸ ਭਵਜਲ ਸੰਸਾਰ ਵਿਚੋਂ ਕੱਢ ਲਵੋ।

ਭਾਵ ਅਰਥ – ਉਪਰਲੇ ਪਦ ਵਿਚ ਫੁਰਮਾਇਆ ਸੀ ਕਿ ਇਹ ਗੁਣਹੀਨ ਜੀਵ ਪ੍ਰਮਾਤਮਾ ਦੇ ਗੁਣਾਂ ਨੂੰ ਨਹੀਂ ਸਮਝਦਾ। ਇਸ ਪਦ ਵਿਚ ਉਹਨਾਂ ਗੁਣਾਂ ਦਾ ਸਪਸ਼ਟ ਵਰਨਣ ਕੀਤਾ ਗਿਆ ਹੈ ਜੋ ਇਸ ਉੱਪਰ ਵਾਹਿਗੁਰੂ ਜੀ ਬਿਨਾਂ ਕਿਸੇ ਮੁਲ ਦੇ ਕਰ ਰਹੇ ਹਨ। ਅਤੇ ਜਿਨ੍ਹਾਂ ਨੂੰ ਇਹ ਮੂਰਖਾਂ ਅਤੇ ਅੰਨ੍ਹਿਆਂ ਦੀ ਤਰ੍ਹਾਂ ਕਿਸੇ ਗਿਣਤੀ ਵਿਚ ਨਹੀਂ ਲਿਆਉਂਦਾ। ਐਸੇ ਦੋਸ਼ੀਆਂ ਦਾ ਪ੍ਰਮਾਤਮਾ ਦੀ ਮਿਹਰ ਤੋਂ ਬਿਨਾਂ ਪਾਰ

ਉਤਾਰਾ ਨਹੀਂ ਹੋ ਸਕਦਾ।

੧. ਆਦਿ ਅੰਤਿ ਜੋ ਰਾਖਨਹਾਰੁ॥
੨. ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ॥
੩. ਜਾ ਕੀ ਸੇਵਾ ਨਵ ਨਿਧਿ ਪਾਵੈ॥
੪. ਤਾ ਸਿਉ ਮੂੜਾ ਮਨੁ ਨਹੀ ਲਾਵੈ॥
੫. ਜੋ ਠਾਕੁਰੁ ਸਦ ਸਦਾ ਹਜੂਰੇ॥
੬. ਤਾ ਕਉ ਅੰਧਾ ਜਾਨਤ ਦੂਰੇ॥
੭. ਜਾ ਕੀ ਟਹਲ ਪਾਵੈ ਦਰਗਹ ਮਾਨੁ॥
੮. ਤਿਸਹਿ ਬਿਸਾਰੈ ਮੁਗਧੁ ਅਜਾਨੁ॥
੯. ਸਦਾ ਸਦਾ ਇਹੁ ਭੂਲਨਹਾਰੁ॥
੧੦. ਨਾਨਕ ਰਾਖਨਹਾਰੁ ਅਪਾਰੁ॥ ੩ ॥

ਪਦ ਅਰਥ - ਨਵਨਿਧਿ = ਨੌਂ ਪ੍ਰਕਾਰ ਦੇ ਧਨ ਦੇ ਖਜ਼ਾਨੇ। ਮੂੜਾ = ਮੂਰਖ। ਸਦ ਸਦਾ = ਹਰ ਸਮੇਂ। ਬਿਸਾਰੇ = ਭੁਲਾ ਛੱਡਦਾ ਹੈ। ਮੁਗਧੁ = ਮਹਾਂ ਮੂਰੱਖ। ਅਪਾਰ = ਬੇਅੰਤ ਪ੍ਰਮਾਤਮਾ।

ਤੁਕ ਅਰਥ -

੧. ਜੋ ਪ੍ਰਮਾਤਮਾ ਜਨਮ ਤੋਂ ਲੈ ਕੇ ਮਰਨ ਪ੍ਰਯੰਤ ਇਸ ਦੀ ਰਖਿਆ ਕਰਨ ਵਾਲਾ ਹੈ।
੨. ਉਸ ਨਾਲ ਇਹ ਮੋਟੀ ਬੁਧੀ ਵਾਲਾ ਪ੍ਰੀਤੀ ਨਹੀਂ ਕਰਦਾ।
੩. ਜਿਸ ਦੀ ਸੇਵਾ ਕਰਕੇ ਨੌ ਨਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ।
੪. ਉਸ ਨਾਲ ਇਹ ਮੂਰੱਖ ਮਨ ਨਹੀਂ ਲਾਉਂਦਾ।

੫. ਜੋ ਮਾਲਕ ਹਰ ਸਮੇਂ ਅੰਗ ਸੰਗ ਹੈ।
੬. ਉਸ ਨੂੰ ਇਹ ਅੰਨ੍ਹਾਂ ਦੂਰ ਜਾਣਦਾ ਹੈ।
੭. ਜਿਸ ਦੀ ਸੇਵਾ ਕਰਕੇ ਦਰਗਾਹ ਵਿਚ ਮਾਣ ਪ੍ਰਾਪਤ ਹੁੰਦਾ ਹੈ।
੮. ਉਸ ਨੂੰ ਇਹ ਗਿਆਨ - ਹੀਣ ਮਹਾਂ ਮੂਰੱਖ ਭੁਲਾ ਛੱਡਦਾ ਹੈ।
੯. ਇਹ ਜੀਵ ਸਦਾ ਭੁੱਲਣਹਾਰ ਹੈ।
੧੦. ਗੁਰੂ ਜੀ ਕਥਨ ਕਰਦੇ ਹਨ - ਇਸ ਨੂੰ ਬਖਸ਼ਣ ਵਾਲਾ ਪ੍ਰਮਾਤਮਾ ਬੇਅੰਤ ਹੈ।

ਭਾਵ ਅਰਥ - ਇਹ ਜੀਵ ਐਸਾ ਮੱਤ-ਹੀਨ ਹੈ ਕਿ ਜੋ ਮਾਲਕ ਇਸ ਦੇ ਸਦਾ ਹੀ ਅੰਗ ਸੰਗ ਹੋ ਕੇ ਇਸ ਦੀ ਜਨਮ ਤੋਂ ਮਰਨ ਪ੍ਰਯੰਤ ਰਖਿਆ ਕਰਦਾ ਹੈ, ਜਿਸ ਦੀ ਸੇਵਾ ਭਗਤੀ ਕਰਕੇ ਇਸ ਨੂੰ ਸਭ ਪਦਾਰਥ ਪ੍ਰਾਪਤ ਹੁੰਦੇ ਹਨ। ਉਸ ਨਾਲ ਇਹ ਆਪਣੇ ਚਿੱਤ ਨੂੰ ਨਹੀਂ ਜੋੜਦਾ। ਸਗੋਂ ਉਸ ਨੂੰ ਵਿਸਾਰ ਕੇ ਇਸਤ੍ਰੀ ਪੁੱਤ੍ਰ ਆਦਿਕ ਸਨਬੰਧੀਆਂ ਤੇ ਹੋਰ ਤੁਛ ਪਦਾਰਥਾਂ ਨਾਲ ਰਾਤ ਦਿਨੇ ਪ੍ਰੇਮ ਕਰਦਾ ਹੈ। ਐਸੇ ਗੁਨਾਹਗਾਰ ਤੇ ਕੇਵਲ ਪ੍ਰਮਾਤਮਾ ਆਪ ਹੀ ਬਖਸ਼ ਕਰਦਾ ਹੈ। ਕਿਉਂਕਿ "ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣ ਦੇ" ॥ ਅਨੁਸਾਰ ਜੀਵਾਂ ਦੀਆਂ ਭੁੱਲਾਂ ਬਖਸ਼ ਕੇ ਪ੍ਰਭੂ ਸਦਾ ਹੀ ਪਰਉਪਕਾਰੀ ਹੈ।



**੧. ਰਤਨੁ ਤਿਆਗਿ ਕਉਡੀ ਸੰਗਿ ਰਚੈ॥**
**੨. ਸਾਚੁ ਛੋਡਿ ਝੂਠ ਸੰਗਿ ਮਚੈ॥**
**੩. ਜੋ ਛਡਨਾ ਸੁ ਅਸਥਿਰੁ ਕਰਿ ਮਾਨੈ॥**
**੪. ਜੋ ਹੋਵਨੁ ਸੋ ਦੂਰਿ ਪਰਾਨੈ॥**
**੫. ਛੋਡਿ ਜਾਇ ਤਿਸ ਕਾ ਸ੍ਰਮੁ ਕਰੈ॥**

# ੬. ਸੰਗਿ ਸਹਾਈ ਤਿਸੁ ਪਰਹਰੈ ॥
# ੭. ਚੰਦਨ ਲੇਪੁ ਉਤਾਰੈ ਧੋਇ ॥
# ੮. ਗਰਧਬ ਪ੍ਰੀਤਿ ਭਸਮ ਸੰਗਿ ਹੋਇ ॥
# ੯. ਅੰਧ ਕੂਪ ਮਹਿ ਪਤਿਤ ਬਿਕਰਾਲ ॥
# ੧੦. ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥ ੪ ॥

ਪਦ ਅਰਥ - ਰਤਨੁ=ਅਮੋਲਕ ਵਸਤੂ, ਨਾਮ। ਕਉਡੀ= ਤੁਛ ਵਸਤੂ ਮਾਇਆ। ਮਚੈ=ਪ੍ਰੇਮ ਕਰ ਰਿਹਾ ਹੈ। ਪਰਾਨੈ=ਪਛਾਣਦਾ ਹੈ। ਸ੍ਰਮੁ=ਮਿਹਨਤ। ਪਰਹਰੈ=ਛਡ ਦੇਂਦਾ ਹੈ। ਲੇਪੁ=ਲੇਪਣਾ। ਗਰਧਬ=ਖੋਤਾ। ਭਸਮ=ਸੁਆਹ। ਅੰਧ ਕੂਪ=ਅੰਨ੍ਹਾਂ ਖੂਹ। ਪਤਿਤ=ਡਿੱਗ ਰਿਹਾ ਹੈ। ਬਿਕਰਾਲ=ਭਿਆਨਕ।



ਤੁਕ ਅਰਥ -

੧. ਨਾਮ ਰਤਨ ਨੂੰ ਛੱਡ ਕੇ ਮਾਇਆ ਕਉਡੀ ਨਾਲ ਰਚ ਰਿਹਾ ਹੈ।

੨. ਸਚੇ ਨਾਮ ਨੂੰ ਛੱਡ ਕੇ ਝੂਠੇ ਪਦਾਰਥਾਂ ਨਾਲ ਪ੍ਰੇਮ ਹੈ।

੩. ਜੋ ਸਰੀਰ ਛੱਡ ਜਾਣਾ ਹੈ ਉਸ ਨੂੰ ਸਥਿਰ ਮੰਨਦਾ ਹੈ।

੪. ਜੋ ਹੋਣਾ ਹੈ ਉਸ ਨੂੰ ਦੂਰ ਪਛਾਣਦਾ ਹੈ। ਅਰਥਾਤ ਹੋਣ ਵਾਲੀ ਮੌਤ ਨੂੰ ਯਾਦ ਨਹੀਂ ਰੱਖਦਾ।

੫. ਜੋ ਪਦਾਰਥ ਛੱਡ ਜਾਣੇ ਹਨ ਉਨ੍ਹਾਂ ਵਾਸਤੇ ਕਸ਼ਟ ਕਰਦਾ ਹੈ।

੬. ਜੋ ਪ੍ਰਮਾਤਮਾ ਸੰਗੀ ਸਾਥੀ ਹੈ ਉਸ ਨੂੰ ਵਿਸਾਰ ਛਡਦਾ ਹੈ।

੭. ਚੰਦਨ ਦੇ ਲੇਪ ਧੋ ਕੇ ਉਤਾਰ ਦਿੰਦਾ ਹੈ।

੮. ਖੋਤੇ ਦੀ ਪ੍ਰੀਤਿ ਸੁਆਹ ਨਾਲ ਹੁੰਦੀ ਹੈ।

੯. ਇਹ ਜੀਵ ਭਿਆਨਕ ਅੰਨੇ ਖੂਹ ਵਿਚ ਡਿੱਗ ਰਿਹਾ ਹੈ।

੧੦. ਹੇ ਮਿਹਰਵਾਨ ਪ੍ਰਭੂ ਜੀ! ਇਸ ਨੂੰ ਕੱਢ ਲਵੋ, ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ - ਖੋਤੇ ਦੀ ਤਰ੍ਹਾਂ ਇਹ ਜੀਵ ਐਸਾ ਭੁੱਲੜ ਹੋ ਰਿਹਾ ਹੈ ਜੋ ਇਸ ਦੇ ਲਾਭ ਵਾਲੀ ਚੀਜ਼ ਹੈ ਉਸ ਨੂੰ ਛੱਡ ਕੇ ਘਾਟੇ ਵਾਲੀਆਂ ਚੀਜ਼ਾਂ ਨੂੰ ਪਕੜ ਰਿਹਾ ਹੈ।

ਪ੍ਰਮਾਤਮਾ ਦਾ ਨਾਮ, ਜੋ ਅੰਤ ਤਕ ਇਸ ਦੀ ਸਹਾਇਤਾ ਕਰਨ ਵਾਲਾ ਹੈ ਉਸ ਨੂੰ ਵਿਸਾਰ ਕੇ ਨਾਸਵੰਤ ਸਰੀਰ ਜਗਤ ਅਤੇ ਜਗਤ ਦੇ ਪਦਾਰਥਾਂ ਨਾਲ ਪ੍ਰੀਤੀ ਕਰ ਰਿਹਾ ਹੈ। ਇਹ ਲੱਛਣ ਇਸ ਦੇ ਭਿਆਨਕ ਅੰਨ੍ਹੇ ਖੂਹ ਵਿਚ ਡਿੱਗਣ ਦੇ ਤੁੱਲ ਹਨ ਜਿਥੇ ਡਿੱਗ ਕੇ ਨਿਕਲਣ ਦੀ ਕੋਈ ਆਸ ਨਹੀਂ ਹੁੰਦੀ। ਪ੍ਰਮਾਤਮਾ ਹੀ ਕਢੇ ਤਾਂ ਨਿਕਲ ਸਕਦਾ ਹੈ।

**ਅੰਤਰਾ - ਅੰਧ ਕੂਪ ਮਹਿ ਪਤਿਤ ਬਿਕਰਾਲ॥**
**ਨਾਨਕ ਕਾਢਿ ਲੇਹੁ ਪ੍ਰਭ ਦਇਆਲ॥**



ਜੈਸਾ ਕਿ - ਹੁਸ਼ਿਆਰਪੁਰ ਵਿਚ ਭਾਈ ਜੋਗਾ ਸਿੰਘ ਨੂੰ ਕਲੱਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੇਸਵਾ ਦੇ ਬੂਹੇ ਅੱਗੇ ਸਾਰੀ ਰਾਤ ਪਹਿਰਾ ਦੇ ਕੇ ਕੁੰਭੀ ਨਰਕ ਵਿਚ ਪੈਣ ਤੋਂ ਬਚਾਇਆ ਸੀ।

ਭਾਈ ਜੋਗਾ ਸਿੰਘ ਪਸ਼ੌਰ ਦੇ ਰਹਿਣ ਵਾਲਾ ਸਤਿਗੁਰੂ ਕਲੱਗੀਧਰ ਜੀ ਦਾ ਅਨਿੰਨ ਸਿੱਖ ਸੀ। ਇਕ ਵੇਰ ਇਸ ਦੇ ਮਾਤਾ ਪਿਤਾ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਅਨੰਦਪੁਰ ਤੋਂ ਆਪਣੇ ਘਰ ਪਸ਼ੌਰ ਇਸ ਦਾ ਵਿਆਹ ਕਰਾਉਣ ਵਾਸਤੇ ਲੈ ਗਏ।

ਜਦ ਇਸ ਗੱਲ ਨੂੰ ਕੁਝ ਸਮਾਂ ਹੋ ਗਿਆ ਤੇ ਭਾਈ ਜੋਗਾ ਸਿੰਘ ਵਾਪਸ ਅਨੰਦਪੁਰ ਨਾ ਆਇਆ ਤਾਂ ਸਤਿਗੁਰੂ ਜੀ ਨੇ ਇਕ ਸਿੱਖ ਨੂੰ ਚਿੱਠੀ ਦੇ ਕੇ ਪਸ਼ੌਰ ਭੇਜਿਆ ਕਿ ਭਾਈ ਜੋਗਾ ਸਿੰਘ ਇਸ ਹੁਕਮ ਨੂੰ ਵੇਖਦੇ ਹੀ ਇਸ ਸਿੱਖ ਦੇ ਨਾਲ ਅਨੰਦਪੁਰ ਨੂੰ ਤੁਰ ਪਵੇ। ਸਿਖ ਇਤਿਹਾਸ ਵਿਚ

ਲਿਖਿਆ ਹੈ ਕਿ ਜਿਸ ਵੇਲੇ ਸਤਿਗੁਰੂ ਜੀ ਦਾ ਹੁਕਮ ਲੈ ਕੇ ਭਾਈ ਜੋਗਾ ਸਿੰਘ ਜੀ ਪਾਸ ਪਹੁੰਚਿਆ, ਉਸ ਵੇਲੇ ਭਾਈ ਜੀ ਇਕ ਲਾਂਵ ਲੈ ਚੁਕੇ ਸਨ, ਅਤੇ ਦੂਜੀ ਲਾਂਵ ਲੈਣ ਵਾਸਤੇ ਖੜੇ ਹੋਏ ਸਨ। ਉਸ ਸਮੇਂ ਸਿੱਖ ਨੇ ਹੁਕਮਨਾਮਾ ਪੜ੍ਹਿਆ ਅਤੇ ਪੜ੍ਹ ਕੇ ਬਾਕੀ ਲਾਵਾਂ ਵਿਚੇ ਹੀ ਛੱਡ ਕੇ ਸਤਿਗੁਰੂ ਜੀ ਦੀ ਆਗਿਆ ਦਾ ਪਾਲਣ ਕਰਦਾ ਹੋਇਆ ਹੁਕਮਨਾਮੇ ਵਾਲੇ ਸਿੱਖ ਦੇ ਨਾਲ ਅਨੰਦਪੁਰ ਨੂੰ ਤੁਰ ਪਿਆ। ਰਸਤੇ ਵਿਚ ਜੋਗਾ ਸਿੰਘ ਨੂੰ ਆਪਣੀ ਇਸ ਕੁਰਬਾਨੀ ਅਤੇ ਗੁਰੂ ਜੀ ਦੇ ਹੁਕਮ ਦੀ ਪਾਲਣਾ ਉਤੇ ਬੜਾ ਅਭਿਮਾਨ ਹੋ ਗਿਆ ਕਿ ਮੇਰੇ ਵਰਗਾ ਹੋਰ ਕੋਈ ਸਿਖ ਨਹੀਂ ਹੋ ਸਕਦਾ, ਜੋ ਇਸ ਤਰ੍ਹਾਂ ਲਾਵਾਂ ਵਿਚ ਹੀ ਛੱਡ ਕੇ ਤੁਰ ਪਵੇ। ਮੈਂ ਬੜਾ ਸਿਦਕੀ ਸਿਖ ਹਾਂ, ਮੇਰੇ ਵਰਗਾ ਏਡੀ ਕੁਰਬਾਨੀ ਕਰਨ ਵਾਲਾ ਹੋਰ ਕੋਈ ਗੁਰੂ ਜੀ ਦਾ ਸਿੱਖ ਨਹੀਂ ਹੋ ਸਕਦਾ। ਇਸ ਤਰ੍ਹਾਂ ਹਉਮੈ ਵਿਚ ਡੁੱਬਾ ਹੋਇਆ ਕੁਝ ਦਿਨਾਂ ਉਪਰੰਤ ਹੁਸ਼ਿਆਰ ਪੁਰ ਪੁੱਜ ਗਿਆ। ਰਾਤ ਬਾਜ਼ਾਰ ਵਿਚ ਇਕ ਸੁੰਦਰ ਵੇਸਵਾ ਤੇ ਨਜ਼ਰ ਪਈ ਜਿਸ ਦੇ ਰੂਪ ਉਤੇ ਭਾਈ ਜੀ ਮੁਗਧ ਹੋ ਗਏ। ਜਦ ਰਾਤ ਸਮੇਂ ਸਾਥੀ ਸੌਂ ਗਿਆ, ਤਾਂ ਜੋਗਾ ਸਿੰਘ ਉਠ ਕੇ ਵੇਸਵਾ ਦੇ ਦੁਆਰੇ ਜਾ ਪੁੱਜਾ। ਅਗੇ ਕੀ ਵੇਖਦਾ ਹੈ ਕਿ ਇਕ ਪਹਿਰੇਦਾਰ ਹੱਥ ਵਿਚ ਚਾਂਦੀ ਦੀ ਚੋਬ ਫੜ ਕੇ ਬੂਹੇ ਅੱਗੇ ਖੜਾ ਹੈ। ਭਾਈ ਜੋਗਾ ਸਿੰਘ ਉਸ ਨੂੰ ਵੇਖ ਕੇ ਪਿਛੇ ਪਰਤ ਆਇਆ। ਦੋ ਚਾਰ ਘੜੀ ਪਿਛੋਂ ਫੇਰ ਗਿਆ ਤਾਂ ਅਗੇ ਫਿਰ ਉਹੀ ਪਹਿਰੇਦਾਰ ਖੜਾ ਹੈ। ਜੋਗਾ ਸਿੰਘ ਇਹ ਸਮਝ ਕੇ ਪਿਛੇ ਮੁੜ ਜਾਵੇ ਕਿ ਇਹ ਕਿਸੇ ਰਾਜੇ ਮਹਾਰਾਜੇ ਦਾ ਚੋਬਦਾਰ ਹੈ ਜੋ ਵੇਸਵਾ ਦੇ ਪਾਸ ਗਿਆ ਹੋਇਆ ਹੈ। ਏਸੇ ਤਰ੍ਹਾਂ ਫੇਰੇ ਪਾਉਂਦਾ ਹੋਇਆ, ਜਦ ਭਾਈ ਜੋਗਾ ਸਿੰਘ ਅੰਮ੍ਰਿਤ ਵੇਲੇ ਤੀਜੀ ਵਾਰ ਵੇਸਵਾ ਦੇ ਬੂਹੇ ਅੱਗੇ ਪੁਜਾ ਤਾਂ ਪਹਿਰੇਦਾਰ ਨੂੰ ਉਸੀ ਤਰ੍ਹਾਂ ਖੜਾ ਵੇਖ ਕੇ ਭਾਈ ਜੀ ਨੇ ਮਨ ਨੂੰ ਧ੍ਰਿਕਾਰ ਪਾਈ ਕਿ ਜੇ ਇਹ ਪਹਿਰੇਦਾਰ ਨਾ ਹੁੰਦਾ ਤਾਂ ਤੂੰ ਇਹ

ਕਾਲੀ ਕਰਤੂਤ ਕਰਕੇ ਨਰਕਾਂ ਵਿਚ ਗੋਤੇ ਖਾਣ ਲੱਗਾ ਸੀ। ਹੁਣ ਅੰਮ੍ਰਿਤ ਵੇਲਾ ਹੈ, ਤੇਰੇ ਇਸ਼ਨਾਨ ਤੇ ਪਾਠ ਦਾ ਵੇਲਾ, ਚੱਲ ਹੁਣ ਆਪਣਾ ਨਿਤਨੇਮ ਕਰਕੇ ਅਨੰਦਪੁਰ ਪਹੁੰਚ। ਇਸ ਤਰ੍ਹਾਂ ਪਸਚਾਤਾਪ ਕਰਕੇ ਇਸ਼ਨਾਨ ਪਾਠ ਕੀਤਾ ਅਤੇ ਘੋੜੇ ਤੇ ਸਵਾਰ ਹੋ ਕੇ ਅਨੰਦਪੁਰ ਨੂੰ ਤੁਰ ਪਿਆ।

ਅਨੰਦਪੁਰ ਪਹੁੰਚ ਕੇ ਜਦ ਜੋਗਾ ਸਿੰਘ ਨੂੰ ਪਤਾ ਲੱਗਾ ਕਿ ਗੁਰੂ ਜੀ ਆਪ ਹੀ ਪਹਿਰੇਦਾਰ ਦੇ ਰੂਪ ਵਿਚ ਵੇਸਵਾ ਦੇ ਬੂਹੇ ਅੱਗੇ ਸਾਰੀ ਰਾਤ ਖੜੇ ਪਹਿਰਾ ਦੇਂਦੇ ਰਹੇ ਹਨ ਤਾਂ ਹੱਥ ਜੋੜਕੇ ਸਤਿਗੁਰੂ ਜੀ ਦੇ ਚਰਨੀਂ ਪੈ ਕੇ ਮਾਫੀ ਮੰਗੀ ਅਤੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ! ਤੁਸੀਂ ਧੰਨ ਹੋ ਜਿਨ੍ਹਾਂ ਨੇ ਮੈਨੂੰ ਨਰਕਾਂ ਵਿਚ ਪੈਣ ਤੋਂ ਬਚਾ ਲਿਆ ਹੈ। ਮੈਂ ਪਾਪੀ ਗੁਨਾਹਗਾਰ ਹਾਂ, ਮੈਨੂੰ ਬਖਸ਼ ਲਵੋ ਜੀ। ਸਤਿਗੁਰੂ ਜੀ ਨੇ ਫੁਰਮਾਇਆ ਕਿ ਭਾਈ! ਫਿਰ ਕਦੀ ਹੰਕਾਰ ਨਾ ਕਰਨਾ ਕਿ ਮੇਰੇ ਵਰਗਾ ਆਗਿਆਕਾਰ ਗੁਰੂ ਜੀ ਦਾ ਹੋਰ ਕੋਈ ਸਿੱਖ ਨਹੀਂ ਹੈ। ਇਸ ਤਰ੍ਹਾਂ ਸਤਿਗੁਰੂ ਜੀ ਨੇ ਦਇਆਵਾਨ ਹੋ ਕੇ ਆਪਣੇ ਸਿੱਖ ਨੂੰ ਨਰਕਾਂ ਦੇ ਖੂਹ ਵਿਚ ਡਿੱਗਦੇ ਨੂੰ ਆਪਣੀ ਬਖਸ਼ਿਸ਼ ਦੁਆਰਾ ਬਚਾ ਲਿਆ ਹੈ।

## ੧. ਕਰਤੂਤਿ ਪਸੂ ਕੀ ਮਾਨਸ ਜਾਤਿ॥
## ੨. ਲੋਕ ਪਚਾਰਾ ਕਰੈ ਦਿਨੁ ਰਾਤਿ॥
## ੩. ਬਾਹਰਿ ਭੇਖ ਅੰਤਰਿ ਮਲੁ ਮਾਇਆ॥
## ੪. ਛਪਸਿ ਨਾਹਿ ਕਛੁ ਕਰੈ ਛਪਾਇਆ॥
## ੫. ਬਾਹਰਿ ਗਿਆਨ ਧਿਆਨ ਇਸਨਾਨ॥
## ੬. ਅੰਤਰਿ ਬਿਆਪੈ ਲੋਭੁ ਸੁਆਨੁ॥

# ੭. ਅੰਤਰਿ ਅਗਨਿ ਬਾਹਰਿ ਤਨੁ ਸੁਆਹ॥
# ੮. ਗਲਿ ਪਾਥਰ ਕੈਸੇ ਤਰੈ ਅਥਾਹ॥
# ੯. ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥
# ੧੦. ਨਾਨਕ ਤੇ ਜਨ ਸਹਜਿ ਸਮਾਤਿ॥੫॥

ਪਦ ਅਰਥ - ਪਚਾਰਾ = ਦਿਖਾਵਾ। ਸੁਆਨੁ = ਕੁਤਾ। ਅਥਾਹ = ਜਿਸ ਦੀ ਥਾਹ (ਅੰਤ) ਨਾ ਆਵੇ। ਸਹਜਿ = ਸ਼ਾਂਤ ਸਰੂਪ ਵਿਚ। ਸਮਾਤਿ = ਸਮਾਉਂਦੇ ਹਨ।

ਤੁਕ ਅਰਥ -

੧. ਜਾਤ ਮਨੁੱਖ ਦੀ ਹੈ ਪਰ ਕਰਨੀ ਪਸ਼ੂਆਂ ਵਾਲੀ ਹੈ।

੨. ਰਾਤ ਦਿਨ ਲੋਕ ਦਿਖਾਵੇ ਦੇ ਕੰਮ ਕਰਦਾ ਹੈ।



੩. ਬਾਹਰੋਂ ਉੱਜਲ ਭੇਖ ਬਣਾਇਆ ਹੋਇਆ ਹੈ, ਪਰ ਅੰਦਰ ਮਾਇਆ ਦੀ ਮੈਲ (ਨਾਲ ਕਾਲਾ) ਹੈ।

੪. ਇਹ ਅੰਦਰਲੀ ਮੈਲ ਲੁਕਦੀ ਨਹੀਂ, ਭਾਵੇਂ ਉਸ ਨੂੰ ਲੁਕਾਉਣ ਦਾ ਕਈ ਕੁਝ ਯਤਨ ਕਰਦਾ ਹੈ।

੫. ਬਾਹਰੋਂ ਤਾਂ ਗਿਆਨ, ਧਿਆਨ ਅਤੇ ਇਸ਼ਨਾਨ ਕਰਦਾ ਹੈ।

੬. ਪਰ ਅੰਦਰ ਲੋਭੀ ਰੂਪੀ ਕੁੱਤਾ ਚੰਬੜਿਆ ਹੋਇਆ ਹੈ।

੭. ਅੰਦਰ ਤ੍ਰਿਸ਼ਨਾਂ ਰੂਪ ਅੱਗ ਹੈ ਤੇ ਬਾਹਰ ਸਰੀਰ ਉਤੇ ਸੁਆਹ ਲਾਈ ਹੋਈ ਹੈ।

੮. ਜਿਸ ਦੇ ਗਲ ਵਿਚ(ਲੋਭ ਲਾਲਚ ਤੇ ਤ੍ਰਿਸ਼ਨਾਂ ਦੇ) ਪੱਥਰ ਪਏ ਹੋਏ ਹੋਣ ਉਹ ਸੰਸਾਰ ਰੂਪੀ ਸਮੁੰਦਰ ਨੂੰ ਕਿਸ ਤਰ੍ਹਾਂ ਤਰ ਸਕਦਾ ਹੈ?

੯. ਜਿਸ ਦੇ ਹਿਰਦੇ ਵਿਚ ਪ੍ਰਭੂ ਆਪ ਵੱਸਦਾ ਹੈ

੧੦. ਗੁਰੂ ਜੀ ਕਥਨ ਕਰਦੇ ਹਨ, ਉਹ ਅਡੋਲ ਅਵਸਥਾ ਵਿਚ ਸਮਾਂ

ਜਾਂਦਾ ਹੈ।

ਭਾਵ ਅਰਥ - ਜੋ ਪੁਰਸ਼ ਠੱਗੀਆਂ, ਚੋਰੀਆ, ਦਿਖਲਾਵੇ ਦੇ ਕੰਮ ਅਤੇ ਹੱਕ ਪਰਾਏ ਦੀ ਲਾਲਸਾ ਨੂੰ ਤਿਆਗ ਕੇ ਪ੍ਰਮਾਤਮਾ ਨੂੰ ਹਿਰਦੇ 'ਚ ਵਸਾਉਂਦਾ ਹੈ ਉਹੀ ਪਰਮ ਸੁਖ ਦੀ ਪ੍ਰਾਪਤੀ ਕਰਦਾ ਹੈ।

**ਅੰਤਰਾ - ਕਰਤੂਤਿ ਪਸੂ ਕੀ ਮਾਨਸ ਜਾਤਿ॥**

ਜੈਸਾ ਕਿ - ਗੁਰੂ ਨਾਨਕ ਜੀ ਨੇ ਜਦ ਭਾਈ ਮਰਦਾਨੇ ਨੂੰ ਕੌਡੇ ਰਾਖਸ਼ ਦੇ ਤੇਲ ਦੇ ਤਪਦੇ ਕੜਾਹੇ ਤੋਂ ਬਚਾਇਆ ਤਾਂ ਕੌਡੇ ਨੇ ਆਪਣੇ ਗੁਰੂ ਦੇ ਦਿਤੇ ਹੋਏ ਸ਼ੀਸ਼ੇ ਵਿਚੋਂ ਸਤਿਗੁਰੂ ਜੀ ਦਾ ਚਿਹਰਾ ਦੇਖਿਆ ਅਤੇ ਆਪ ਜੀ ਦੇ ਚਰਨਾਂ ਉਤੇ ਸੀਸ ਰੱਖ ਦਿੱਤਾ। ਹੱਥ ਜੋੜ ਕੇ ਬੇ-ਅਦਬੀ ਦੀ ਮਾਫੀ ਮੰਗੀ ਅਤੇ ਆਪਣੇ ਉਧਾਰ ਵਾਸਤੇ ਬੇਨਤੀ ਕੀਤੀ। ਸਤਿਗੁਰੂ ਜੀ ਨੇ ਪੁਛਿਆ, ਕੌਡੇ ਇਸ ਸ਼ੀਸ਼ੇ ਵਿਚੋਂ ਤੂੰ ਕੀ ਵੇਖਿਆ ਹੈ? ਤਾਂ ਕੌਡੇ ਨੇ ਉੱਤਰ ਦਿੱਤਾ - ਹੇ ਮੇਰੇ ਉਧਾਰ ਦਾਤਾ! ਇਸ ਸ਼ੀਸ਼ੇ ਵਿਚੋਂ ਮੈਂ ਮਨੁਖਾਂ ਦੀਆਂ ਅੰਦਰਲੀਆਂ ਕਰਤੂਤਾਂ ਵੇਖਦਾ ਹਾਂ, ਜਿਨ੍ਹਾਂ ਅਨੁਸਾਰ ਕਿਸੇ ਦਾ ਮੂੰਹ ਕੁਤੇ ਦਾ, ਕਿਸੇ ਦਾ ਕਾਂ ਦਾ, ਕਿਸੇ ਦਾ ਸੂਰ ਦਾ ਅਤੇ ਕਿਸੇ ਦਾ ਗੱਧੇ ਆਦਿਕ ਦਾ ਦਿੱਸਦਾ ਹੈ।

ਮੈਂ ਐਸੇ ਮਨੁੱਖਾਂ ਨੂੰ ਉਹਨਾਂ ਦੀਆਂ ਅੰਦਰਲੀਆਂ ਕਰਤੂਤਾਂ ਅਨੁਸਾਰ ਪਸ਼ੂ ਸਮਝ ਕੇ ਤੇਲ ਵਿਚ ਤਲ ਕੇ ਖਾ ਜਾਂਦਾ ਰਿਹਾ ਹਾਂ। ਮੇਰਾ ਨਾਂ ਲੋਕਾਂ ਨੇ ਝੂਠ ਹੀ ਆਦਮ ਖੋਰ ਰਖਿਆ ਹੋਇਆ ਹੈ। ਮੈਂ ਅਜ ਤਕ ਕੋਈ ਮਨੁੱਖ ਨਹੀਂ ਖਾਧਾ। ਮੈਂ ਤਾਂ ਮਨੁੱਖ ਜ਼ਾਤੀ ਵਿਚ ਪੈਦਾ ਹੋ ਕੇ ਪਸ਼ੂਆਂ ਸਮਾਨ ਕਾਲੀਆਂ ਕਰਤੂਤਾਂ ਕਰਨ ਵਾਲਿਆਂ ਨੂੰ ਖਾਂਦਾ ਰਿਹਾ ਹਾਂ।

ਇਹ ਸ਼ੀਸ਼ਾ ਮੇਰੇ ਗੁਰੂ ਨੇ ਮੈਨੂੰ ਦਿੱਤਾ ਸੀ ਅਤੇ ਕਿਹਾ ਸੀ ਕਿ ਕਲਜੁਗ ਵਿਚ ਗੁਰੂ ਨਾਨਕ ਅਵਤਾਰ ਹੋਣਗੇ ਉਹ ਤੇਰਾ ਇਸ ਰਾਖਸ਼ ਜੂਨੀ ਵਿਚੋਂ ਉਧਾਰ ਕਰਨਗੇ। ਉਹਨਾਂ ਦੀ ਪਛਾਣ ਇਹ ਹੋਵੇਗੀ ਕਿ

ਇਸ ਸ਼ੀਸ਼ੇ ਵਿਚੋਂ ਉਹਨਾਂ ਦਾ ਚਿਹਰਾ ਵੈਸਾ ਹੀ ਦਿਸੇਗਾ ਜੈਸਾ ਕੀ ਬਾਹਰੋਂ ਪਰਤੱਖ ਦਿੱਸ ਰਿਹਾ ਹੋਵੇਗਾ। ਪ੍ਰੰਤੂ ਹੋਰ ਮਨੁੱਖਾਂ ਦਾ ਚਿਹਰਾ ਇਸ ਸ਼ੀਸ਼ੇ ਵਿਚੋਂ ਉਨ੍ਹਾਂ ਦੀਆਂ ਅੰਦਰਲੀਆਂ ਕਰਤੂਤਾਂ ਅਨੁਸਾਰ ਦਿਸੇਗਾ। ਸੋ ਇਸ ਸ਼ੀਸ਼ੇ ਵਿਚੋਂ ਮੈਨੂੰ ਆਪ ਜੀ ਦਾ ਚਿਹਰਾ ਜਿਉਂ ਦਾ ਤਿਉਂ ਦਿਸਿਆ ਹੈ, ਜਿਸ ਕਰ ਕੇ ਮੈਂ ਨਿਸਚਾ ਕਰ ਲਿਆ ਕਿ ਤੁਸੀਂ ਹੀ ਕਲਜੁਗ ਵਿਚ ਗੁਰੂ ਨਾਨਕ ਅਵਤਾਰ ਪ੍ਰਗਟ ਹੋਏ ਹੋ ਅਤੇ ਮੇਰਾ ਉਧਾਰ ਤੁਸੀਂ ਹੀ ਕਰੋਗੇ। ਕੌਡੇ ਦੀ ਇਹ ਗੱਲ ਸੁਣ ਕੇ ਸਤਿਗੁਰੂ ਜੀ ਨੇ ਉਸ ਨੂੰ ਆਪਣਾ ਸੀਤ ਪ੍ਰਸ਼ਾਦ ਦਿੱਤਾ, ਜਿਸ ਨੂੰ ਛੱਕ ਕੇ ਕੌਡਾ ਰਾਖਸ਼ ਦੇਹੀ ਤੋਂ ਮੁਕਤ ਹੋ ਗਿਆ।

ਭਲੇ ਬੁਰੇ ਦੀ ਵੀਚਾਰ ਤੋਂ ਬਿਨਾਂ ਲੋਭ ਲਾਲਚ ਦੇ ਵੱਸ ਹੋ ਕੇ ਆਪਣੇ ਸੁਆਰਥ ਲਈ ਕੰਮ ਕਰਨ ਵਾਲੇ ਪੁਰਸ਼ ਪਸ਼ੂ ਬਿਰਤੀ ਵਾਲੇ ਹੁੰਦੇ ਹਨ। ਇਹਨਾਂ ਨੂੰ ਹੀ ਸਤਿਗੁਰੂ ਜੀ ਨੇ ਜਨਮ ਮਨੁੱਖ ਦਾ ਅਤੇ ਪਸ਼ੂਆਂ ਦੀ ਕਰਤੂਤ ਵਾਲੇ ਪੁਰਸ਼ ਕਿਹਾ ਹੈ।



## ੧. ਸੁਨਿ ਅੰਧਾ ਕੈਸੇ ਮਾਰਗੁ ਪਾਵੈ॥
## ੨. ਕਰੁ ਗਹਿ ਲੇਹੁ ਓੜਿ ਨਿਬਹਾਵੈ॥
## ੩. ਕਹਾ ਬੁਝਾਰਤਿ ਬੂਝੈ ਡੋਰਾ॥
## ੪. ਨਿਸਿ ਕਹੀਐ ਤਉ ਸਮਝੈ ਭੋਰਾ॥
## ੫. ਕਹਾ ਬਿਸਨਪਦ ਗਾਵੈ ਗੁੰਗ॥
## ੬. ਜਤਨ ਕਰੈ ਤਉ ਭੀ ਸੁਰ ਭੰਗ॥
## ੭. ਕਹ ਪਿੰਗੁਲ ਪਰਬਤ ਪਰ ਭਵਨ॥

# ੮. ਨਹੀ ਹੋਤ ਊਹਾ ਉਸੁ ਗਵਨ॥
# ੯. ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ॥
# ੧੦. ਨਾਨਕ ਤੁਮਰੀ ਕਿਰਪਾ ਤਰੈ॥੬॥

ਪਦ ਅਰਥ - ਕਰੁ = ਹਥ। ਗਹਿ ਲੇਹੁ = ਫੜ ਲਵੇ। ਓੜਿ = ਅੰਤ ਤਕ। ਨਿਬਹਾਵੈ = ਪਹੁੰਚ ਜਾਵੇਗਾ। ਡੋਰਾ = ਬੋਲਾ। ਨਿਸਿ=ਰਾਤ। ਭੋਰਾ=ਥੋੜਾ। ਗੁੰਗ = ਗੂੰਗਾ, ਜੀਭਾ ਤੋਂ ਹੀਨ। ਸੁਰ ਭੰਗ = ਆਵਾਜ਼ ਨਾਸ ਹੋ ਜਾਂਦੀ। ਪਿੰਗੁਲ = ਟੰਗਾਂ ਤੋਂ ਹੀਨ। ਭਵਨ = ਘਰ, ਤਥਾ ਭੌਣਾ, ਫਿਰਨਾ। ਗਵਨ = ਜਾਣਾ। ਕਰੁਣਾ ਮੈ = ਦਇਆ ਦਾ ਸਰੂਪ। ਦੀਨੁ = ਗਰੀਬ।

ਤੁਕ ਅਰਥ -



੧. ਕੰਨਾਂ ਨਾਲ ਸੁਣ ਕੇ ਅੱਖਾਂ ਤੋਂ ਅੰਨ੍ਹਾਂ ਰਸਤਾ ਕਿਸ ਤਰ੍ਹਾਂ ਪਾ (ਲੱਭ) ਸਕਦਾ ਹੈ? ਭਾਵ ਨਹੀਂ ਲੱਭ ਸਕਦਾ।

੨. ਜੇ ਉਸ ਦਾ ਹੱਥ ਫੜ ਲਵੇ ਤਾਂ ਆਪਣੀ ਅਖੀਰ ਮੰਜ਼ਲ ਤੇ ਪਹੁੰਚ ਸਕਦਾ ਹੈ।

੩. ਕੰਨਾਂ ਤੋਂ ਬੋਲਾ ਬੁਝਾਰਤ ਕਿਵੇਂ ਬੁਝ ਸਕਦਾ ਹੈ?

੪. ਉਸ ਨੂੰ ਜੇ ਰਾਤ ਕਹੀਏ ਤਾਂ ਉਹ ਦਿਨ ਸਮਝਦਾ ਹੈ।

੫. ਗੁੰਗਾ ਪ੍ਰਭੂ ਦੇ ਗੀਤ ਕਿਸ ਤਰ੍ਹਾਂ ਗਾ ਸਕਦਾ ਹੈ?

੬. ਜੇਕਰ ਉਹ ਗਾਉਣ ਦਾ ਯਤਨ ਵੀ ਕਰੇ ਤਾਂ ਵੀ ਉਸ ਦੀ ਆਵਾਜ਼ ਨਾਸ ਹੋ ਜਾਂਦੀ ਹੈ।

੭. ਪਿੰਗਲਾ ਜਿਸ ਦੀਆਂ ਲੱਤਾਂ ਨਹੀਂ ਹਨ ਉਹ ਪਹਾੜ ਉਤੇ ਕਿਸ ਤਰ੍ਹਾਂ ਘਰ ਬਣਾ ਸਕਦਾ ਹੈ।

੮. ਉਸ ਦਾ ਉਥੇ (ਪਹਾੜ ਉਤੇ) ਜਾਣਾ ਹੀ ਨਹੀਂ ਹੋ ਸਕਦਾ।

੯. ਹੇ ਕ੍ਰਿਪਾ ਸਰੂਪ ਵਾਹਿਗੁਰੂ! ਤੇਰੇ ਅਗੇ ਮੈਂ ਗਰੀਬ ਬੇਨਤੀ ਕਰਦਾ ਹਾਂ।

੧੦. ਤੇਰੀ ਕਿਰਪਾ ਨਾਲ ਹੀ ਪੁਰਸ਼ ਪਾਰ ਉਤਰ ਸਕਦਾ ਹੈ।

ਭਾਵ ਅਰਥ - ਜਦ ਤਕ ਉਸ ਦਾ ਮਨ ਰੂਪੀ ਹੱਥ ਨਾ ਫੜਿਆ ਜਾਵੇ, ਗਿਆਨ ਹੀਨ ਪੁਰਸ਼ ਪ੍ਰਮਾਤਮਾ ਦੀ ਪ੍ਰਾਪਤੀ ਦਾ ਰਸਤਾ ਨਹੀਂ ਪਾ ਸਕਦਾ। ਸ਼ਰਧਾ ਰੂਪੀ ਕੰਨਾਂ ਤੋਂ ਬਿਨਾਂ ਪੁਰਸ਼ ਪ੍ਰਮਾਰਥ ਦੀਆਂ ਗੱਲਾਂ ਨਹੀਂ ਸਮਝ ਸਕਦਾ। ਵਾਹਿਗੁਰੂ ਦੇ ਪ੍ਰੇਮ ਤੋਂ ਸੱਖਣਾ ਪੁਰਸ਼ ਜੋ ਸੰਸਾਰਕ ਵਿਹਾਰਾਂ ਵਿਚ ਲੱਗਾ ਰਹਿੰਦਾ ਹੈ ਬਿਨਾਂ ਪੁਰਸ਼ ਬ੍ਰਹਮ ਰੂਪੀ ਉਚੇ ਘਰ ਤੱਕ ਨਹੀਂ ਪਹੁੰਚ ਸਕਦਾ, ਵਾਹਿਗੁਰੂ ਜੋ ਕਿਰਪਾ ਦਾ ਘਰ ਹੈ ਜੇ ਆਪਣੀ ਮਿਹਰ ਕਰੇ ਤਾਂ ਪੁਰਸ਼ ਦਾ ਜੀਵਨ ਸਫਲ ਹੋ ਸਕਦਾ ਹੈ।

੧. ਸੰਗਿ ਸਹਾਈ ਸੁ ਆਵੈ ਨ ਚੀਤਿ॥

੨. ਜੋ ਬੈਰਾਈ ਤਾ ਸਿਉ ਪ੍ਰੀਤਿ॥
੩. ਬਲੂਆ ਕੇ ਗ੍ਰਿਹ ਭੀਤਰਿ ਬਸੈ॥
੪. ਅਨਦ ਕੇਲ ਮਾਇਆ ਰੰਗਿ ਰਸੈ॥
੫. ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ॥
੬. ਕਾਲੁ ਨ ਆਵੈ ਮੂੜੇ ਚੀਤਿ॥
੭. ਬੈਰ ਬਿਰੋਧ ਕਾਮ ਕ੍ਰੋਧ ਮੋਹ॥
੮. ਝੂਠ ਬਿਕਾਰ ਮਹਾ ਲੋਭ ਧ੍ਰੋਹ॥
੯. ਇਆਹੂ ਜੁਗਤਿ ਬਿਹਾਨੇ ਕਈ ਜਨਮ॥
੧੦. ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥੭॥

ਪਦ ਅਰਥ-ਬੈਰਾਈ=ਵੈਰੀ। ਬਲੂਆ=ਰੇਤ। ਭੀਤਰਿ= ਅੰਦਰ। ਕੇਲ=ਖੇਡਾਂ। ਬਿਹਾਨੇ=ਬੀਤ ਗਏ।

ਤੁਕ ਅਰਥ -

੧. ਜੋ ਵਾਹਿਗੁਰੂ ਸਾਥੀ ਅਤੇ ਸਹਾਈ ਹੈ ਉਹ ਇਸ ਦੇ ਚਿੱਤ ਵਿਚ ਨਹੀਂ ਆਉਂਦਾ।

੨. ਜੋ (ਮਾਇਆ ਸੁਖ) ਇਸ ਦਾ ਵੈਰੀ ਹੈ। ਉਸ ਨਾਲ ਪ੍ਰੀਤੀ ਕਰਦਾ ਹੈ।

੩. ਰੇਤ ਦੇ ਘਰ ਨਾਸ਼ਮਾਨ (ਸੰਸਾਰ) ਵਿਚ ਵੱਸਦਾ ਹੈ।

੪. ਮਾਇਆ ਦੇ ਰੰਗਾਂ ਵਿਚ ਲੱਗ ਕੇ ਖੁਸ਼ੀਆਂ ਖੇਡਾਂ ਕਰ ਰਿਹਾ ਹੈ।

੫. ਇਨ੍ਹਾਂ ਦਾ ਮਨ ਵਿਚ ਭਰੋਸਾ ਪੱਕਾ ਕਰਕੇ ਮੰਨਦਾ ਹੈ. (ਜਿਵੇਂ ਇਹ ਸਦਾ ਨਾਲ ਰਹਿਣ ਵਾਲੇ ਹਨ)।

੬. ਇਸ ਮੂਰੱਖ ਦੇ ਚਿੱਤ ਵਿਚ ਕਦੀ ਮੌਤ ਯਾਦ ਨਹੀਂ ਆਉਂਦੀ।

੭. ਵੈਰ ਵਿਰੋਧ, ਕਾਮ, ਕ੍ਰੋਧ ਤੇ ਮੋਹ।

੮. ਝੂਠ, ਵਿਸ਼ੇ ਵਿਕਾਰ ਬਹੁਤ ਲੋਭ ਅਤੇ ਧੋਖੇ ਬਾਜ਼ੀਆਂ।

੯. ਨਾਲ ਲੱਗ ਕੇ ਹੀ ਇਸ ਦੇ ਕਈ ਜਨਮ ਬੀਤ ਗਏ।

੧੦. ਹੇ ਵਾਹਿਗੁਰੂ! ਮਿਹਰ ਕਰਕੇ (ਇਸ ਨੂੰ) ਬਖਸ਼ ਲਵੋ।

ਭਾਵ ਅਰਥ - ਇਹ ਜੀਵ ਮਾਇਆ ਦੇ ਅਨੰਦਾਂ ਵਿਚ ਪੈ ਕੇ ਖੋਟੇ ਕਰਮ ਕਰਕੇ ਆਪਣੀ ਆਯੂ ਨਿਸਫਲ ਕਰ ਰਿਹਾ ਹੈ। ਪ੍ਰਮਾਤਮਾ ਜੋ ਇਸ ਜ਼ਿੰਦਗੀ ਦਾ ਅਧਾਰ ਹੈ ਉਸ ਨੂੰ ਇਹ ਚਿੱਤ ਵਿੱਚ ਨਹੀਂ ਵਸਾਉਂਦਾ। ਅਰਦਾਸ ਕਰੀਏ ਪ੍ਰਮਾਤਮਾ ਮਿਹਰ ਕਰੇ।

**੧. ਤੂ ਠਾਕੁਰੁ ਤੁਮ ਪਹਿ ਅਰਦਾਸਿ॥**

**੨. ਜੀਉ ਪਿੰਡੁ ਸਭੁ ਤੇਰੀ ਰਾਸਿ॥**

੩. ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥

੪. ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥

੫. ਕੋਇ ਨ ਜਾਨੈ ਤੁਮਰਾ ਅੰਤੁ॥

੬. ਊਚੇ ਤੇ ਊਚਾ ਭਗਵੰਤ॥

੭. ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥

੮. ਤੁਮ ਤੇ ਹੋਇ ਸੁ ਆਗਿਆਕਾਰੀ॥

੯. ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥

੧੦. ਨਾਨਕ ਦਾਸ ਸਦਾ ਕੁਰਬਾਨੀ॥ ੮॥ ੪॥

ਪਦ ਅਰਥ - ਪਿੰਡੁ=ਸਰੀਰ। ਰਾਸਿ=ਪੂੰਜੀ। ਬਾਰਿਕ= ਬੱਚੇ। ਭਗਵੰਤ=ਭਾਗਾਂ ਦੇ ਦੇਣ ਵਾਲਾ, ਪ੍ਰਭੂ! ਸੂਤ੍ਰਿ=ਮਰਯਾਦਾ, ਆਗਿਆ ਵਿਚ। ਧਾਰੀ=ਖੜੀ ਹੈ।



ਤੁਕ ਅਰਥ -

੧. ਹੇ ਵਾਹਿਗੁਰੂ ਤੂੰ ਮਾਲਕ ਹੈਂ, ਤੇਰੇ ਪਾਸ ਸਾਡੀ ਬੇਨਤੀ ਹੈ।

੨. ਇਹ ਸਰੀਰ ਤੇ ਸਭ ਤੇਰੀ ਪੂੰਜੀ (ਬਖਸ਼ਿਸ਼) ਹੈ।

੩. ਤੂੰ ਮਾਤਾ ਪਿਤਾ ਹੈਂ, ਅਸੀਂ ਤੇਰੇ ਬੱਚੇ ਹਾਂ।

੪. ਤੇਰੀ ਕ੍ਰਿਪਾ ਵਿਚ ਬਹੁਤ ਸੁਖ ਹਨ।

੫. ਤੁਹਾਡਾ ਅੰਤ ਕੋਈ ਨਹੀਂ ਜਾਣਦਾ।

੬. ਤੂੰ ਉਚਿਆਂ ਤੋਂ ਉੱਚਾ ਪ੍ਰਭੂ ਹੈਂ।

੭. ਸੰਸਾਰ ਦੀ ਸਾਰੀ ਸਮੱਗਰੀ ਤੁਹਾਡੀ ਆਗਿਆ ਵਿਚ ਖੜੀ ਹੈ।

੮. ਤੁਹਾਡੇ ਤੋਂ ਜੋ ਕੁਛ ਹੁੰਦਾ ਹੈ ਉਹ ਤੁਹਾਡੀ ਆਗਿਆ ਵਿਚ ਹੀ

ਹੁੰਦਾ ਹੈ।

੯. ਇਸ ਲੀਲਾ ਦੀ ਮਰਯਾਦਾ ਨੂੰ ਤੁਸੀਂ ਆਪ ਹੀ ਜਾਣਦੇ ਹੋ।

੧੦. ਗੁਰੂ ਜੀ ਫੁਰਮਾਉਂਦੇ ਹਨ - ਦਾਸ ਆਪ ਤੋਂ ਸਦਾ ਬਲਿਹਾਰੀ ਹੈ।

ਭਾਵ ਅਰਥ - ਜਿਸ ਪ੍ਰਮਾਤਮਾ ਨੇ ਇਸ ਪੁਰਸ਼ ਨੂੰ ਮਨੁੱਖਾ ਜਨਮ ਦੇ ਕੇ ਹਰ ਵਸਤੂ ਇਸ ਦੇ ਖਾਣ ਪੀਣ ਅਤੇ ਵਰਤਣ ਵਾਸਤੇ ਬਖਸ਼ਿਸ਼ ਕੀਤੀ ਹੈ, ਉਹ ਪ੍ਰਮਾਤਮਾਂ ਸਭ ਤੋਂ ਉੱਚਾ ਹੈ, ਸਭ ਪਦਾਰਥ ਉਸ ਦੇ ਹੁਕਮ ਵਿਚ ਹਨ। ਉਹ ਜੀਵਾਂ ਦੀ ਪਾਲਣਾ ਮਾਤਾ ਪਿਤਾ ਵਾਂਗ ਕਰਦਾ ਹੈ। ਉਸ ਅੱਗੇ ਸਦਾ ਬੇਨਤੀ ਕਰਦੇ ਰਹੀਏ ਅਤੇ ਉਸ ਦੀ ਆਗਿਆ ਨੂੰ ਸਿਰ ਮੱਥੇ ਤੇ ਮੰਨ ਕੇ ਉਸ ਤੋਂ ਸਦਾ ਬਲਿਹਾਰ ਜਾਈਏ।

## -- ਪੰਜਵੀਂ ਅਸਟਪਦੀ --

## ਸਲੋਕੁ ॥



**ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ॥**
**ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ॥੧॥**

ਪਦ ਅਰਥ - ਆਨ = ਹੋਰ। ਸੁਆਇ = ਸੁਆਦਾਂ ਵਿਚ, ਸੁਆਰਥਾਂ ਵਿਚ। ਕਹੂ = ਕਿਤੇ ਵੀ। ਸੀਝਈ = ਸਫਲ ਹੁੰਦੇ।

ਤੁਕ ਅਰਥ -

੧. ਦਾਤਾਂ ਦੇਣ ਵਾਲੇ ਮਾਲਕ ਨੂੰ ਛੱਡ ਕੇ, ਜੋ ਹੋਰਨਾਂ ਸੁਆਦਾਂ ਤਥਾ ਮਨੋਰਥਾਂ ਵਿਚ ਲੱਗਦੇ ਹਨ।

੨. ਗੁਰੂ ਜੀ ਫੁਰਮਾਉਂਦੇ ਹਨ, ਉਹ ਕਿਤੇ ਵੀ ਸਫਲ ਨਹੀਂ ਹੁੰਦੇ, ਪ੍ਰਮਾਤਮਾ ਦੇ ਨਾਮ ਤੋਂ ਬਿਨਾਂ, ਉਨ੍ਹਾਂ ਦੀ ਇੱਜ਼ਤ ਜਾਂਦੀ ਰਹਿੰਦੀ ਹੈ।

ਭਾਵ ਅਰਥ - ਪ੍ਰਮਾਤਮਾ ਜੋ ਇਸ ਪੁਰਸ਼ ਨੂੰ ਸਭ ਦਾਤਾਂ ਦੀ

ਬਖਸ਼ਿਸ਼ ਕਰਨ ਵਾਲਾ ਹੈ ਉਸ ਦੀ ਯਾਦ ਨੂੰ ਛੱਡਕੇ ਜਿਹੜੇ ਹੋਰਨਾਂ ਪਦਾਰਥਾਂ ਦੇ ਸੁਆਦਾਂ ਵਿਚ ਲੱਗੇ ਰਹਿੰਦੇ ਹਨ, ਉਨ੍ਹਾਂ ਨੂੰ ਦਰਗਾਹ ਵਿਚ ਆਦਰ ਸਤਿਕਾਰ ਨਹੀਂ ਮਿਲਦਾ, ਬੇ-ਇਜ਼ਤ ਹੁੰਦੇ ਹਨ।

## ਅਸਟਪਦੀ ॥

੧. ਦਸ ਬਸਤੂ ਲੇ ਪਾਛੈ ਪਾਵੈ ॥
੨. ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥
੩. ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥
੪. ਤਉ ਮੂੜਾ ਕਹੁ ਕਹਾ ਕਰੇਇ ॥
੫. ਜਿਸੁ ਠਾਕੁਰ ਸਿਉ ਨਾਹੀ ਚਾਰਾ ॥
੬. ਤਾ ਕਉ ਕੀਜੈ ਸਦ ਨਮਸਕਾਰਾ ॥
੭. ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥
੮. ਸਰਬ ਸੂਖ ਤਾਹੂ ਮਨਿ ਵੂਠਾ ॥
੯. ਜਿਸੁ ਜਨ ਅਪਨਾ ਹੁਕਮੁ ਮਨਾਇਆ ॥
੧੦. ਸਰਬ ਥੋਕ ਨਾਨਕ ਤਿਨਿ ਪਾਇਆ ॥ ੧ ॥

ਪਦ ਅਰਥ - ਪਾਛੈ = ਪਿਛੇ। ਬਿਖੋਟਿ = ਇਤਬਾਰ। ਹਿਰਿ = ਖੋਹ ਲਵੇ। ਕਹਾ = ਕੀ? ਚਾਰਾ = ਜ਼ੋਰ। ਸਦ = ਸਦਾ। ਵੂਠਾ = ਵੱਸੇ ਹਨ। ਥੋਕ = ਪਦਾਰਥ।

ਤੁਕ ਅਰਥ -

੧. ਇਹ ਜੀਵ ਪ੍ਰਮਾਤਮਾ ਦੀਆਂ ਬਖਸ਼ਿਸ਼ ਕੀਤੀਆਂ ਹੋਈਆਂ ਦਸ ਚੀਜ਼ਾਂ ਤਾਂ ਪਿਛੇ ਪਾ ਦੇਂਦਾ ਹੈ।

੨. ਅਤੇ ਇਕ ਚੀਜ਼ ਦੇ ਨਾ ਮਿਲਣ ਕਰਕੇ ਆਪਣਾ ਇਤਬਾਰ ਗੁਆ ਲੈਂਦਾ ਹੈ।

੩. ਜੇ ਪ੍ਰਮਾਤਮਾ ਇਕ ਚੀਜ਼ (ਜੋ ਇਹ ਮੰਗਦਾ ਹੈ) ਨਾ ਦੇਵੇ ਅਤੇ (ਪਹਿਲੀਆਂ ਦਿਤੀਆਂ ਹੋਈਆਂ ਦਸ) ਵੀ ਖੋਹ ਲਵੇ।

੪. ਤਦ ਦਸੋ ਏਹ ਮੂਰੱਖ ਫੇਰ ਕੀ ਕਰੇਗਾ?

੫. ਜਿਸ ਮਾਲਕ ਨਾਲ ਜ਼ੋਰ ਨਹੀਂ ਚਲ ਸਕਦਾ।

੬. ਉਸ ਨੂੰ ਸਦਾ ਹੀ ਨਮਸ਼ਕਾਰ ਹੀ ਕਰਨੀ ਚਾਹੀਦੀ ਹੈ।

੭. ਜਿਸ ਦੇ ਮਨ ਵਿਚ ਪ੍ਰਮਾਤਮਾ ਮਿੱਠਾ (ਪਿਆਰਾ) ਲੱਗਦਾ ਹੈ।

੮. ਸਾਰੇ ਸੁਖ ਉਸ ਦੇ ਮਨ ਵਿਚ ਵੱਸਦੇ ਹਨ।

੯. ਜਿਸ ਪੁਰਸ਼ ਤੋਂ ਪ੍ਰਮਾਤਮਾ ਨੇ ਆਪਣਾ ਹੁਕਮ ਮੰਨਵਾਇਆ ਹੈ।

੧੦. ਉਸ ਨੇ ਸਾਰੇ ਪਦਾਰਥ ਹੀ ਪਾ ਲਏ ਹਨ।



ਭਾਵ ਅਰਥ - ਪ੍ਰਮਾਤਮਾ ਦੇ ਦਿਤੇ ਉਤੇ ਸੰਤੋਖ ਰੱਖਣਾ ਚਾਹੀਦਾ ਹੈ। ਜੋ ਕੁਛ ਉਸ ਨੇ ਦਿੱਤਾ ਹੈ ਉਸ ਵਾਸਤੇ ਉਸ ਦਾ ਧੰਨਵਾਦ ਕਰਨਾ ਅਤੇ ਅਗੋਂ ਹੋਰ ਲੈਣ ਵਾਸਤੇ ਉਸ ਅੱਗੇ ਬੇਨਤੀ ਕਰਨੀ ਚਾਹੀਦੀ ਹੈ, ਰੋਸ ਨਹੀਂ ਕਰਨਾ ਚਾਹੀਦਾ, ਕਿਉਂਕਿ ਆਪਣੇ ਜ਼ੋਰ ਨਾਲ ਪੁਰਸ਼ ਕੋਈ ਵਸਤੂ ਵੀ ਪ੍ਰਾਪਤ ਨਹੀਂ ਕਰਦਾ। ਜੈਸਾ ਕਿ -

ਜੋਰੁ ਨ ਮੰਗਣਿ ਦੇਣਿ ਨ ਜੋਰੁ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ॥
ਜੋਰੁ ਨ ਰਾਜਿ ਮਾਲਿ ਮਨਿ ਸੋਰੁ॥ (ਜਪੁ ਜੀ)

ਸਾਰੇ ਪਦਾਰਥ ਅਤੇ ਸੁਖਾਂ ਦੀ ਪ੍ਰਾਪਤੀ ਵਾਹਿਗੁਰੂ ਦਾ ਭਾਣਾ ਮੰਨਣ ਵਿਚ ਹੈ। ਉਸ ਦੇ ਦਿੱਤੇ ਉਤੇ ਨਿਸਚਾ ਰੱਖਣਾ ਚਾਹੀਦਾ ਹੈ।

## ੧. ਅਗਨਤ ਸਾਹੁ ਅਪਨੀ ਦੇ ਰਾਸਿ॥

੨. ਖਾਤ ਪੀਤ ਬਰਤੈ ਅਨਦ ਉਲਾਸਿ॥
੩. ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ॥
੪. ਅਗਿਆਨੀ ਮਨਿ ਰੋਸੁ ਕਰੇਇ॥
੫. ਅਪਨੀ ਪਰਤੀਤਿ ਆਪ ਹੀ ਖੋਵੈ॥
੬. ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ॥
੭. ਜਿਸ ਕੀ ਬਸਤੁ ਤਿਸੁ ਆਗੈ ਰਾਖੈ॥
੮. ਪ੍ਰਭ ਕੀ ਆਗਿਆ ਮਾਨੈ ਮਾਥੈ॥
੯. ਉਸ ਤੇ ਚਉਗੁਨ ਕਰੈ ਨਿਹਾਲੁ॥
੧੦. ਨਾਨਕ ਸਾਹਿਬੁ ਸਦਾ ਦਇਆਲੁ॥ ੨ ॥

ਪਦ ਅਰਥ - ਅਗਨਤ = ਬੇਗਿਣਤ, ਬੇਅੰਤ। ਸਾਹੁ = ਮਾਲਕ। ਉਲਾਸਿ = ਖ਼ੁਸ਼ੀ। ਅਮਾਨ = ਅਮਾਨਤ।

ਤੁਕ ਅਰਥ -

੧ ਮਾਲਕ ਆਪਣੀ ਬੇਅੰਤ ਦਾਤਾਂ ਦੀ ਪੂੰਜੀ ਇਸ ਪੁਰਸ਼ ਨੂੰ ਦੇਂਦਾ ਹੈ।
੨ ਜਿਸ ਨੂੰ ਇਹ ਖਾਂਦਾ ਪੀਂਦਾ ਅਤੇ ਵਰਤਦਾ ਹੋਇਆ ਅਨੰਦ ਤੇ ਖ਼ੁਸ਼ੀਆਂ ਕਰਦਾ ਹੈ।
੩. ਜੇ ਆਪਣੀ ਦਿੱਤੀ ਹੋਈ ਅਮਾਨਤ ਵਿਚੋਂ ਦਾਤਾਂ ਕੁਛ ਵਾਪਸ ਲੈ ਲਵੇ।
੪. ਤਾਂ ਫਿਰ ਇਹ ਗਿਆਨ-ਹੀਨ ਜੀਵ ਮਨ 'ਚ ਗੁੱਸਾ ਕਰਦਾ ਹੈ।
੫. ਇਸ ਤਰ੍ਹਾਂ ਇਹ ਆਪਣੀ ਪ੍ਰਤੀਤ ਆਪ ਹੀ ਗਵਾ ਲੈਂਦਾ ਹੈ।
੬. ਫੇਰ ਇਸ ਦਾ ਭਰੋਸਾ ਨਹੀਂ ਹੁੰਦਾ। (ਜੋ ਰੱਖੀ ਹੋਈ ਅਮਾਨਤ ਨੂੰ

ਵਾਪਸ ਦੇਣ ਲਗਿਆਂ ਬੁਰਾ ਮਨਾਂਦਾ ਹੈ, ਉਸ ਦਾ ਵਿਸਾਹ ਜਾਂਦਾ ਰਹਿੰਦਾ ਹੈ ਅਤੇ ਮੁੜ ਉਸ ਪਾਸ ਕੋਈ ਅਮਾਨਤ ਨਹੀਂ ਰੱਖਦਾ)।

੭. ਜਿਸ ਦੀ ਚੀਜ਼ ਹੋਵੇ, ਜੇ ਉਹ ਮੰਗੇ ਤਾਂ (ਤਤਕਾਲ ਹੀ ਪ੍ਰਸੰਨਤਾ ਨਾਲ) ਉਸ ਦੇ ਅੱਗੇ ਰੱਖ ਦੇਵੇ।

੮. ਮਾਲਕ ਦੀ ਆਗਿਆ ਨਾਲ ਸਿਰ ਮੱਥੇ ਉਤੇ ਮੰਨੇ।

੯. ਮਾਲਕ ਪ੍ਰਸੰਨ ਹੋ ਕੇ ਚਾਰ ਗੁਣਾਂ ਵਧੇਰੇ ਪਦਾਰਥ ਦੇ ਕੇ ਨਿਹਾਲ ਕਰ ਦੇਂਦਾ ਹੈ।

੧੦. ਮਾਲਕ ਸਦਾ ਹੀ ਦਇਆ ਕਰਨ ਵਾਲਾ ਹੈ।

ਭਾਵ ਅਰਥ - ਮਨੁੱਖਾ ਸਰੀਰ ਪੁੱਤਰ ਇਸਤਰੀ ਤੇ ਧਨ ਸੰਪਦਾ ਆਦਿਕ ਬੇਅੰਤ ਦਾਤਾਂ ਦੀ ਪੂੰਜੀ ਪ੍ਰਮਾਤਮਾ ਨੇ ਇਸ ਪੁਰਸ਼ ਨੂੰ ਦਿੱਤੀ ਹੋਈ ਹੈ। ਜੇ ਕੋਈ ਸਰੀਰ ਦਾ ਅੰਗ ਭੰਗ ਹੋ ਜਾਏ ਜਾਂ ਜੇ ਕੋਈ ਸਨਬੰਧੀ ਮਰ ਜਾਏ ਤਾਂ ਜੇ ਧਨ ਸੰਪਦਾ ਦਾ ਨੁਕਸਾਨ ਹੋ ਜਾਏ ਤਾਂ ਫਿਰ ਇਹ ਜੀਵ ਪ੍ਰਮਾਤਮਾ ਨੂੰ ਦੋਸ਼ ਦੇਂਦਾ ਹੈ ਅਤੇ ਬੁਰਾ ਭਲਾ ਕਹਿੰਦਾ ਹੈ। ਪਰ ਇਹ ਇਸ ਗੱਲ ਨੂੰ ਨਹੀਂ ਵੀਚਾਰਦਾ ਕਿ ਇਹ ਸਭ ਕੁਛ ਉਸ ਦਾ ਹੀ ਦਿੱਤਾ ਹੋਇਆ ਹੈ। ਅਤੇ ਜੇ ਕੋਈ ਸ਼ੈ ਉਸ ਨੇ ਸਾਡੇ ਕਰਮਾਂ ਅਨੁਸਾਰ ਵਾਪਸ ਲੈ ਲਈ ਹੈ ਤਾਂ ਫਿਰ ਰੋਸ ਨਹੀਂ ਕਰਨਾ ਚਾਹੀਦਾ।

**ਅੰਤਰਾ - ਜਿਸ ਕੀ ਬਸਤੁ ਤਿਸੁ ਆਗੈ ਰਾਖੈ॥**

**ਪ੍ਰਭ ਕੀ ਆਗਿਆ ਮਾਨੈ ਮਾਥੈ॥**

ਜੈਸਾ ਕਿ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਦੋ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਮਾਹੀ ਪਾਸੋਂ ਸਾਕਾ ਸੁਣ ਕੇ ਬਚਨ ਕੀਤਾ ਸੀ - ਹੇ ਅਕਾਲ ਪੁਰਖ! ਤੇਰੀ ਅਮਾਨਤ ਤੈਨੂੰ ਪਹੁੰਚ ਗਈ ਹੈ, ਮੈਂ ਤੇਰੇ ਪਾਸੋਂ ਸੁਰਖਰੂ ਹੋ ਗਿਆ ਹਾਂ, ਤੇਰਾ ਧੰਨਵਾਦ ਹੈ।

ਜਦ ਅੱਠ ਨੌਂ ਮਹੀਨੇ ਅਨੰਦਪੁਰ ਨੂੰ ਘੇਰਾ ਪਾ ਕੇ ਪਹਾੜੀ ਰਾਜੇ ਅਤੇ

ਤੁਰਕ ਸੈਨਾਂ ਗੁਰੂ ਜੀ ਨੂੰ ਜਿੱਤ ਨਾ ਸਕੇ ਤਾਂ ਉਹਨਾਂ ਨੇ ਗਊ ਅਤੇ ਕੁਰਾਨ ਦੀਆਂ ਕਸਮਾਂ ਖਾ ਕੇ ਗੁਰੂ ਜੀ ਨੂੰ ਭਰੋਸਾ ਦਿੱਤਾ ਕਿ ਜੇ ਆਪ ਕਿਲ੍ਹਾ ਖਾਲੀ ਕਰ ਜਾਓ ਤਾਂ ਅਸੀਂ ਆਪ ਜੀ ਨਾਲ ਕੋਈ ਲੜਾਈ ਝਗੜਾ ਨਹੀਂ ਕਰਾਂਗੇ। ਜਿਸ ਪਾਸੇ ਤੁਹਾਡੀ ਮਰਜ਼ੀ ਹੋਵੇ ਚਲੇ ਜਾਣਾ।

ਜਦ ਗੁਰੂ ਜੀ ਇਨ੍ਹਾਂ ਦੀਆਂ ਕਸਮਾਂ ਉਤੇ ਭਰੋਸਾ ਕਰਕੇ ੫ - ੬ ਪੋਹ ਦੀ ਰਾਤ ਸੰਮਤ ੧੭੬੧ ਨੂੰ ਕਿਲ੍ਹਾ ਖਾਲੀ ਕਰਕੇ ਰੋਪੜ ਨੂੰ ਜਾ ਰਹੇ ਸਨ ਤਾਂ ਇਹਨਾਂ ਝੂਠਿਆਂ ਪਹਾੜੀਆਂ ਅਤੇ ਤੁਰਕਾਂ ਨੇ ਪਿੱਛਾ ਕਰਕੇ ਸਰਸਾ ਨਦੀ ਪਾਸ ਸਿੰਘਾਂ ਉਤੇ ਹਮਲਾ ਕਰ ਦਿੱਤਾ। ਅਚਾਨਕ ਰਾਤ ਦੇ ਹਨੇਰੇ ਵਿਚ ਇਸ ਵਿਸਾਹ ਘਾਤੀ ਹਮਲੇ ਨਾਲ ਸਿੰਘ ਇਕ ਦੂਜੇ ਨਾਲੋਂ ਨਿੱਖੜ ਗਏ। ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਆਪਣੇ ਇਕ ਸੇਵਕ ਗੰਗੂ ਬ੍ਰਾਹਮਣ ਦੇ ਨਾਲ ਉਸ ਦੇ ਪਿੰਡ ਖੇੜੀ ਚਲੇ ਗਏ ਅਤੇ ਮੁਰਿੰਡੇ ਦੇ ਹਾਕਮਾਂ ਨੇ ਗ੍ਰਿਫਤਾਰ ਕਰਕੇ ਸਰਹਿੰਦ ਦੇ ਸੂਬੇ ਪਾਸ ਭੇਜ ਦਿੱਤਾ। ਵਜ਼ੀਰ ਖਾਂ ਸੂਬਾ ਸਰਹਿੰਦ ਨੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਜੀ ਤੇ ਫਤਹਿ ਸਿੰਘ ਜੀ ਨੂੰ ਆਖਿਆ ਕਿ ਮੁਸਲਮਾਨ ਹੋ ਜਾਓ, ਨਹੀਂ ਤਾਂ ਕਤਲ ਕਰ ਦਿਤੇ ਜਾਓਗੇ। ਜਦ ਸਾਹਿਬਜ਼ਾਦਿਆਂ ਨੇ ਮੁਸਲਮਾਨ ਹੋਣਾ ਨਾ ਮੰਨਿਆ ਤਾਂ ਸੂਬੇ ਨੇ ਸਾਹਿਬਜ਼ਾਦਿਆਂ ਨੂੰ ਨੀਂਹਾਂ ਵਿਚ ਚਿਣ ਕੇ ੧੩ ਪੋਹ ਨੂੰ ਕਤਲ ਕਰਵਾ ਦਿੱਤਾ ਸੀ।

ਇਧਰ ਮਾਤਾ ਸੁੰਦਰੀ ਜੀ ਤੇ ਸਾਹਿਬ ਦੇਵਾਂ ਜੀ ਨੂੰ ਗੁਰੂ ਜੀ ਨੇ ਰੋਪੜ ਤੋਂ ਭਾਈ ਮਨੀ ਸਿੰਘ ਨਾਲ ਦਿੱਲੀ ਭੇਜ ਦਿੱਤਾ ਅਤੇ ਚਾਲੀ ਕੁ ਸਿਖਾਂ ਨਾਲ ਚਮਕੌਰ ਦੀ ਗੜ੍ਹੀ ਵਿਚ ਮੋਰਚਾਬੰਦੀ ਕਰਕੇ ਦੁਸ਼ਮਨ ਫੌਜਾਂ ਨਾਲ ੮ - ੯ ਪੋਹ ਨੂੰ ਡਟ ਕੇ ਮੁਕਾਬਲਾ ਕੀਤਾ, ਜਿਸ ਵਿਚ ਦੋ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਜੀ ਤੇ ਜੁਝਾਰ ਸਿੰਘ ਜੀ ਅਤੇ ੩੫ ਸਿੰਘ ਸ਼ਹੀਦ ਹੋ ਗਏ।

ਏਥੇ ਚਮਕੌਰ ਦੀ ਗੜ੍ਹੀ ਵਿਚੋਂ ਗੁਰੂ ਜੀ ਆਪ ਤਿੰਨ ਸਿੰਘਾਂ ਨਾਲ ਰਾਤ ਸਮੇਂ ਦੁਸ਼ਮਨ ਫੌਜ਼ਾਂ ਵਿਚੋਂ ਨਿਕਲਕੇ ਮਾਛੀਵਾੜੇ ਪਹੁੰਚ ਗਏ ਅਤੇ ਉਥੋਂ ਉੱਚ ਦੇ ਪੀਰ ਬਣ ਕੇ ਮਾਲਵੇ ਦੇਸ਼ ਵਿਚ ਪੁੱਜ ਗਏ। ਜ਼ਿਲਾ ਲੁਧਿਆਣਾ ਦੇ ਪਿੰਡ ਰਾਏ ਕੋਟ ਦੇ ਸਰਦਾਰ ਰਾਏ ਕੱਲਾ ਨੇ ਆਪ ਜੀ ਨੂੰ ਬੜੇ ਸਤਿਕਾਰ ਨਾਲ ਆਪਣੇ ਪਾਸ ਰਖਿਆ ਅਤੇ ਆਪਣੇ ਮੱਝਾਂ ਦੇ ਚਰਵਾਹੇ ਮਾਹੀ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਲੈਣ ਵਾਸਤੇ ਸਰਹਿੰਦ ਭੇਜਿਆ। ਸਰਹਿੰਦ ਤੋਂ ਵਾਪਸ ਆਣ ਕੇ ਜਦ ਮਾਹੀ ਨੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਸਾਰਾ ਸਾਕਾ ਆਪ ਜੀ ਨੂੰ ਸੁਣਾਇਆ ਤਾਂ ਆਪ ਜੀ ਨੇ ਅਕਾਲ ਪੁਰੱਖ ਦੇ ਭਾਣੇ ਨੂੰ ਮੁਖ ਰੱਖ ਕੇ ਬਚਨ ਕੀਤਾ-

ਜਿਸ ਕੀ ਬਸਤੁ ਤਿਸੁ ਆਗੈ ਰਾਖੈ॥
ਪ੍ਰਭ ਕੀ ਆਗਿਆ ਮਾਨੈ ਮਾਥੈ॥

੧. ਅਨਿਕ ਭਾਤਿ ਮਾਇਆ ਕੇ ਹੇਤ॥
੨. ਸਰਪਰ ਹੋਵਤ ਜਾਨੁ ਅਨੇਤ॥
੩. ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥
੪. ਓਹ ਬਿਨਸੈ ਉਹੁ ਮਨਿ ਪਛੁਤਾਵੈ॥
੫. ਜੋ ਦੀਸੈ ਸੋ ਚਾਲਨਹਾਰੁ॥
੬. ਲਪਟਿ ਰਹਿਓ ਤਹ ਅੰਧ ਅੰਧਾਰੁ॥
੭. ਬਟਾਊ ਸਿਉ ਜੋ ਲਾਵੈ ਨੇਹ॥
੮. ਤਾ ਕਉ ਹਾਥਿ ਨ ਆਵੈ ਕੇਹ॥
੯. ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ॥

# ੧੦. ਕਰਿ ਕਿਰਪਾ ਨਾਨਕ ਆਪਿ ਲਏ ਲਾਈ॥ ੩ ॥

ਪਦ ਅਰਥ - ਅਨਿਕ = ਅਨੇਕ। ਹੇਤ = ਪਿਆਰ। ਸੰਰਪਰ = ਨਿਸਚੇ। ਅਨੇਤ = ਨਾਸ਼ਵੰਤ। ਬਟਾਊ = ਰਾਹੀ, ਮੁਸਾਫਿਰ।

ਤੁਕ ਅਰਥ -

੧. ਅਨੇਕ ਤਰ੍ਹਾਂ ਦੇ ਮਾਇਆ ਦੇ ਪਿਆਰ ਵਾਲੇ ਜੋ ਪਦਾਰਥ ਹਨ।

੨. ਨਿਸਚਾ ਕਰਕੇ ਜਾਣੋ ਕਿ ਇਹ ਸਭ ਨਾਸ਼ ਹੋ ਜਾਣ ਵਾਲੇ ਨਾਸ਼ਵੰਤ ਹਨ।

੩. (ਜੈਸਾ ਕਿ) ਬ੍ਰਿਛ ਦੀ ਛਾਇਆ ਨਾਲ ਜੋ ਕੋਈ ਪ੍ਰੀਤੀ ਲਾਉਂਦਾ ਹੈ।

੪. ਜਦ ਉਹ ਛਾਇਆ ਨਾਸ ਹੋ ਜਾਂਦੀ ਹੈ ਤਾਂ ਉਹ (ਪ੍ਰੀਤੀ ਲਾਉਣ ਵਾਲਾ) ਪਸਚਾਤਾਪ ਕਰਦਾ ਹੈ।

੫. ਇਹ ਸੰਸਾਰ ਜੋ ਦਿਸ ਰਿਹਾ ਹੈ. ਇਹ ਨਾ ਠਹਿਰਨ ਵਾਲਾ (ਨਾਸ਼ਵੰਤ) ਹੈ।



੬. ਪਰ ਇਹ ਅਤਿਅੰਤ ਅੰਨ੍ਹਾਂ ਪੁਰਸ਼ ਉਸ ਨਾਲ ਚੰਬੜ ਰਿਹਾ ਹੈ।

੭. ਰਾਹੀ ਨਾਲ ਜੋ ਕੋਈ ਪ੍ਰੀਤੀ ਲਾਉਂਦਾ ਹੈ।

੮. ਉਸ ਦੇ ਹੱਥ ਕੁਛ ਨਹੀਂ ਆਉਂਦਾ।

੯. ਹੇ ਮਨਾ! ਵਾਹਿਗੁਰੂ ਦੇ ਨਾਮ ਦੀ ਪ੍ਰੀਤੀ ਸੁਖ ਦੇਣ ਵਾਲੀ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਇਹ ਪ੍ਰੀਤੀ ਉਹ ਆਪ ਹੀ ਕਿਰਪਾ ਕਰਕੇ ਜੀਵ ਨੂੰ ਲਾ ਲੈਂਦਾ ਹੈ।

ਭਾਵ ਅਰਥ - ਕੋਈ ਸ਼ੈ ਵੀ ਇਸ ਸੰਸਾਰ ਵਿਚ ਥਿਰ ਰਹਿਣ ਵਾਲੀ ਨਹੀਂ ਹੈ। ਸਮੇਂ ਅਨੁਸਾਰ ਅੱਗੇ ਪਿੱਛੇ ਕਰਕੇ ਸਭ ਨਾਸ਼ ਹੋ ਜਾਣ ਵਾਲੀਆਂ ਹਨ। ਇਨ੍ਹਾਂ ਨਾਲ ਪ੍ਰੀਤੀ ਕਰਨੀ ਬੇਅਰਥ ਹੈ. ਪ੍ਰਮਾਤਮਾ ਦੇ ਨਾਮ ਨਾਲ ਪ੍ਰੀਤੀ ਕਰੋ ਜੋ ਥਿਰ ਰਹਿਣ ਵਾਲਾ ਅਤੇ ਸਦਾ ਸਹਾਈ ਹੁੰਦਾ ਹੈ।

੧. ਮਿਥਿਆ ਤਨੁ ਧਨੁ ਕੁਟੰਬੁ ਸਬਾਇਆ ॥
੨. ਮਿਥਿਆ ਹਉਮੈ ਮਮਤਾ ਮਾਇਆ ॥
੩. ਮਿਥਿਆ ਰਾਜ ਜੋਬਨ ਧਨ ਮਾਲ ॥
੪. ਮਿਥਿਆ ਕਾਮ ਕ੍ਰੋਧ ਬਿਕਰਾਲ ॥
੫. ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥
੬. ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥
੭. ਮਿਥਿਆ ਧ੍ਰੋਹ ਮੋਹ ਅਭਿਮਾਨੁ ॥
੮. ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥
੯. ਅਸਥਿਰੁ ਭਗਤਿ ਸਾਧ ਕੀ ਸਰਨ ॥
੧੦. ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥ ੪ ॥



ਪਦ ਅਰਥ - ਮਿਥਿਆ = ਝੂਠ, ਨਾਸ਼ਵੰਤ। ਸਬਾਇਆ = ਸਾਰਾ। ਮਮਤਾ = ਅਪਣੱਤ। ਬਿਕਰਾਲ = ਭਿਆਨਕ। ਹਸਤੀ = ਹਾਥੀ। ਅਸ੍ਵ = ਘੋੜੇ। ਪੇਖਿ = ਵੇਖ ਕੇ। ਹਸਤਾ = ਹੱਸਦਾ ਹੈ। ਆਪਸ = ਆਪਣੇ।

ਤੁਕ ਅਰਥ -

੧. ਇਹ ਸਰੀਰ, ਧਨ ਅਤੇ ਸਾਰਾ ਪ੍ਰਵਾਰ ਝੂਠ (ਨਾਸ਼ਵੰਤ) ਹਨ।
੨. ਮੈਂ ਮੇਰੀ ਤੇ ਮਾਇਆ ਦਾ ਹੰਕਾਰ ਵੀ ਝੂਠਾ ਹੈ।
੩. ਰਾਜ ਜੁਆਨੀ ਧਨ ਅਤੇ ਮਾਲ ਵੀ ਮਿਥਿਆ ਹਨ।
੪. ਕਾਮ ਅਤੇ ਭਿਆਨਕ ਕਰੋਧ ਵੀ ਨਾਸ਼ਵੰਤ ਹਨ।
੫. ਰਥ, ਹਾਥੀ ਘੋੜੇ ਤੇ ਬਸਤ੍ਰ ਵੀ ਝੂਠੇ ਹਨ।

੬. ਮਾਇਆ ਦੇ ਰੰਗ ਵੇਖਕੇ ਖੁਸ਼ੀਆਂ ਨਾਲ ਹੱਸਣਾ ਵੀ ਝੂਠਾ ਹੈ।

੭. ਦੂਸਰਿਆਂ ਨਾਲ ਧੋਖਾ ਕਰਨਾ, (ਆਪਣਿਆਂ ਨਾਲ ਮੋਹ) ਅਤੇ ਹੰਕਾਰ ਵੀ ਬੇਅਰਥ ਹੈ।

੮. ਆਪਣੇ ਆਪ ਉਤੇ ਗੁਮਾਨ ਕਰਨਾ ਵੀ ਝੂਠਾ ਹੈ।

੯. ਸਦਾ ਰਹਿਣ ਵਾਲੀ ਪ੍ਰਭੂ ਦੀ ਭਗਤੀ ਅਤੇ ਸਾਧੂ ਦੀ ਸ਼ਰਨ (ਸੰਗਤ) ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਹਰੀ ਦੇ ਚਰਨਾਂ ਨੂੰ ਸਿਮਰ ਸਿਮਰ ਕੇ ਪੁਰਸ਼ ਜੀਉਂਦਾ ਹੈ।

ਭਾਵ ਅਰਥ - ਪਿਛਲੀ ਪਉੜੀ ਵਿਚ ਦੱਸਿਆ ਸੀ ਕਿ ਸੰਸਾਰ ਦੇ ਪਦਾਰਥਾਂ ਨਾਲ ਪ੍ਰੀਤੀ ਜੋੜਨੀ ਨਿਸਫਲ ਹੈ। ਇਸ ਪਉੜੀ ਵਿਚ ਸੰਸਾਰ ਦੇ ਉਹਨਾਂ ਮੁਖ ਮੁਖ ਪਦਾਰਥਾਂ ਦਾ ਵੇਰਵਾ ਕਰਕੇ ਦੱਸਿਆ ਹੈ, ਜੋ ਹਨ ਤਾਂ ਨਾਸ਼ਵੰਤ ਪਰ ਇਹ ਜੀਵ ਉਹਨਾਂ ਨੂੰ ਸੱਤ ਸਮਝ ਕੇ ਉਹਨਾਂ ਦਾ ਮਾਣ ਕਰਦਾ ਹੈ ਕਿ ਮੇਰੇ ਹਨ। ਪਰੰਤੂ ਜਦ ਸੁਆਸ ਅੰਤ ਹੋ ਜਾਂਦੇ ਹਨ ਤਾਂ ਫਿਰ ਨਾ ਮੈਂ ਰਹਿੰਦੀ ਹੈ ਅਤੇ ਨਾ ਹੀ ਮੇਰੀ ਰਹਿੰਦੀ ਹੈ। ਇਹ ਮੈਂ ਹਾਂ ਤੇ ਉਹ ਚੀਜ਼ ਮੇਰੀ ਹੈ ਦੋਵੇਂ ਹੀ ਸੁਆਸਾਂ ਦੇ ਨਾਲ ਖਤਮ ਹੋ ਜਾਂਦੀਆਂ ਹਨ। ਅੰਤ ਵਿਚ ਸੁਝਾਉ ਹੈ ਕੇਵਲ ਪ੍ਰਮਾਤਮਾ ਦਾ ਭਜਨ ਸਿਮਰਨ ਹੀ ਜੀਵ ਦਾ ਸੱਚਾ ਜੀਵਨ ਹੈ ਮੈਂ ਮੇਰੀ ਵਾਲਾ ਜੀਵਨ ਝੂਠਾ ਜੀਵਨ ਹੈ।

**੧. ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ ॥**
**੨. ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥**
**੩. ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥**
**੪. ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥**

੫. ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ॥
੬. ਮਿਥਿਆ ਮਨ ਪਰ ਲੋਭ ਲੁਭਾਵਹਿ॥
੭. ਮਿਥਿਆ ਤਨ ਨਹੀ ਪਰਉਪਕਾਰਾ॥
੮. ਮਿਥਿਆ ਬਾਸੁ ਲੇਤ ਬਿਕਾਰਾ॥
੯. ਬਿਨੁ ਬੂਝੇ ਮਿਥਿਆ ਸਭ ਭਏ॥
੧੦. ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ॥ ੫ ॥

ਪਦ ਅਰਥ - ਮਿਥਿਆ = ਬੇਅਰਥ, ਨਿਸਫਲ। ਹਸਤ = ਹੱਥ। ਪਰ ਦਰਬ = ਪਰਾਇਆ ਧਨ। ਹਿਰਹਿ = ਚੁਰਾਉਂਦੇ। ਪੇਖਤ = ਵੇਖਦੇ। ਪਰ ਤ੍ਰਿਅ = ਪਰਾਈ ਇਸਤ੍ਰੀ। ਰੂਪਾਦ = ਰੂਪ ਆਦਿਕ। ਅਨ ਸ੍ਵਾਦ = ਹੋਰ ਸੁਆਦ (ਨਾਮ ਤੋਂ ਬਿਨਾਂ)। ਪਰ ਬਿਕਾਰ = ਪਰਾਇਆ ਬੁਰਾ। ਪਰ ਲੋਭ = ਪਰਾਏ ਧਨ ਦਾ ਲੋਭ। ਬਾਸੁ = ਵਾਸ਼ਨਾ। ਬਿਕਾਰਾ = ਵਿਕਾਰਾਂ ਦੀ।

ਤੁਕ ਅਰਥ -

੧. ਉਹ ਕੰਨ ਨਿਸਫਲ ਹਨ ਜੋ ਪ੍ਰਾਣੀ ਨਿੰਦਿਆ ਸੁਣਦੇ ਹਨ।

੨. ਉਹ ਹੱਥ ਨਿਸਫਲ ਹਨ ਜੋ ਪਰਾਏ ਧਨ ਨੂੰ ਚੁਰਾਂਦੇ ਹਨ।

੩. ਉਹ ਅੱਖਾਂ ਨਿਸਫਲ ਹਨ ਜੋ ਪਰਾਈ ਇਸਤ੍ਰੀ ਦਾ ਰੂਪ ਆਦਿਕ ਵੇਖਦੀਆਂ ਹਨ।

੪. ਜੀਭ੍ਹਾ ਨਿਸਫਲ ਹੈ ਜੋ ਪਦਾਰਥਾਂ ਦੇ ਹੋਰ ਸੁਆਦਾਂ ਵਿਚ ਲੱਗੀ ਹੋਈ ਹੈ (ਨਾਮ ਦਾ ਰਸ ਨਹੀਂ ਲੈਂਦੀ)।

੫. ਉਹ ਪੈਰ ਨਿਸਫਲ ਹਨ ਜੋ ਪਰਾਇਆ ਬੁਰਾ ਕਰਨ ਵਾਸਤੇ ਦੌੜਦੇ ਹਨ।

੬. ਉਹ ਮਨ ਨਿਸਫਲ ਹੈ ਜੋ ਪਰਾਏ ਧਨ ਦੇ ਲੋਭ ਵਿਚ ਲਭਾਇਮਾਨ ਹੁੰਦਾ ਹੈ।

੭. ਉਹ ਸਰੀਰ ਨਿਸਫਲ ਹੈ ਜੋ ਪਰ-ਉਪਕਾਰੀ ਨਹੀਂ ਹੈ।

੮. ਉਹ ਨੱਕ ਨਿਸਫਲ ਹੈ ਜੋ ਵਿਕਾਰਾਂ ਦੀ ਵਾਸ਼ਨਾਂ ਲੈਂਦਾ ਹੈ।

੯. ਬੁਰਾ ਭਲਾ ਸਮਝਣ ਤੋਂ ਬਿਨਾਂ ਸਾਰੇ ਅੰਗ ਨਿਸਫਲ ਹੀ ਹੋਏ ਹਨ।

੧੦. ਗੁਰੂ ਜੀ ਕਹਿੰਦੇ ਹਨ - ਉਹ ਦੇਹ ਸਫਲ ਹੈ ਜੋ ਹਰ ਸਮੇਂ ਹਰੀ ਦਾ ਨਾਮ ਲੈਂਦੀ ਹੈ।

ਭਾਵ ਅਰਥ - ਉਪਰਲੀ ਪਉੜੀ ਵਿਚ ਸੰਸਾਰ ਦੇ ਸਾਰੇ ਪਦਾਰਥ ਨਾਸ਼ਵੰਤ ਦੱਸੇ ਹਨ, ਇਸ ਵਿਚ ਸਰੀਰ ਤੇ ਉਸ ਦੇ ਸਾਰੇ ਕੰਮ ਕਰਨ ਵਾਲੇ ਅੰਗ ਨਿਸਫਲ ਕਥਨ ਕੀਤੇ ਹਨ। ਪੁਰਸ਼ ਨੂੰ ਸੰਸਾਰ ਦੇ ਪਦਾਰਥ ਤੇ ਆਪਣੇ ਸਰੀਰ ਉਤੇ ਹੀ ਬਹੁਤਾ ਮਾਣ ਹੁੰਦਾ ਹੈ। ਇਹਨਾਂ ਨੂੰ ਆਪਣਾ ਸਮਝ ਕੇ ਕਈ ਉਪਾਧੀਆਂ ਤੇ ਖਰਾਬੀਆਂ ਕਰਦਾ ਰਹਿੰਦਾ ਹੈ। ਪ੍ਰੰਤੂ ਸਤਿਗੁਰੂ ਜੀ ਨੇ ਫੁਰਮਾਇਆ ਹੈ ਕਿ ਇਹ ਸਾਰੇ ਨਾਸ਼ਵੰਤ ਤੇ ਨਿਸਫਲ ਹਨ ਇਨ੍ਹਾਂ ਦਾ ਮਾਣ ਤਿਆਗ ਕਰਕੇ ਪ੍ਰਮਾਤਮਾ ਦਾ ਨਾਮ ਜਪੋ ਅਤੇ ਆਪਣੀ ਦੇਹੀ ਨੂੰ ਸਫਲਾ ਕਰੋ।



**੧. ਬਿਰਥੀ ਸਾਕਤ ਕੀ ਆਰਜਾ ॥**
**੨. ਸਾਚ ਬਿਨਾ ਕਹ ਹੋਵਤ ਸੂਚਾ ॥**
**੩. ਬਿਰਥਾ ਨਾਮ ਬਿਨਾ ਤਨੁ ਅੰਧ ॥**
**੪. ਮੁਖਿ ਆਵਤ ਤਾ ਕੈ ਦੁਰਗੰਧ ॥**
**੫. ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥**
**੬. ਮੇਘ ਬਿਨਾ ਜਿਉ ਖੇਤੀ ਜਾਇ ॥**

# ੭. ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ ॥
# ੮. ਜਿਉ ਕਿਰਪਨ ਕੇ ਨਿਰਾਰਥ ਦਾਮ ॥
# ੯. ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ ॥
# ੧੦. ਨਾਨਕ ਤਾ ਕੈ ਬਲਿ ਬਲਿ ਜਾਉ ॥ ੬ ॥

ਪਦ ਅਰਥ - ਸਾਕਤ = ਪ੍ਰਮਾਤਮਾਂ ਤੋਂ ਬੇਮੁਖ। ਆਰਜਾ = ਉਮਰ। ਕਹ = ਕਿਸ ਤਰ੍ਹਾਂ। ਦੁਰਗੰਧ = ਬਦਬੂ। ਮੇਘ = ਬੱਦਲ। ਕਿਰਪਨ = ਕੰਜੂਸ। ਦਾਮ = ਪੈਸੇ। ਬਲਿ = ਬਲਿਹਾਰ, ਸਦਕੇ।

ਤੁਕ ਅਰਥ -

੧. ਵਾਹਿਗੁਰੂ ਤੋਂ ਬੇਮੁਖ ਦੀ ਉਮਰ ਨਿਸਫਲ ਹੈ।
੨. ਸਚ ਤੋਂ ਬਿਨਾਂ ਇਹ ਜੀਵ ਸੁੱਚਾ ਕਿਸ ਤਰ੍ਹਾਂ ਹੋ ਸਕਦਾ ਹੈ?
੩. ਨਾਮ ਤੋਂ ਬਿਨਾਂ ਇਹ ਜੜ੍ਹ ਸਰੀਰ ਨਿਸਫਲ ਹੈ।
੪. ਉਸ ਦੇ ਮੂੰਹ ਵਿਚੋਂ ਬਦਬੂ (ਨਿੰਦਾ ਆਦਿਕ ਦੀ) ਆਉਂਦੀ ਹੈ।
੫. ਵਾਹਿਗੁਰੂ ਸਿਮਰਨ ਤੋਂ ਬਿਨਾਂ ਰਾਤ ਦਿਨ ਨਿਸਫਲ ਜਾਂਦੇ ਹਨ।
੬. ਪ੍ਰਭੂ ਦੇ ਸਿਮਰਨ ਤੋਂ ਬਿਨਾਂ ਸਭ ਕੰਮ ਬਿਅਰਥ ਹਨ।
੭. ਜਿਵੇਂ ਬੱਦਲ ਵਰਸੇ ਤੋਂ ਬਿਨਾਂ ਖੇਤੀ ਨਿਸਫਲ ਜਾਂਦੀ ਹੈ।
੮. ਜਿਵੇਂ ਕੰਜੂਸ ਦੇ ਪੈਸੇ ਨਿਯਫਲ ਜਾਂਦੇ ਹਨ। (ਉਸ ਦੇ ਆਪਣੇ ਕੰਮ ਨਹੀਂ ਆਉਂਦੇ)।
੯. ਉਹ ਪੁਰਸ਼ ਧੰਨ, ਧੰਨ ਹਨ ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦਾ ਨਾਮ ਵਸਿਆ ਹੈ।
੧੦. ਗੁਰੂ ਜੀ ਫੁਰਮਾਉਂਦੇ ਹਨ-ਮੈਂ ਐਸੇ ਪੁਰਸ਼ਾਂ ਤੋਂ ਬਲਿਹਾਰ ਜਾਂਦਾ ਹੈ।

ਭਾਵ ਅਰਥ - ਪੁਰਸ਼ ਦੀ ਉਹ ਉਮਰ, ਸਰੀਰ, ਸਮਾਂ ਅਤੇ ਸਾਰੇ

ਕਾਰਜ ਹੀ ਨਿਸਫਲ ਹਨ ਜਿਨ੍ਹਾਂ ਵਿਚ ਪ੍ਰਮਾਤਮਾ ਦਾ ਨਾਮ ਨਹੀਂ ਜਪਿਆ ਜਾਂਦਾ। ਨਾਮ ਜਪਣ ਕਰ ਕੇ ਹੀ ਇਹ ਸਭ ਕੁਛ ਸਫਲ ਹੁੰਦਾ ਹੈ।

੧. ਰਹਤ ਅਵਰ ਕਛੁ ਅਵਰ ਕਮਾਵਤ॥
੨. ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
੩. ਜਾਨਨਹਾਰ ਪ੍ਰਭੂ ਪਰਬੀਨ॥
੪. ਬਾਹਰਿ ਭੇਖ ਨ ਕਾਹੂ ਭੀਨ ॥
੫. ਅਵਰ ਉਪਦੇਸੈ ਆਪਿ ਨ ਕਰੈ॥
੬. ਆਵਤ ਜਾਵਤ ਜਨਮੈ ਮਰੈ॥
੭. ਜਿਸ ਕੈ ਅੰਤਰਿ ਬਸੈ ਨਿਰੰਕਾਰੁ॥
੮. ਤਿਸ ਕੀ ਸੀਖ ਤਰੈ ਸੰਸਾਰੁ॥
੯. ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ॥
੧੦. ਨਾਨਕ ਉਨ ਜਨ ਚਰਨ ਪਰਾਤਾ॥ ੭॥

ਪਦ ਅਰਥ - ਗੰਢ = ਜੋੜ, ਪ੍ਰੇਮ। ਪਰਬੀਨ = ਚਤੁਰ। ਭੀਨ = ਭਿੱਜਦਾ, ਪਤੀਜਦਾ। ਸੀਖ = ਸਿਖਿਆ ਨਾਲ। ਭਾਨੇ = ਭਾਏ ਹਨ। ਪਰਾਤਾ = ਪੈਂਦਾ ਹੈ।

ਤੁਕ ਅਰਥ.-

੧. ਰਹਿਣੀ ਕੁਛ ਹੋਰ ਹੈ ਤੇ ਕਮਾਉਂਦਾ ਕੁਛ ਹੋਰ ਹੈ।
੨. ਮਨ ਵਿਚ ਤਾਂ ਪ੍ਰੇਮ ਨਹੀਂ ਪ੍ਰੰਤੂ ਮੂੰਹ ਤੋਂ ਪ੍ਰੇਮ ਲਾਉਂਦਾ ਹੈ। (ਮੂੰਹ ਤੋਂ ਬੜਾ ਪਰੇਮੀ ਬਣ ਕੇ ਦਸਦਾ ਹੈ)।

੩. ਅੰਦਰ ਦੀ ਜਾਨਣ ਵਾਲਾ ਪ੍ਰਮਾਤਮਾ ਬੜਾ ਚਤੁਰ ਹੈ।
੪. ਉਹ ਕਿਸੇ ਬਾਹਰਲੇ ਭੇਖ ਉਤੇ ਪ੍ਰਸੰਨ ਨਹੀਂ ਹੁੰਦਾ।
੫. ਜੋ ਹੋਰਨਾਂ ਨੂੰ ਉਪਦੇਸ਼ ਕਰਦਾ ਹੈ ਪਰ ਆਪ ਉਸ ਉਤੇ ਅਮਲ ਨਹੀਂ ਕਰਦਾ।
੬. ਉਹ ਆਉਂਦਾ ਜਾਂਦਾ ਤੇ ਜੰਮਦਾ ਮਰਦਾ ਰਹਿੰਦਾ ਹੈ।
੭. ਜਿਸ ਦੇ ਅੰਦਰ ਪ੍ਰਮਾਤਮਾ ਵੱਸਦਾ ਹੈ।
੮. ਉਸ ਦੀ ਸਿਖਿਆ ਨਾਲ ਸੰਸਾਰ ਦਾ ਉਧਾਰ ਹੁੰਦਾ ਹੈ।
੯. ਹੇ ਪ੍ਰਭੂ! ਜੋ ਤੈਨੂੰ ਭਾਏ ਹਨ ਉਨ੍ਹਾਂ ਨੇ ਹੀ ਤੈਨੂੰ ਜਾਣਿਆ ਹੈ।
੧੦. ਗੁਰੂ ਜੀ ਕਹਿੰਦੇ ਹਨ - ਮੈਂ ਉਹਨਾਂ ਦੀ ਚਰਨੀ ਪੈਂਦਾ ਹਾਂ। (ਜਿਨ੍ਹਾਂ ਨੇ ਤੈਨੂੰ ਜਾਣਿਆਂ ਹੈ)।

ਭਾਵ ਅਰਥ - ਝੂਠੇ ਭੇਖ ਧਾਰੀ ਸੰਤ ਅਤੇ ਉਪਦੇਸ਼ਕ ਕਦੀ ਸੁਖ ਨਹੀਂ ਪਾਉਂਦੇ। ਸਦਾ ਜੂਨਾਂ ਵਿਚ ਭਟਕ ਕੇ ਖੁਆਰ ਹੁੰਦੇ ਰਹਿੰਦੇ ਹਨ। ਕਲਿਆਨ ਕੇਵਲ ਸ਼ਰਧਾ ਨਾਲ ਨਾਮ ਜਪ ਕੇ ਹੀ ਹੁੰਦੀ ਹੈ। ਪ੍ਰਭੂ ਨੂੰ ਉਹੀ ਜਾਣਦੇ ਹਨ, ਜਿਨ੍ਹਾਂ ਉਤੇ ਉਸ ਦੀ ਕ੍ਰਿਪਾ ਹੁੰਦੀ ਹੈ।



**੧. ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥**
**੨. ਅਪਨਾ ਕੀਆ ਆਪਹਿ ਮਾਨੈ ॥**
**੩. ਆਪਹਿ ਆਪ ਆਪਿ ਕਰਤ ਨਿਬੇਰਾ ॥**
**੪. ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥**
**੫. ਉਪਾਵ ਸਿਆਨਪ ਸਗਲ ਤੇ ਰਹਤ ॥**
**੬. ਸਭੁ ਕਛੁ ਜਾਨੈ ਆਤਮ ਕੀ ਰਹਤ ॥**
**੭. ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥**

# ੮. ਥਾਨ ਥਨੰਤਰਿ ਰਹਿਆ ਸਮਾਇ॥
# ੯. ਸੋ ਸੇਵਕੁ ਜਿਸੁ ਕਿਰਪਾ ਕਰੀ॥
# ੧੦. ਨਿਮਖ ਨਿਮਖ ਜਪਿ ਨਾਨਕ ਹਰੀ॥ ੮॥ ੫॥

ਪਦ ਅਰਥ - ਮਾਨੈ = ਸਤਿਕਾਰਦਾ ਹੈ, ਮਾਨ ਬਖਸ਼ਦਾ ਹੈ। ਨਿਬੇਰਾ = ਨਿਆਂ। ਜਨਾਵਤ = ਜਤਲਾਉਂਦਾ। ਸਗਲ = ਸਭ। ਰਹਤ = ਪਰੈ, ਉਪਰ। ਆਤਮ = ਮਨ। ਰਹਤ = ਅਵਸਥਾ। ਥਾਨ ਥਨੰਤਰ = ਸਭ ਥਾਵਾਂ ਦੇ ਅੰਦਰ ਬਾਹਰ।

ਤੁਕ ਅਰਥ -

੧. ਜੋ ਮੈਂ ਬੇਨਤੀ ਕਰਦਾ ਹਾਂ, ਪਾਰਬ੍ਰਹਮ ਸਭ ਜਾਣਦਾ ਹੈ।

੨. ਆਪਣੇ ਕੀਤੇ ਹੋਏ ਨੂੰ ਉਹ ਆਪ ਹੀ ਮਾਨ ਬਖਸ਼ਦਾ ਹੈ, ਤਥਾ ਆਪਣੇ ਸੇਵਕ ਨੂੰ ਉਹ ਆਪ ਹੀ ਵਡਿਆਈ ਦੇਂਦਾ ਹੈ।



੩. ਉਹ ਆਪਣੇ ਆਪ, ਆਪ ਹੀ ਨਿਆਂ ਕਰਦਾ ਹੈ (ਜੀਵ ਦੇ ਕਰਮਾਂ ਅਨੁਸਾਰ)।

੪. ਕਿਸੇ ਨੂੰ ਉਹ ਆਪਣਾ ਆਪ ਦੂਰ ਜਤਲਾਉਂਦਾ ਹੈ ਅਤੇ ਕਿਸੇ ਨੂੰ ਨੇੜੇ ਸਮਝਾ ਦੇਂਦਾ ਹੈ।

੫. ਸਭ ਯਤਨ ਤੇ ਸਿਆਣਪਾਂ ਤੋਂ ਉਹ ਪਰੇ ਹੈ। (ਕਿਸੇ ਯਤਨ ਜਾਂ ਸਿਆਣਪ ਨਾਲ ਵਸ ਨਹੀਂ ਆਉਂਦਾ)।

੬. ਮਨ ਦੀ ਸਾਰੀ (ਭਲੀ ਬੁਰੀ) ਅਵਸਥਾ ਨੂੰ ਉਹ ਜਾਣਦਾ ਹੈ।

੭. ਜਿਸ ਨੂੰ ਚਾਹਵੇ ਉਸ ਨੂੰ ਆਪਣੇ ਲੜ ਨਾਲ ਲਾ ਲੈਂਦਾ ਹੈ।

੮. ਉਹ ਸਭ ਥਾਵਾਂ ਦੇ ਅੰਦਰ ਬਾਹਰ ਸਮਾ ਰਿਹਾ ਹੈ।

੯. ਜਿਸ ਤੇ ਉਹ ਕਿਰਪਾ ਕਰਦਾ ਉਹੀ ਉਸ ਦਾ ਸੇਵਕ ਹੁੰਦਾ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ - ਹੇ ਮਨ! ਤੂੰ ਛਿਨ ਛਿਨ ਪ੍ਰਮਾਤਮਾ

ਦਾ ਸਿਮਰਨ ਕਰ।

ਭਾਵ ਅਰਥ - ਪਰਮਾਤਮਾ ਸਾਰੇ ਵਿਆਪਕ ਹੈ ਅਤੇ ਉਹ ਸਾਡੇ ਮਨ ਦੀ ਸਭ ਚੰਗੀ ਮਾੜੀ ਦਸ਼ਾ ਨੂੰ ਜਾਣਦਾ ਹੈ, ਜਿਸ ਤੇ ਉਹ ਕਿਰਪਾ ਕਰੇ ਉਸ ਨੂੰ ਆਪਣੇ ਸਿਮਰਨ ਵਿਚ ਲਾ ਲੈਂਦਾ ਹੈ। ਪੁਰਸ਼ ਨੂੰ ਚਾਹੀਏ ਕਿ ਸੁਆਸ ਸੁਆਸ ਉਸ ਦਾ ਸਿਮਰਨ ਕਰ ਕੇ ਉਸ ਦੀ ਕਿਰਪਾ ਦਾ ਪਾਤਰ ਬਣੇ।

## - ਛੇਵੀਂ ਅਸਟਪਦੀ -

### ਸਲੋਕੁ ॥

**ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥**



ਪਦ ਅਰਥ - ਬਿਨਸਿ = ਨਾਸ ਹੋ ਜਾਵੇ। ਅਹੰਮੇਵ = ਹੰਕਾਰ। ਪ੍ਰਸਾਦੁ=ਕਿਰਪਾ। ਸਰਣਾਗਤੀ=ਸ਼ਰਨ ਆਇਆ ਹਾਂ।

ਤੁਕ ਅਰਥ -

੧. ਮੇਰਾ ਕਾਮ, ਕ੍ਰੋਧ, ਲੋਭ ਅਤੇ ਮੋਹ ਨਾਸ ਹੋ ਜਾਵੇ।

੨. ਹੇ ਗੁਰਦੇਵ! ਕ੍ਰਿਪਾ ਕਰ ਮੈਂ ਤੇਰੀ ਸ਼ਰਨ ਆਇਆ ਹਾਂ।

ਭਾਵ ਅਰਥ - ਕਾਮ ਕਰੋਧ ਆਦਿਕ ਪੰਜਾਂ ਦੂਤਾਂ ਤੋਂ ਬਚਣ ਵਾਸਤੇ ਪ੍ਰਭੂ ਦੀ ਓਟ ਲੈ ਕੇ ਉਸ ਅੱਗੇ ਆਪਣੀ ਰਖਿਆ ਵਾਸਤੇ ਅਰਦਾਸ ਕਰੀਏ।

ਇਹ ਪੰਜੇ ਬੜੇ ਜ਼ੋਰਾਵਰ ਹਨ। ਸਤਿਗੁਰੂ ਜੀ ਨੇ ਇਹਨਾਂ ਨੂੰ ਮਹਾਂ ਬਿਖਾਧੀ, ਦੂਤ, ਦੁਸ਼ਟ ਆਦਿਕ ਨਾਵਾਂ ਨਾਲ ਸੰਬੋਧਨ ਕੀਤਾ ਹੈ। ਜਿਸ ਨੇ ਵੀ ਇਹਨਾਂ ਤੋਂ ਆਪਣੇ ਆਪ ਨੂੰ ਨਹੀਂ ਸੰਭਾਲਿਆ, ਉਸ ਨੂੰ ਹੀ ਇਹਨਾਂ ਨੇ ਖਰਾਬ ਕੀਤਾ, ਬਦਨਾਮ ਕੀਤਾ, ਤਬਾਹ ਕੀਤਾ ਅਤੇ ਅੰਤ ਨੂੰ

ਜਮਾਂ ਦੇ ਘਰ ਪਹੁੰਚਾਇਆ। ਇਸ ਕਰਕੇ ਸਤਿਗੁਰੂ ਜੀ ਨੇ ਜੀਵਾਂ ਦੀ ਕਲਿਆਣ ਵਾਸਤੇ ਇਸ ਸਲੋਕ ਵਿਚ ਪ੍ਰਭੂ ਅਗੇ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਇਨ੍ਹਾਂ ਨੂੰ ਵਿਨਾਸ ਕਰਨ ਵਾਸਤੇ ਜੀਵ ਤੇਰੀ ਸ਼ਰਨ ਹਨ ਤੂੰ ਇਨ੍ਹਾਂ ਤੇ ਕਿਰਪਾ ਕਰ।

ਜੀਵ ਉਤੇ ਇਹਨਾਂ ਦਾ ਪ੍ਰਭਾਵ ਦੱਸਣ ਵਾਸਤੇ ਉਦਾਹਰਣ ਵਜੋਂ ਹਰ ਇਕ ਪ੍ਰਤਿ ਇਕ ਇਕ ਸਾਖੀ ਦਿਤੀ ਜਾਂਦੀ ਹੈ -

੧. ਕਾਮ - ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥
ਚਿਤ ਹਰਣੰ ਤ੍ਰੈਲੋਕ ਗੰਮ੍ਹੰ ਜਪ ਤਪ ਸੀਲ ਬਿਦਾਰਣਹ॥ ੪੬॥
(ਪੰਨਾ ੧੩੫੮)

ਜੈਸਾ ਕਿ - ਪਰਾਸੁਰ ਰਿੱਖੀ ਆਪਣੇ ਸਮੇਂ ਵਿਚ ਇਕ ਬੜਾ ਪ੍ਰਸਿੱਧ ਰਿੱਖੀ ਹੋਇਆ ਹੈ। ਇਕ ਦਿਨ ਉਹ ਜਮਨਾ ਪਾਰ ਕਰਨ ਲਈ ਬੇੜੀਆਂ ਦੇ ਪੱਤਨ ਦੇ ਮਲਾਹ ਪਾਸ ਗਿਆ ਮਲਾਹ ਵੇਹਲਾ ਨਹੀਂ ਸੀ। ਉਸ ਨੇ ਆਪਣੀ ਲੜਕੀ ਨੂੰ ਕਿਹਾ ਕਿ ਤੂੰ ਬੇੜੀ ਵਿਚ ਬਿਠਾ ਕੇ ਰਿੱਖੀ ਜੀ ਨੂੰ ਜਮਨਾ ਤੋਂ ਪਾਰ ਕਰ ਆ। ਲੜਕੀ ਜਿਸ ਦਾ ਨਾਮ ਸਤਿਆਵਤੀ ਸੀ ਜਦ ਰਿੱਖੀ ਨੂੰ ਬੇੜੀ ਵਿਚ ਸਵਾਰ ਕਰਕੇ ਦਰਿਆ ਦੇ ਵਿਚਕਾਰ ਪੁਜੀ ਤਾਂ ਰਿੱਖੀ ਨੇ ਕਾਮ ਵੱਸ ਹੋ ਕੇ ਉਸ ਕੰਵਾਰੀ ਲੜਕੀ ਨੂੰ ਸੰਭੋਗ ਕਰਨ ਵਾਸਤੇ ਆਖਿਆ। ਲੜਕੀ ਨੇ ਰਿੱਖੀ ਦੀ ਇੱਛਾ ਦਾ ਪ੍ਰਗਟਾਵਾ ਵੇਖ ਕੇ ਬੇਨਤੀ ਕੀਤੀ ਕਿ ਪਹਿਲਾਂ ਆਪ ਮੰਨੇ ਪ੍ਰਮੰਨੇ ਮਹਾਤਮਾ ਰਿੱਖੀ ਹੋ, ਮੈਂ ਨੀਚ ਜ਼ਾਤ ਮਲਾਹ ਦੀ ਲੜਕੀ ਹਾਂ। ਜਿਸ ਦੇ ਸਰੀਰ ਵਿਚੋਂ ਮੱਛੀ ਮਾਸ ਦੀ ਦੁਰਗੰਧੀ ਆਉਂਦੀ ਹੈ। ਫਿਰ ਦਿਨ ਦਾ ਸਮਾਂ ਹੈ, ਪਾਣੀ ਹੇਠਾਂ ਹੈ। ਇਹ ਸਾਰੀਆਂ ਗੱਲਾਂ ਐਸੀਆਂ ਹਨ, ਜੋ ਸੰਭੋਗ ਵਾਸਤੇ ਸ਼ਾਸਤ੍ਰ ਵਿਰੁੱਧ ਹਨ। ਇਹਨਾਂ ਸਾਰੀਆਂ ਗੱਲਾਂ ਤੋਂ ਉੱਪਰ ਕੰਵਾਰੀ ਹਾਂ ਜੇਕਰ ਗਰਭ ਹੋ ਗਿਆ ਤਾਂ ਸਾਡੀ ਬਹੁਤ ਨਿੰਦਿਆ ਹੋਵੇਗੀ।

ਸਤਿਆਵਤੀ ਦੀਆਂ ਇਹ ਸਾਰੀਆਂ ਗੱਲਾਂ ਸੁਣ ਕੇ ਰਿੱਖੀ ਨੇ ਆਪਣੇ ਯੋਗ ਬਲ ਨਾਲ ਸੂਰਜ ਅੱਗੇ ਘਨਘੋਰ ਕਾਲੇ ਬਦਲਾਂ ਦਾ ਓਹਲਾ ਕਰਕੇ ਰਾਤ ਵਰਗਾ ਸਮਾਂ ਬਣਾ ਲਿਆ ਬੇੜੀ ਨੂੰ ਪਾਣੀ ਉਤੇ ਥਲ ਵਾਂਗੂੰ ਖੜਾ ਕਰ ਦਿੱਤਾ ਅਤੇ ਲੜਕੀ ਦੇ ਸਰੀਰ ਵਿਚ ਮੱਛੀ ਮਾਸ ਦੀ ਬਦਬੂ ਦੂਰ ਕਰਕੇ ਜੋਜਨ ਤਕ ਸੁਗੰਧੀ ਵਾਲਾ ਕਰਕੇ ਉਸ ਨਾਲ ਭੋਗ ਕੀਤਾ, ਜਿਸ ਤੋਂ ਬਿਆਸ ਰਿੱਖੀ ਦਾ ਜਨਮ ਹੋਇਆ।

ਏਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਰਿੱਖੀ ਨੇ ਕਾਮ ਦੇ ਵੇਗ ਵਿਚ ਆਣਕੇ ਉਸ ਦੀ ਪੂਰਤੀ ਵਾਸਤੇ ਆਪਣੀ ਸਾਰੀ ਸ਼ਕਤੀ ਨਾਲ ਉਹ ਗੱਲਾਂ ਕਰ ਲਈਆਂ ਜਿਹੜੀਆਂ ਉਸ ਦੀ ਸ਼ਾਨ ਦੇ ਉਲਟ ਸਨ ਪਰ ਉਸ ਆਪਣੀ ਇਸ ਸ਼ਕਤੀ ਨਾਲ ਇਕ ਕਾਮ ਨੂੰ ਨਾ ਰੋਕ ਸਕਿਆ ਤੇ ਸਦਾ ਵਾਸਤੇ ਕਲੰਕਤ ਹੋ ਗਿਆ। ਜਪ ਤਪ ਤੇ ਸੀਲ ਨੂੰ ਵਿਗਾੜਨ ਵਾਲਾ ਐਸਾ ਇਹ ਮਹਾਂਬਲੀ ਕਾਮ ਹੈ।



੨. ਕ੍ਰੋਧ - ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ॥

ਬਿਖਯੰਤ ਜੀਵੰ ਵਸ੍ਹੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ॥ ੪੭॥ (ਪੰਨਾ ੧੩੫੮)

ਅਰਥਾਤ - ਹੇ ਕਲਾ ਦੇ ਮੁੱਢ ਕ੍ਰੋਧਾ! ਤੇਰੇ ਤੋਂ ਕਦੀ ਦਇਆ ਨਹੀਂ ਉਪਜਦੀ। ਤੂੰ ਪੁਰਸ਼ਾਂ ਨੂੰ ਆਪਣੇ ਵੱਸ ਕਰ ਕੇ ਉਹਨਾਂ ਨੂੰ ਬਾਂਦਰ ਦੀ ਤਰ੍ਹਾਂ ਨਾਚ ਕਰਾਉਣ ਵਿਚ ਪ੍ਰਸਿੱਧ ਹੈਂ।

ਸਾਖੀ ਕ੍ਰੋਧ ਤੇ - (ੳ) ਦੁਰਬਾਸਾ ਰਿੱਖੀ ਜੋ ਅਤਰੇ ਰਿੱਖੀ ਦਾ ਪੁੱਤਰ ਅਨਸੂਆ ਦੇ ਗਰਭ ਤੋਂ ਪੈਦਾ ਹੋਇਆ ਸੀ। ਇਸ ਨੂੰ ਸ਼ਾਸਤਰਾਂ ਵਿਚ ਬੜਾ ਕਰੋਧੀ ਰਿੱਖੀ ਲਿਖਿਆ ਹੈ। ਇਸ ਦੇ ਕਰੋਧ ਦੀਆਂ ਅਨੇਕ ਸਾਖੀਆਂ ਹਨ ਜਿਨ੍ਹਾਂ ਵਿਚੋਂ ਏਥੇ ਟੂਕ ਮਾਤਰ ਇਕ ਸਾਖੀ ਦਿੱਤੀ ਜਾਂਦੀ ਹੈ। ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਇਕ ਵਾਰ ਇਸ ਨੇ ਇੰਦਰ

ਨੂੰ ਇਕ ਬੜੀ ਸੁੰਦਰ ਫੁੱਲਾਂ ਦੀ ਬਨ ਮਾਲਾ ਉਸ ਦੇ ਸਨਮਾਨ ਵਜੋਂ ਦਿਤੀ। ਪਰ ਇੰਦਰ ਨੇ ਇਸ ਨੂੰ ਮਾਮੂਲੀ ਸਮਝ ਕੇ ਆਪਣੇ ਐਰਾਵਤਿ ਹਾਥੀ ਦੇ ਗਲ ਪਾ ਦਿਤੀ। ਇੰਦਰ ਦੇ ਇਸ ਕਰਤਵ ਨਾਲ ਦੁਰਬਾਸਾ ਨੇ ਆਪਣੀ ਬੜੀ ਨਿਰਾਦਰੀ ਸਮਝੀ ਅਤੇ ਬੜੇ ਕ੍ਰੋਧ ਵਿਚ ਆਣ ਕੇ, ਉਸ ਨੂੰ ਸਰਾਪ ਦੇ ਦਿੱਤਾ ਕਿ ਜਿਸ ਰਾਜ ਭਾਗ ਦਾ ਅਤੇ ਚੌਦਾਂ ਰਤਨਾਂ ਦਾ ਤੈਨੂੰ ਹੰਕਾਰ ਹੈ, ਉਹ ਤੇਰਾ ਸਭ ਕੁਛ ਨਸ਼ਟ ਹੋ ਜਾਏਗਾ।

ਦੁਰਬਾਸਾ ਦੇ ਇਸ ਸਰਾਪ ਕਰਕੇ ਇੰਦਰ ਦਾ ਰਾਜ ਭਾਗ ਜਾਂਦਾ ਰਿਹਾ ਅਤੇ ਉਸ ਨੂੰ ਦੈਂਤਾਂ ਨੇ ਬਹੁਤ ਤੰਗ ਕਰ ਦਿੱਤਾ। ਇੰਦਰ ਅਤੇ ਦੇਵਤਿਆਂ ਨੇ ਵਿਸ਼ਨੂੰ ਪਾਸ ਜਾ ਕੇ ਆਪਣੀ ਰਖਿਆ ਅਤੇ ਰਾਜ ਭਾਗ ਵਾਸਤੇ ਬੇਨਤੀ ਕੀਤੀ। ਜਿਸ ਪਰ ਵਿਸ਼ਨੂੰ ਦੇ ਇਸ਼ਾਰੇ ਨਾਲ ਦੇਵਤਿਆਂ ਨੇ ਦੈਂਤਾਂ ਨਾਲ ਮਿਲ ਕੇ ਸਮੁੰਦਰ ਰਿੜਕਿਆ ਜਿਸ ਵਿਚੋਂ ਅੰਮ੍ਰਿਤ ਆਦਿ ੧੪ ਰਤਨ ਨਿਕਲੇ। ਰਤਨਾਂ ਦੀ ਵੰਡ ਸਮੇਂ ਵਿਸ਼ਨੂੰ ਨੇ ਮੋਹਣੀ ਰੂਪ ਧਾਰਨ ਕਰਕੇ ਅੰਮ੍ਰਿਤ ਆਦਿ ਚੰਗੇ ਚੰਗੇ ਰਤਨ ਦੇਵਤਿਆਂ ਨੂੰ ਦੇ ਦਿੱਤੇ ਅਤੇ ਸ਼ਰਾਬ ਆਦਿ ਵਿਕਾਰ ਮਈ ਪਦਾਰਥ ਦੈਂਤਾਂ ਨੂੰ ਵੰਡ ਦਿੱਤੇ।



ਇਸ ਤਰ੍ਹਾਂ ਦੁਰਬਾਸਾ ਦੇ ਕਰੋਧ ਕਰਕੇ ਦੇਵਤੇ ਬਹੁਤ ਸਮਾਂ ਰਾਜ ਭਾਗ ਤੋਂ ਵੰਚਿਤ ਹੋ ਕੇ ਅਤਿਅੰਤ ਦੁਖੀ ਹੋਏ ਅਤੇ ਫਿਰ ਵਿਸ਼ਨੂੰ ਦੀ ਕ੍ਰਿਪਾ ਨਾਲ ਰਾਜ ਭਾਗ ਦੇ ਮਾਲਕ ਬਣਕੇ ਸੁਖੀ ਹੋਏ। ਇਹ ਹੈ ਨੀਚ ਕਰੋਧ ਦੀ ਨੀਚਤਾ ਦਾ ਦ੍ਰਿਸ਼।

(ਅ) ਦੁਰਬਾਸਾ ਰਿਖੀ ਦੇ ਕ੍ਰੋਧ ਦੀ ਹੋਰ ਸਾਖੀ – ਮਹਾਂਭਾਰਤ ਵਿਚ ਲਿਖਿਆ ਹੈ ਕਿ ਇਕ ਵਾਰ ਸ੍ਰੀ ਕ੍ਰਿਸ਼ਨ ਜੀ ਦੇ ਪੁਤ੍ਰ ਸਾਂਬਾ ਦੇ ਪੇਟ ਉਤੇ ਲੋਹੇ ਦਾ ਬਾਟਾ ਬੰਨ੍ਹ ਕੇ ਉਸ ਨੂੰ ਇਸਤ੍ਰੀ ਦਾ ਵੇਸ ਕਰਾ ਕੇ ਯਾਦਵ ਕੁਲ ਦੇ ਮੁੰਡਿਆਂ ਨੇ ਦੁਰਬਾਸਾ ਰਿਖੀ ਤੋਂ ਪੁਛਿਆ ਕਿ ਇਸ ਇਸਤਰੀ ਨੂੰ ਲੜਕਾ ਪੈਦਾ ਹੋਵੇਗਾ ਜਾਂ ਲੜਕੀ?

ਦੁਰਬਾਸਾ ਨੇ ਮੁੰਡਿਆਂ ਦੀ ਇਹ ਗੱਲ ਸਮਝਕੇ ਕਿ ਇਹ ਮੈਨੂੰ ਮਸ਼ਕਰੀ ਕਰਦੇ ਹਨ, ਬੜੇ ਕਰੋਧ ਨਾਲ ਸਰਾਪ ਦੇ ਦਿੱਤਾ ਕਿ ਇਸ ਦੇ ਪੇਟ ਤੋਂ ਉਹ ਪੈਦਾ ਹੋਵੇਗਾ ਜੋ ਯਾਦਵਾਂ ਦੀ ਕੁਲ ਦਾ ਨਾਸ ਕਰੇਗਾ।

ਜਦ ਕ੍ਰਿਸ਼ਨ ਜੀ ਨੂੰ ਇਹ ਸਰਾਪ ਦਾ ਪਤਾ ਲੱਗਾ ਤਾਂ ਆਪ ਜੀ ਨੇ ਉਹ ਲੋਹੇ ਦਾ ਬਾਟਾ ਰੇਤੀਆਂ ਨਾਲ ਰਗੜਾ ਕੇ ਦੁਆਰਕਾ ਦੇ ਨੇੜੇ ਨਦੀ ਵਿਚ ਸੁਟਵਾ ਦਿੱਤਾ, ਪਰ ਇਸ ਲੋਹੇ ਦੇ ਬੁਰਾਦੇ ਤੋਂ ਜੋ ਦੱਭ ਪੈਦਾ ਹੋਈ ਉਸ ਨਾਲ ਯਾਦਵ ਕੁਲ ਦੇ ਪੁਰਸ਼ ਇਕ ਦਿਨ ਸ਼ਰਾਬ ਪੀ ਕੇ ਨਦੀ ਕਿਨਾਰੇ ਲੜ ਕੇ ਨਾਸ਼ ਹੋ ਗਏ। ਯਥਾ- ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥ (ਧਨਾਸਰੀ ਨਾਮਦੇਵ ੬੯੩)

(ੲ) ਵਿਸਵਾ ਮਿੱਤਰ ਦੀ ਸਾਖੀ ਵੀ ਪਾਠਕਾਂ ਨੇ ਪੜ੍ਹੀ ਸੁਣੀ ਹੋਵੇਗੀ। ਜਿਸ ਨੇ ਕਰੋਧ ਵੱਸ ਹੋ ਕੇ ਵਸ਼ਿਸ਼ਟ ਰਿੱਖੀ ਦੇ ਸੌ ਪੁਤ੍ਰ ਮਾਰ ਦਿੱਤੇ ਸਨ।



੩. ਲੋਭ -- ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ॥

ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ॥ ੪੮॥

(ਪੰਨਾ ੧੩੫੮)

ਜੈਸਾ ਕਿ - ਗੋਇੰਦਵਾਲ ਦੀ ਬਉਲੀ ਦੀ ਸੰਪੂਰਨਤਾ ਪਰ ਤੀਸਰੀ ਪਾਤਿਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਇਕ ਯੱਗ ਕੀਤਾ। ਯੱਗ ਵਿਚ ਭੋਜਨ ਛਕਣ ਵਾਲਿਆਂ ਨੂੰ ਇਕ ਇਕ ਮੋਹਰ ਦੱਛਣਾ ਦੇਣੀ ਸੀ। ਇਲਾਕੇ ਦੇ ਸਭ ਪ੍ਰਤਿਸ਼ਟ ਸੱਜਣਾਂ ਨੂੰ ਯੱਗ ਵਿਚ ਪ੍ਰਸ਼ਾਦ ਛਕਣ ਵਾਸਤੇ ਸੱਦਾ ਦਿੱਤਾ ਗਿਆ। ਸਭ ਲੋਕ ਆਏ ਪਰ ਖਡੂਰ ਦੇ ਖਹਿਰੇ ਜੱਟਾਂ ਦਾ ਇਕ ਗੁਰੂ ਤਪਾ (ਜੋ ਗੁਰੂ ਜੀ ਨਾਲ ਈਰੱਖਾ ਰੱਖਦਾ ਹੁੰਦਾ ਸੀ) ਉਹ ਨਾ ਆਇਆ, ਉਪ੍ਰੰਤ ਜਦ ਤਪੇ ਨੂੰ ਪਤਾ ਲੱਗਾ ਕਿ ਭੋਜਨ ਛਕਣ ਵਾਲਿਆਂ

ਨੂੰ ਗੁਰੂ ਜੀ ਨੇ ਇਕ ਇਕ ਮੋਹਰ ਦੀ ਦੱਛਣਾ ਵੀ ਦੇਣੀ ਹੈ ਤਾਂ ਉਹ ਲੋਭ ਲਹਿਰ ਵਿਚ ਡੁਬ ਗਿਆ। ਉਸ ਨੇ ਆਪਣੇ ਪੁੱਤਰ ਨੂੰ ਗੁਰੂ ਜੀ ਤੋਂ ਚੋਰੀ ਯੱਗ ਦੀ ਪੰਗਤ ਵਿਚ ਬਿਠਾ ਦਿੱਤਾ। ਇਸ ਗੱਲ ਦਾ ਜਦ ਲੋਕਾਂ ਨੂੰ ਪਤਾ ਲੱਗਾ ਕਿ ਤਪੇ ਨੇ ਦੱਛਣਾ ਦੀ ਮੋਹਰ ਦੇ ਲਾਲਚ ਕਰ ਕੇ ਆਪਣੇ ਪੁੱਤਰ ਨੂੰ ਚੋਰੀ ਪੰਗਤ ਵਿਚ ਬਿਠਾ ਦਿੱਤਾ ਹੈ ਤਾਂ ਉਨ੍ਹਾਂ ਨੇ ਤਪੇ ਨੂੰ ਲਾਲਚੀ ਲੋਭੀ ਕਰਕੇ ਧ੍ਰਿਕਾਰ ਪਾਈ।

ਸ੍ਰੀ ਗੁਰੂ ਰਾਮਦਸ ਜੀ ਨੇ ਗਉੜੀ ਰਾਗ ਵਿਚ ਇਕ ਸ਼ਬਦ ਦੁਆਰਾ ਇਸ ਵਾਰਤਾ ਦਾ ਵਰਨਣ ਕੀਤਾ ਹੈ। ਇਹ ਸਾਰਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੧੫ ਤੋਂ ਪੜ੍ਹੋ। ਵੰਨਗੀ ਮਾਤ੍ਰ ਇਕ ਤੁਕ ਉਸ ਵਿਚੋਂ ਇਹ ਹੈ -

ਪੰਚ ਲੋਗ ਸਭਿ ਹਸਣ ਲੱਗੇ ਤਪਾ ਲੋਭਿ ਲਹਰਿ ਹੈ ਗਾਲਿਆ॥

ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ॥



ਸੋ ਐਸਾ ਹੈ ਲੋਭ ਜਿਸ ਦੇ ਵਸ ਹੋ ਕੇ ਤਪੇ ਨੇ ਆਪਣੀ ਮਾਣ ਪ੍ਰਤਿਸ਼ਟਾ ਗਵਾ ਲਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰੂ ਜੀ ਨੇ ਸੂਚਤ ਕੀਤਾ ਹੈ ਕਿ "ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥ " ਜਿਥੋਂ ਤਕ ਵਸ ਚਲੇ ਲੋਭੀ ਪੁਰਸ਼ ਦਾ ਵਿਸਾਹ ਨਾ ਕਰਨਾ। ਲੋਭੀ ਐਸਾ ਬੁਰਾ ਹੈ ਜਿਸ ਦੀ ਕਿਸੇ ਗਲ ਤੇ ਭਰੋਸਾ ਨਹੀਂ ਕਰਨਾ ਚਾਹੀਦਾ। ਕਿਉਂਕਿ ਉਸ ਨੇ ਤਾਂ ਆਪਣੇ ਲੋਭ ਵਾਸਤੇ ਸਭ ਕੁਛ ਕਰ ਗੁਜ਼ਰਨਾ ਹੈ।

੪. ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ॥ ੬॥ (ਪੰਨਾ ੧੨੮)

ਸਾਖੀ - ਮੋਹ ਦੀ - ਆਪਣੀ ਰਾਣੀ ਕੈਕਈ ਦੇ ਜ਼ੋਰ ਦੇਣ ਕਰਕੇ ਰਾਜਾ ਦਸਰਥ ਨੇ ਆਪਣੇ ਸਪੁੱਤ੍ਰ ਸ੍ਰੀ ਰਾਮ ਚੰਦ੍ਰ ਜੀ ਨੂੰ ਜਦ ੧੪ ਸਾਲ

ਦਾ ਬਨਬਾਸ ਦੇ ਦਿੱਤਾ ਤਾਂ ਰਾਮ ਚੰਦ੍ਰ ਜੀ ਪਿਤਾ ਦੀ ਆਗਿਆ ਦਾ ਪਾਲਣ ਕਰਨ ਵਾਸਤੇ ਤਪੱਸਵੀ ਬਸਤ੍ਰ ਪਹਿਨ ਕੇ ਸੀਤਾ ਅਤੇ ਲਛਮਣ ਸਹਿਤ ਬਨਬਾਸ ਨੂੰ ਤੁਰ ਪਏ। ਇਸ ਤਰ੍ਹਾਂ ਆਪਣੇ ਰਾਜਗੱਦੀ ਦੇ ਮਾਲਕ ਯੋਗ ਪੁੱਤਰ ਅਤੇ ਨੂੰਹ ਨੂੰ ਘਰੋਂ ਸਾਧੂ ਬਣਕੇ ਜਾਂਦਿਆਂ ਵੇਖ ਕੇ ਰਾਜਾ ਦਸਰਥ ਮੋਹ ਵਸ ਹੋ ਕੇ ਆਪਣੇ ਮਹਿਲਾਂ ਉਪਰ ਚੜ੍ਹ ਕੇ ਉਹਨਾਂ ਨੂੰ ਵੇਖਦਾ ਰਿਹਾ। ਜਦ ਰਾਮ ਚੰਦ੍ਰ ਜੀ ਰਾਜੇ ਦੀ ਨਜ਼ਰ ਤੋਂ ਦੂਰ ਚਲੇ ਗਏ ਤਾਂ ਰਾਜਾ ਪੁੱਤਰ ਦੇ ਮੋਹ ਕਰਕੇ ਆਪਣੇ ਸਰੀਰ ਦੀ ਸੁੱਧ ਬੁਧ ਭੁਲ ਗਿਆ ਅਤੇ ਮਹਿਲ ਤੋਂ ਡਿੱਗ ਕੇ ਪ੍ਰਾਣ ਤਿਆਗ ਗਿਆ। ਐਸਾ ਹੈ ਮੋਹ ਜਿਸ ਦੇ ਤੇਜ਼ ਨਾਲ ਪੁਰਸ਼ ਨੂੰ ਆਪਣੇ ਆਪ ਦੀ ਸੂਝ ਬੂਝ ਹੀ ਨਹੀਂ ਰਹਿੰਦੀ। ਪਤੰਗੇ ਵਲ ਵੇਖੋ ਉਹ ਦੀਵੇ ਤੇ ਮੋਹਤ ਹੋ ਕੇ ਉਸ ਉਤੇ ਆਪਣਾ ਆਪ ਨਿਛਾਵਰ ਕਰ ਦੇਂਦਾ ਹੈ। ਐਸਾ ਮੋਹ ਬਲਵਾਨ ਹੈ।



(ਅ) ਇਸ ਮੋਹ ਦੇ ਕਾਰਣ ਹੀ ਸ੍ਰੀ ਰਾਮ ਜੀ ਨੇ ਸੀਤਾ ਦੇ ਵਿਯੋਗ ਵਿਚ, ਜਦੋਂ ਰਾਵਣ ਸੀਤਾ ਨੂੰ ਹਰ ਕੇ ਲੈ ਗਿਆ ਸੀ, ਜੰਗਲਾਂ ਵਿਚ ਐਸਾ ਵਿਰਲਾਪ ਕੀਤਾ ਸੀ ਕਿ ਜਿਸ ਨੂੰ ਸੁਣ ਕੇ ਜੰਗਲ ਦੇ ਪੰਛੀ ਵੀ ਰੋਣ ਲੱਗ ਪਏ ਸਨ।

੫. ਹੰਕਾਰ - ਸਾਕਤ ਹਰਿ ਰਸ ਸਾਦੁ ਨ ਜਾਣਿਆ
ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ
ਜਮਕਾਲੁ ਸਹਹਿ ਸਿਰਿ ਡੰਡਾ ਹੇ॥ ੨॥

ਸਾਖੀ - ਕਹਾਵਤ ਹੈ ਕਿ ਹੰਕਾਰਿਆ ਸੋ ਮਾਰਿਆ। ਸਾਰੇ ਪਾਠਕਾਂ ਨੂੰ ਰਾਵਣ ਦੇ ਹੰਕਾਰ ਦੀ ਕਥਾ ਦਾ ਪਤਾ ਹੈ ਕਿ ਉਸ ਨੇ ਆਪਣੇ ਜ਼ੋਰ ਨਾਲ ਕਾਲ ਨੂੰ ਪਾਵੇ ਨਾਲ ਬੱਧਾ ਹੋਇਆ ਸੀ। ਇਸ ਦੇ ਡਰ ਕਰਕੇ ਚੰਦ ਸੂਰਜ ਇਸ ਦੀ ਰਸੋਈ ਕਰਦੇ ਸਨ। ਅਗਨੀ ਦੇਵਤਾ ਇਸ ਦੇ ਕਪੜੇ

ਧੋਣ ਵਾਲਾ ਧੋਬੀ ਸੀ। ਇਸ ਦਾ ਇਕ ਲੱਖ ਪੁੱਤਰ ਤੇ ਸਵਾ ਲੱਖ ਪੋਤਰਾ ਸੀ, ਨਿਵਾਸ ਅਸਥਾਨ ਸੋਨੇ ਜੜਤ ਸਨ। ਐਸੀ ਸਾਮੱਗਰੀ ਨੂੰ ਪ੍ਰਾਪਤ ਕਰਕੇ ਰਾਵਣ ਬਹੁਤ ਹੰਕਾਰੀ ਹੋ ਗਿਆ ਸੀ। ਹੰਕਾਰ ਦੀ ਮਸਤੀ ਨੇ ਇਸ ਨੂੰ ਅੰਨ੍ਹਾ ਕੀਤਾ ਹੋਇਆ ਸੀ। ਇਸ ਅੰਧਪੁਣੇ ਕਰਕੇ ਹੀ ਇਸ ਨੇ ਸਾਧੂਆਂ ਉਤੇ ਵੀ ਕਰ (ਜੇਜੀਆ) ਲਾ ਦਿੱਤਾ, ਜਦ ਸਾਧੂ ਕਰ ਨਾ ਦੇ ਸਕੇ ਤਾਂ ਉਨ੍ਹਾਂ ਨੇ ਇਸ ਨੂੰ ਆਪਣੇ ਸਰੀਰ ਦੇ ਲਹੂ ਨਾਲ ਘੜਾ ਭਰ ਕੇ ਭੇਜ ਦਿੱਤਾ। ਇਸ ਹੰਕਾਰੀ ਨੇ ਉਹ ਲਹੂ ਦਾ ਘੜਾ ਲੈ ਕੇ ਧਰਤੀ ਵਿਚ ਦੱਬ ਦਿੱਤਾ। ਇਸ ਲਹੂ ਤੋਂ ਸੀਤਾ ਪੈਦਾ ਹੋਈ, ਜੋ ਅੰਤ ਇਸ ਦੀ ਤਬਾਹੀ ਅਤੇ ਮੌਤ ਦਾ ਕਾਰਨ ਬਣੀ। ਏਥੋਂ ਤਕ ਕਿ ਇਸ ਦੇ ਪਿਛੇ ਇਸ ਦੇ ਪਰਵਾਰ ਵਿਚੋਂ ਕੋਈ ਦੀਵਾ ਜਗਾਉਣ ਵਾਲਾ ਵੀ ਨਾ ਰਿਹਾ। ਯਥਾ -

ਇਕੁ ਲਖੁ ਪੂਤ ਸਵਾ ਲਖੁ ਨਾਤੀ॥
ਤਿਹ ਰਾਵਨ ਘਰ ਦੀਆ ਨ ਬਾਤੀ॥ (ਪੰਨਾ ੪੮੧)



(ਅ) ਦੂਸਰੀ ਸਾਖੀ ਹਰਨਾਖਸ਼ ਦੇ ਹੰਕਾਰ ਦੀ ਪ੍ਰਸਿੱਧ ਹੈ, ਜਿਸ ਨੂੰ ਹੰਕਾਰ ਨੇ ਇਤਨਾ ਅੰਨ੍ਹਾ ਕੀਤਾ ਸੀ ਕਿ ਉਹ ਆਪ ਹੀ ਰੱਬ ਬਣ ਬੈਠਾ ਅਤੇ ''ਜਲੇ ਹਰਨਾਖਸ਼ ਥਲੇ ਹਰਨਾਖਸ਼'' ਦਾ ਹੀ ਜਾਪ ਜਪਾਉਣ ਲੱਗ ਪਿਆ। ਇਸ ਹੰਕਾਰ ਦੇ ਕਾਰਨ ਹੀ ਪ੍ਰਭੂ ਨੇ ਨਰ ਸਿੰਘ ਰੂਪ ਧਾਰਨ ਕਰਕੇ ਇਸ ਦਾ ਨਾਸ ਕੀਤਾ।

## ਅਸਟਪਦੀ॥

**੧. ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥**
**੨. ਤਿਸੁ ਠਾਕੁਰ ਕਉ ਰਖੁ ਮਨ ਮਾਹਿ॥**
**੩. ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ॥**
**੪. ਤਿਸ ਕਉ ਸਿਮਰਤ ਪਰਮ ਗਤਿ ਪਾਵਹਿ॥**

**੫. ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥**
**੬. ਤਿਸਹਿ ਧਿਆਇ ਸਦਾ ਮਨ ਅੰਦਰਿ॥**
**੭. ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ॥**
**੮. ਆਠ ਪਹਰ ਸਿਮਰਹੁ ਤਿਸੁ ਰਸਨਾ॥**
**੯. ਜਿਹ ਪ੍ਰਸਾਦਿ ਰੰਗ ਰਸ ਭੋਗ॥**
**੧੦. ਨਾਨਕ ਸਦਾ ਧਿਆਈਐ ਧਿਆਵਨ ਜੋਗ॥ ੧ ॥**

ਪਦ ਅਰਥ - ਜਿਹ=ਜਿਸ ਦੀ। ਪ੍ਰਸਾਦਿ = ਕਿਰਪਾ ਕਰਕੇ। ਅੰਮ੍ਰਿਤ = ਸੁਆਦਲੇ ਭੋਜਨ। ਸੁਗੰਧਤ = ਖੁਸ਼ਬੂ ਵਾਲੀਆਂ ਚੀਜ਼ਾਂ ਫੁਲੇਲ ਆਦਿਕ। ਗ੍ਰਿਹ = ਘਰ, ਪਰਵਾਰ।



ਤੁਕ ਅਰਥ -

੧. ਜਿਸ ਦੀ ਕਿਰਪਾ ਨਾਲ ਤੂੰ ਕਈ ਪ੍ਰਕਾਰ ਦੇ ਰਸਕਸੇ ਭੋਜਨ ਖਾਂਦਾ ਹੈਂ।

੨. ਉਸ ਮਾਲਕ ਨੂੰ ਮਨ ਵਿਚ ਯਾਦ ਰੱਖ।

੩. ਜਿਸ ਦੀ ਕਿਰਪਾ ਨਾਲ ਤੂੰ ਸਰੀਰ ਨੂੰ ਖੁਸ਼ਬੂਦਾਰ ਅਤਰ ਆਦਿਕ ਲਾਉਂਦਾ ਹੈਂ।

੪. ਉਸ ਨੂੰ ਸਿਮਰਨ ਕਰਕੇ ਤੂੰ ਮੁਕਤੀ ਪਾਵੇਂਗਾ।

੫. ਜਿਸ ਦੀ ਕਿਰਪਾ ਨਾਲ ਸੁਖ ਦੇਣ ਵਾਲੇ ਮੰਦਰਾਂ ਵਿਚ ਵੱਸਦਾ ਹੈਂ।

੬. ਉਸ ਨੂੰ ਸਦਾ ਹੀ ਮਨ ਅੰਦਰ ਯਾਦ ਕਰ।

੭. ਜਿਸ ਦੀ ਕਿਰਪਾ ਨਾਲ ਤੂੰ ਘਰ 'ਚ ਸੁਖ ਨਾਲ ਵੱਸਦਾ ਹੈਂ।

੮. ਉਸ ਦਾ ਜੀਭਾ ਨਾਲ ਅੱਠੇ ਪਹਿਰ ਸਿਮਰਨ ਕਰ।

੯. ਜਿਸ ਦੀ ਕਿਰਪਾ ਨਾਲ ਅਨੇਕ ਪ੍ਰਕਾਰ ਦੇ ਰੰਗ ਤਮਾਸ਼ੇ (ਵੇਖ

ਰਿਹਾ ਹੈਂ) ਅਤੇ ਪਦਾਰਥਾਂ ਦੇ ਰਸ ਭੋਗ ਰਿਹਾ ਹੈਂ।

੧੦. ਗੁਰੂ ਜੀ ਕਥਨ ਕਰਦੇ ਹਨ - ਉਸ ਪ੍ਰਮਾਤਮਾ ਦਾ ਸਦਾ ਹੀ ਸਿਮਰਨ ਕਰ, ਉਹ ਸਿਮਰਨ ਯੋਗ ਹੈ।

ਭਾਵ ਅਰਥ - ਹੇ ਜੀਵ! ਪ੍ਰਮਾਤਮਾ ਦੀ ਕ੍ਰਿਪਾ ਨਾਲ ਤੈਨੂੰ ਚੰਗਾ ਖਾਣ ਪੀਣ ਨੂੰ ਭੋਜਨ ਤੇ ਸੁਖੀ ਵੱਸਣ ਵਾਸਤੇ ਘਰ ਅਤੇ ਹੋਰ ਮੌਜ ਬਹਾਰਾਂ ਹਨ, ਉਸ ਨੂੰ ਸਦਾ ਚੇਤੇ ਰੱਖ, ਇਹ ਤੇਰਾ ਫਰਜ਼ ਹੈ।

**੧. ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥**
**੨. ਤਿਸਹਿ ਤਿਆਗਿ ਕਤ ਅਵਰ ਲੁਭਾਵਹਿ ॥**
**੩. ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥**
**੪. ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥**
**੫. ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥**
**੬. ਮੁਖਿ ਤਾ ਕੋ ਜਸੁ ਰਸਨ ਬਖਾਨੈ ॥**
**੭. ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥**
**੮. ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥**
**੯. ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥**
**੧੦. ਨਾਨਕ ਪਤਿ ਸੇਤੀ ਘਰਿ ਜਾਵਹਿ ॥ ੨ ॥**

ਪਦ ਅਰਥ - ਪਾਟ = ਕਪੜੇ। ਪਟੰਬਰ = ਪੱਟ (ਰੇਸ਼ਮ) ਦੇ ਕਪੜੇ। ਮਾਨੈ = ਮੰਨਦਾ, ਸਤਿਕਾਰਦਾ ਹੈ। ਬਖਾਨੈ = ਕਥਨ ਕਰ। ਘਰਿ = ਸਰੂਪ ਵਿਚ।

ਤੁਕ ਅਰਥ -

੧. ਜਿਸ ਦੀ ਕਿਰਪਾ ਕਰਕੇ ਤੂੰ ਸੂਤੀ ਅਤੇ ਰੇਸ਼ਮੀ ਕਪੜੇ ਹੰਢਾਉਂਦਾ ਹੈਂ।

੨. ਉਸ ਨੂੰ ਛੱਡ ਕੇ ਤੂੰ ਹੋਰ ਕਿਥੇ ਲਲਚਾ ਰਿਹਾ ਹੈਂ।

੩. ਜਿਸਦੀ ਕ੍ਰਿਪਾ ਕਰਕੇ ਤੂੰ ਸੇਜਾਂ ਉਤੇ ਸੁਖ ਨਾਲ ਸੌਂਦਾ ਹੈਂ।

੪. ਹੇ ਮਨ! ਅਠੇ ਪਹਿਰ ਉਸ ਦਾ ਜਸ ਗਾਓ।

੫. ਜਿਸ ਦੀ ਕ੍ਰਿਪਾ ਕਰਕੇ ਤੈਨੂੰ ਸਭ ਕੋਈ ਆਦਰ ਦੇਂਦਾ ਹੈ।

੬. ਉਸ ਦਾ ਮੂੰਹ ਤੋਂ ਜੀਭ ਨਾਲ ਜਸ ਉਚਾਰ।

੭. ਜਿਸ ਦੀ ਕਿਰਪਾ ਨਾਲ ਤੇਰਾ ਧਰਮ ਰਹਿੰਦਾ ਹੈ।

੮. ਹੇ ਮਨ! ਤੂੰ ਸਦਾ ਉਸ ਪਾਰਬ੍ਰਹਮ ਦਾ ਸਿਮਰਨ ਕਰ।

੯. ਪ੍ਰਭੂ ਜੀ ਦਾ ਜਪ ਕਰਕੇ ਦਰਗਾਹ ਵਿਚ ਆਦਰ ਪਾਵੇਂਗਾ।

੧੦. ਅਤੇ (ਗੁਰੂ ਜੀ ਫੁਰਮਾਉਂਦੇ ਹਨ) ਇੱਜ਼ਤ ਨਾਲ ਆਪਣੇ ਘਰ ਵਿਚ ਜਾਵੇਂਗਾ।

ਭਾਵ ਅਰਥ - ਹੇ ਜੀਵ! ਜਿਸ ਪ੍ਰਮਾਤਮਾ ਦੀ ਕਿਰਪਾ ਨਾਲ ਤੈਨੂੰ ਘਰ ਦੇ ਹਰ ਪ੍ਰਕਾਰ ਦੇ ਸੁਖ ਪ੍ਰਾਪਤ ਹਨ ਉਸ ਨੂੰ ਸਦਾ ਯਾਦ ਰੱਖ। ਉਸ ਦੇ ਯਾਦ ਰੱਖਣ ਨਾਲ ਤੈਨੂੰ ਅੱਗੇ ਦਰਗਾਹ ਵਿਚ ਵੀ ਮਾਨ ਅਤੇ ਸੁਖ ਮਿਲੇਗਾ।

**੧. ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥**
**੨. ਲਿਵ ਲਾਵਹੁ ਤਿਸੁ ਰਾਮ ਸਨੇਹੀ॥**
**੩. ਜਿਹ ਪ੍ਰਸਾਦਿ ਤੇਰਾ ਓਲਾ ਰਹਤ॥**
**੪. ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ॥**

੫. ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥
੬. ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥
੭. ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥
੮. ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥
੯. ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥
੧੦. ਨਾਨਕ ਤਾ ਕੀ ਭਗਤਿ ਕਰੇਹ ॥ ੩ ॥

ਪਦ ਅਰਥ - ਕੰਚਨ=ਸੋਨੇ ਵਰਗੀ। ਸਨੇਹੀ=ਪਿਆਰੇ ਨਾਲ। ਓਲਾ=ਪੜਦਾ। ਛਿਦ੍ਰ=ਦੋਸ਼। ਤਾ ਕੈ=ਉਸ ਦੇ। ਪਹੂਚੈ=ਬਰਾਬਰੀ ਕਰ ਸਕਦਾ।



ਤੁਕ ਅਰਥ -

੧. ਜਿਸ ਦੀ ਕਿਰਪਾ ਨਾਲ ਤੇਰੀ ਰੋਗ ਰਹਿਤ ਸੋਨੇ ਵਰਗੀ ਸੁੰਦਰ ਦੇਹੀ ਹੈ।

੨. ਉਸ ਪਿਆਰੇ ਪ੍ਰਭੂ ਨਾਲ ਤੂੰ ਬ੍ਰਿਤੀ ਨੂੰ ਜੋੜ।

੩. ਜਿਸ ਦੀ ਕਿਰਪਾ ਨਾਲ ਤੇਰਾ ਪਰਦਾ ਢੱਕਿਆ ਰਹਿੰਦਾ ਹੈ।

੪. ਹੇ ਮਨ! ਉਸ ਹਰੀ ਦਾ ਹਰਿ ਜੱਸ ਕਰਦਾ ਹੋਇਆ ਤੂੰ ਸੁਖ ਪਾਵੇਂਗਾ।

੫. ਜਿਸ ਦੀ ਕਿਰਪਾ ਨਾਲ ਤੇਰੇ ਸਾਰੇ ਦੋਸ਼ ਢੱਕੇ ਜਾਂਦੇ ਹਨ।

੬. ਹੇ ਮਨ! ਉਸ ਪ੍ਰਭੂ ਦੀ ਤੂੰ ਸ਼ਰਨੀ ਪੈ।

੭. ਜਿਸ ਦੀ ਕਿਰਪਾ ਨਾਲ ਤੈਨੂੰ ਕੋਈ ਨਹੀਂ ਪਹੁੰਚ (ਬਰਾਬਰੀ ਕਰ) ਸਕਦਾ।

੮. ਹੇ ਮਨ! ਉਸ ਉਚੇ ਪ੍ਰਭੂ ਨੂੰ ਸ੍ਵਾਸ ਸ੍ਵਾਸ ਸਿਮਰ।

੯. ਜਿਸ ਦੀ ਕਿਰਪਾ ਨਾਲ ਤੂੰ ਇਹ ਦੁਰਲਭ ਮਾਨੁੱਖਾ ਦੇਹੀ ਪ੍ਰਾਪਤ ਕੀਤੀ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਹੇ ਮਨ! ਤੂੰ ਉਸ ਦੀ ਭਗਤੀ ਕਰ।

ਭਾਵ ਅਰਥ - ਹੇ ਜੀਵ! ਜਿਸ ਪ੍ਰਮਾਤਮਾ ਦੀ ਕਿਰਪਾ ਨਾਲ ਤੈਨੂੰ ਇਹ ਅਮੋਲਕ ਮਾਨੁੱਖਾ ਦੇਹੀ ਮਿਲੀ ਹੈ ਅਤੇ ਜਿਸ ਦੀ ਕਿਰਪਾ ਨਾਲ ਤੇਰੇ ਦੋਸ਼ਾਂ ਤੇ ਪੜਦਾ ਪਿਆ ਰਹਿੰਦਾ ਹੈ ਅਤੇ ਤੇਰੀ ਇੱਜ਼ਤ ਬਣੀ ਹੋਈ ਹੈ, ਤੂੰ ਉਸ ਦੀ ਭਗਤੀ ਕਰ ਤੇ ਸੁਾਸ ਸੁਾਸ ਉਸ ਨੂੰ ਹਿਰਦੇ ਵਿਚ ਯਾਦ ਰੱਖ।

**੧. ਜਿਹ ਪ੍ਰਸਾਦਿ ਆਭੂਖਨ ਪਹਿਰੀਜੈ॥**
**੨. ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ॥**
**੩. ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ॥**
**੪. ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ॥**
**੫. ਜਿਹ ਪ੍ਰਸਾਦਿ ਬਾਗ ਮਿਲਖ ਧਨਾ॥**
**੬. ਰਾਖੁ ਪਰੋਇ ਪ੍ਰਭੁ ਅਪੁਨੇ ਮਨਾ॥**
**੭. ਜਿਨਿ ਤੇਰੀ ਮਨ ਬਨਤ ਬਨਾਈ॥**
**੮. ਊਠਤ ਬੈਠਤ ਸਦ ਤਿਸਹਿ ਧਿਆਈ॥**
**੯. ਤਿਸਹਿ ਧਿਆਇ ਜੋ ਏਕ ਅਲਖੈ॥**
**੧੦. ਈਹਾ ਊਹਾ ਨਾਨਕ ਤੇਰੀ ਰਖੈ॥ ੪॥**

ਪਦ ਅਰਥ - ਆਭੂਖਨ=ਗਹਿਣੇ। ਪਹਿਰੀਜੈ=ਪਹਿਨਦਾ ਹੈਂ। ਅਸ੍ਵ=ਘੋੜੇ। ਹਸਤਿ=ਹਾਥੀ। ਮਿਲਖ=ਜਗੀਰ। ਪਰੋਇ= ਜੋੜ ਕੇ।

ਬਨਤ=ਸਾਜਨਾ। ਬਨਾਈ=ਰਚੀ ਹੈ। ਅਲਖੈ=ਲਖਤ ਜਾਨਣ ਤੋਂ ਰਹਿਤ ਹੈ।

ਤੁਕ ਅਰਥ —

੧. ਜਿਸਦੀ ਕਿਰਪਾ ਨਾਲ ਤੂੰ ਗਹਿਣੇ (ਛਾਪਾਂ ਛੱਲੇ ਕੜੇ ਕੈਂਠੇ ਆਦਿਕ) ਪਹਿਨਦਾ ਹੈਂ।

੨. ਹੇ ਮਨ! ਉਸ ਨੂੰ ਸਿਮਰਨ ਲਗਿਆਂ ਆਲਸ ਕਿਉਂ ਕਰਦਾ ਹੈਂ?

੩. ਜਿਸ ਦੀ ਕਿਰਪਾ ਨਾਲ ਤੂੰ ਘੋੜੇ ਹਾਥੀਆਂ ਦੀ ਅਸਵਾਰੀ ਕਰਦਾ ਹੈ।

੪. ਹੇ ਮਨ! ਉਸ ਮਾਲਕ ਨੂੰ ਤੂੰ ਕਦੀ ਨਾ ਭੁਲਾਵੀਂ।

੫. ਜਿਸ ਦੀ ਕਿਰਪਾ ਨਾਲ ਤੇਰੇ ਪਾਸ ਬਾਗ, ਜਗੀਰਾਂ ਤੇ ਧਨ ਹੈਂ।

੬. ਉਸ ਨੂੰ ਆਪਣੇ ਮਨ ਵਿਚ ਜੋੜ ਕੇ ਰੱਖ।

੭. ਹੇ ਮਨ! ਜਿਸ ਨੇ ਤੇਰੇ ਸਰੀਰ ਦੀ ਸੁੰਦਰ ਰਚਨਾ ਰਚੀ ਹੈ।

੮. ਉੱਠਦਾ ਬਹਿੰਦਾ ਸਦਾ ਉਸ ਦਾ ਸਿਮਰਨ ਕਰ।

੯. ਉਸ ਦਾ ਸਿਮਰਨ ਕਰ ਜੋ ਇਕ ਹੈ ਅਤੇ ਜਾਨਣ ਪਛਾਨਣ ਤੋਂ ਪਰੇ ਹੈ।

੧੦. ਗੁਰੂ ਜੀ ਕਹਿੰਦੇ ਹਨ - ਉਹ ਏਥੇ ਸੰਸਾਰ ਵਿਚ ਤੇ ਓਥੇ ਦਰਗਾਹ ਵਿਚ ਤੇਰੀ ਪੈਜ ਰੱਖੇਗਾ।

ਭਾਵ ਅਰਥ - ਹੇ ਜੀਵ! ਜਿਸ ਪ੍ਰਮਾਤਮਾ ਦੀ ਕਿਰਪਾ ਨਾਲ ਤੈਨੂੰ ਹਾਥੀ ਘੋੜੇ ਚੜ੍ਹਨ ਨੂੰ, ਬਾਗ ਬਗੀਚੇ, ਜਗੀਰਾਂ ਤੇ ਦੌਲਤ ਸੁਖ ਭੋਗਣ ਨੂੰ ਅਤੇ ਸੁੰਦਰ ਸਰੀਰ ਕਾਰ ਵਿਹਾਰ ਕਰਨ ਨੂੰ ਪ੍ਰਾਪਤ ਹਨ, ਉਸ ਦੇ ਗੁਣ ਗਾਉਂਦਾ ਰਹੁ। ਉਹ ਤੇਰਾ ਸਭ ਥਾਈਂ ਸਹਾਈ ਹੋਵੇਗਾ।

## ੧. ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ॥

੨. ਮਨ ਆਠ ਪਹਰ ਕਰਿ ਤਿਸ ਕਾ ਧਿਆਨ॥
੩. ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ॥
੪. ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ॥
੫. ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ॥
੬. ਸੋ ਪ੍ਰਭੁ ਸਿਮਰਹੁ ਸਦਾ ਅਨੂਪੁ॥
੭. ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ॥
੮. ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ॥
੯. ਜਿਹ ਪ੍ਰਸਾਦਿ ਤੇਰੀ ਪਤਿ ਰਹੈ॥
੧੦. ਗੁਰ ਪ੍ਰਸਾਦਿ ਨਾਨਕ ਜਸੁ ਕਹੈ॥੫॥

ਪਦ ਅਰਥ - ਆਚਾਰ = ਸ੍ਰੇਸ਼ਟ ਕਰਮ। ਬਿਉਹਾਰੀ = ਕਰਨ ਵਾਲਾ। ਪ੍ਰਭੁ= ਮਾਲਕ। ਅਨੂਪੁ = ਉਪਮਾ ਰਹਿਤ। ਨੀਕੀ = ਉਤਮ।

ਤੁਕ ਅਰਥ -

੧. ਜਿਸ ਦੀ ਕ੍ਰਿਪਾ ਨਾਲ ਤੂੰ ਬਹੁਤ ਦਾਨ ਤੇ ਪੁੰਨ ਕਰਦਾ ਹੈਂ।
੨. ਹੇ ਮਨ! ਤੂੰ ਅਠੇ ਪਹਿਰ ਉਸ ਦਾ ਸਿਮਰਨ ਕਰ।
੩. ਜਿਸ ਦੀ ਕਿਰਪਾ ਨਾਲ ਤੂੰ ਸ੍ਰੇਸ਼ਟ ਕਰਮਾਂ ਦੇ ਕਰਨ ਵਾਲਾ ਹੋਇਆ ਹੈਂ।
੪. ਹੇ ਮਨ! ਤੂੰ ਉਸ ਮਾਲਕ ਨੂੰ ਸੁਆਸ ਸੁਆਸ ਚੇਤੇ ਕਰ।
੫. ਜਿਸ ਦੀ ਕਿਰਪਾ ਕਰਕੇ ਤੇਰਾ ਸੁੰਦਰ ਰੂਪ ਹੈ।
੬. ਉਸ ਉਪਮਾ ਰਹਿਤ ਮਾਲਕ ਦਾ ਸਦਾ ਸਿਮਰਨ ਕਰ।
੭. ਜਿਸ ਦੀ ਕਿਰਪਾ ਕਰਕੇ ਤੇਰੀ ਉੱਤਮ ਜ਼ਾਤ ਹੈ।

੮. ਉਸ ਮਾਲਕ ਨੂੰ ਰਾਤ ਦਿਨ ਸਦਾ ਸਿਮਰ।

੯. ਜਿਸ ਦੀ ਕਿਰਪਾ ਕਰਕੇ ਤੇਰੀ ਇੱਜ਼ਤ ਰਹਿੰਦੀ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ - ਗੁਰੂ ਦੀ ਕਿਰਪਾ ਨਾਲ ਤੂੰ ਉਸ ਮਾਲਕ ਦਾ ਜੱਸ ਉਚਾਰ।

ਭਾਵ ਅਰਥ - ਜਿਸ ਪ੍ਰਮਾਤਮਾ ਨੇ ਤੈਨੂੰ ਸੁੰਦਰ ਰੂਪ ਦੇ ਕੇ ਤੇਰਾ ਉੱਤਮ ਕੁਲ ਵਿਚ ਜਨਮ ਦਿੱਤਾ ਹੈ, ਤੈਨੂੰ ਦਾਨ ਪੁੰਨ ਕਰਨ ਦੀ ਸਮਰੱਥਾ ਬਖਸ਼ੀ ਹੈ ਅਤੇ ਜਿਸ ਦੀ ਕਿਰਪਾ ਕਰਕੇ ਲੋਕਾਂ ਵਿਚ ਤੇਰੀ ਇੱਜ਼ਤ ਬਣੀ ਹੋਈ ਹੈ। ਗੁਰੂ ਦੀ ਕਿਰਪਾ ਨਾਲ ਤੂੰ ਉਸ ਵਾਹਿਗੁਰੂ ਦੀ ਸਦਾ ਹੀ ਸਿਫਤ ਸਲਾਹ ਕਰ।

**੧. ਜਿਹ ਪ੍ਰਸਾਦਿ ਸੁਨਹਿ ਕਰਨ ਨਾਦ ॥**
**੨. ਜਿਹ ਪ੍ਰਸਾਦਿ ਪੇਖਹਿ ਬਿਸਮਾਦ ॥**
**੩. ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ ॥**
**੪. ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ ॥**
**੫. ਜਿਹ ਪ੍ਰਸਾਦਿ ਹਸਤ ਕਰ ਚਲਹਿ ॥**
**੬. ਜਿਹ ਪ੍ਰਸਾਦਿ ਸੰਪੂਰਨ ਫਲਹਿ ॥**
**੭. ਜਿਹ ਪ੍ਰਸਾਦਿ ਪਰਮ ਗਤਿ ਪਾਵਹਿ ॥**
**੮. ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ ॥**
**੯. ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥**
**੧੦. ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥ ੬ ॥**

ਪਦ ਅਰਥ - ਕਰਨ=ਕੰਨਾਂ ਨਾਲ। ਨਾਦ=ਅਵਾਜ਼ ਸੁਣਦਾ ਹੈਂ।

ਅੰਮ੍ਰਿਤ=ਮਿਠੇ। ਸਹਜਿ=ਸੁਭਾਵਕ, ਨਿਰਯਤਨ। ਹਸਤ= ਹੱਥ। ਕਰ=ਪੈਰ। ਪਰਮਗਤਿ=ਮੁਕਤੀ।

ਤੁਕ ਅਰਥ -

੧. ਜਿਸ ਦੀ ਕਿਰਪਾ ਨਾਲ ਤੂੰ ਕੰਨਾਂ ਨਾਲ ਅਵਾਜ਼ ਸੁਣਦਾ ਹੈਂ।
੨. ਜਿਸ ਦੀ ਕਿਰਪਾ ਨਾਲ ਤੂੰ ਅੱਖਾਂ ਨਾਲ ਅਸਚਰਜ ਕੌਤਕ ਵੇਖਦਾ ਹੈਂ।
੩. ਜਿਸ ਦੀ ਕਿਰਪਾ ਨਾਲ ਤੂੰ ਜੀਭ ਨਾਲ ਮਿੱਠਾ ਬੋਲਦਾ ਹੈਂ।
੪. ਜਿਸ ਦੀ ਕਿਰਪਾ ਨਾਲ ਤੂੰ ਸੁਭਾਵਕ ਹੀ ਸੁਖ ਵਿਚ ਵੱਸਦਾ ਹੈਂ।
੫. ਜਿਸ ਦੀ ਕਿਰਪਾ ਕਰਕੇ ਤੇਰੇ ਹੱਥ ਪੈਰ ਚਲਦੇ ਹਨ।
੬. ਜਿਸ ਦੀ ਕਿਰਪਾ ਕਰਕੇ ਤੂੰ ਪੂਰੀ ਤਰ੍ਹਾਂ ਪ੍ਰਫੁਲਤ ਹੈਂ।
੭. ਜਿਸ ਦੀ ਕਿਰਪਾ ਨਾਲ ਤੂੰ ਮੁਕਤੀ ਪਾਉਂਦਾ ਹੈਂ।
੮. ਜਿਸ ਦੀ ਕਿਰਪਾ ਨਾਲ ਤੂੰ ਸ਼ਾਂਤੀ ਸੁਖ ਵਿਚ ਰਹਿੰਦਾ ਹੈਂ।
੯. ਐਸੇ ਪ੍ਰੇਮ ਕਿਰਪਾਲੂ ਵਾਹਿਗੁਰੂ ਨੂੰ ਛੱਡ ਕੇ ਹੋਰ ਕਿਥੇ ਲੱਗ ਰਿਹਾ ਹੈਂ? ਭਾਵ ਹੋਰਸ ਥਾਂ ਤੇ ਕਿਉਂ ਭਟਕ ਰਿਹਾ ਹੈਂ?
੧੦. ਗੁਰੂ ਜੀ ਕਥਨ ਕਰਦੇ ਹਨ - ਗੁਰੂ ਜੀ ਦੀ ਕਿਰਪਾ ਨਾਲ ਆਪਣੇ ਮਨ ਕਰਕੇ ਜਾਗੋ। ਮਨ ਦਾ ਜਾਗਣਾ ਕੀ ਹੈ? ਭਾਈ ਸੰਤੋਖ ਸਿੰਘ ਜੀ ਦੇ ਕਥਨ ਅਨੁਸਾਰ :-

ਮਨ ਜਾਗੈ ਕੀ ਇਹ ਨਿਸ਼ਾਨੀ॥
ਮੀਠੀ ਲਾਗੈ ਪ੍ਰਭ ਕੀ ਬਾਨੀ॥

ਜਿਸ ਦੇ ਮਨ ਨੂੰ ਪ੍ਰਮਾਤਮਾ ਦਾ ਭਜਨ ਸਿਮਰਨ ਮਿੱਠਾ ਲੱਗਦਾ ਹੈ, ਉਹ ਜਾਗਦਾ ਹੈ, ਮਾਇਆਧਾਰੀ ਸੁੱਤਾ ਹੋਇਆ ਹੈ।

ਭਾਵ ਅਰਥ - ਹੇ ਜੀਵ! ਜਿਸ ਪ੍ਰਮਾਤਮਾ ਦੀ ਕਿਰਪਾ ਨਾਲ ਤੂੰ ਅੱਖਾਂ ਨਾਲ ਵੇਖਦਾ, ਕੰਨਾਂ ਨਾਲ ਸੁਣਦਾ, ਜੀਭ ਨਾਲ ਬੋਲਦਾ, ਹੱਥਾਂ

ਪੈਰਾਂ ਨਾਲ ਤੁਰਦਾ ਫਿਰਦਾ ਤੇ ਕਾਰ - ਵਿਹਾਰ ਕਰਦਾ ਵੱਧ ਫੁਲ ਰਿਹਾ ਹੈਂ, ਉਸ ਪ੍ਰਭੂ ਦੀ ਸੁਚੇਤ ਹੋ ਕੇ ਮਨ ਵਿਚ ਪ੍ਰੀਤੀ ਧਾਰਨ ਕਰ ਅਤੇ ਸਿਮਰਨ ਕਰ।

੧. ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ ॥
੨. ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ ॥
੩. ਜਿਹ ਪ੍ਰਸਾਦਿ ਤੇਰਾ ਪਰਤਾਪੁ ॥
੪. ਰੇ ਮਨ ਮੇਰੇ ਮੂੜ ਤੂ ਤਾ ਕਉ ਜਾਪੁ ॥
੫. ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥
੬. ਤਿਸਹਿ ਜਾਨੁ ਮਨ ਸਦਾ ਹਜੂਰੇ ॥
੭. ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥
੮. ਰੇ ਮਨ ਮੇਰੇ ਤੂੰ ਤਾ ਸਿਉ ਰਾਚੁ ॥
੯. ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥
੧੦. ਨਾਨਕ ਜਾਪੁ ਜਪੈ ਜਪੁ ਸੋਇ ॥ ੭ ॥

ਪਦ ਅਰਥ - ਪ੍ਰਸਾਦਿ=ਕਿਰਪਾ ਨਾਲ। ਮੂਲਿ=ਕਦੀ ਵੀ। ਰਾਚੁ=ਲੱਗਾ ਰਹੋ, ਪ੍ਰੀਤ ਕਰ। ਗਤਿ=ਮੁਕਤੀ।

ਤੁਕ ਅਰਥ -

੧. ਜਿਸ ਦੀ ਕਿਰਪਾ ਨਾਲ ਤੂੰ ਸੰਸਾਰ ਵਿਚ ਪ੍ਰਸਿੱਧ ਹੈਂ।
੨. ਉਸ ਪ੍ਰਭੂ ਨੂੰ ਕਦੀ ਵੀ ਮਨ ਤੋਂ ਨਾ ਵਿਸਾਰ।
੩. ਜਿਸ ਦੀ ਕਿਰਪਾ ਨਾਲ ਤੇਰਾ ਪ੍ਰਤਾਪ ਬਣਿਆ ਹੋਇਆ ਹੈ।
੪. ਹੇ ਮੂਰੱਖ ਮਨ! ਤੂੰ ਉਸ ਦਾ ਸਿਮਰਨ ਕਰ।

੫. ਜਿਸ ਦੀ ਕਿਰਪਾ ਨਾਲ ਤੇਰੇ ਕੰਮ ਪੂਰੇ ਹੁੰਦੇ ਹਨ।
੬. ਹੇ ਮਨ! ਉਸ ਨੂੰ ਤੂੰ ਸਦਾ ਅੰਗ ਸੰਗ ਜਾਣ।
੭. ਜਿਸ ਦੀ ਕਿਰਪਾ ਨਾਲ ਤੂੰ ਸੱਚ ਨੂੰ ਪਾਉਂਦਾ ਹੈਂ।
੮. ਹੇ ਮਨ! ਤੂੰ ਉਸ ਨਾਲ ਪ੍ਰੀਤੀ ਕਰ।
੯. ਜਿਸ ਦੀ ਕਿਰਪਾ ਨਾਲ ਸਾਰਿਆਂ ਦੀ ਮੁਕਤੀ ਹੁੰਦੀ ਹੈ।
੧੦. ਗੁਰੂ ਜੀ ਕਥਨ ਕਰਦੇ ਹਨ - ਮੈਂ ਉਸ ਦਾ ਜਾਪ ਜਪਦਾ ਹਾਂ, ਤੂੰ ਵੀ ਉਸ ਨੂੰ ਜਪ।

ਭਾਵ ਅਰਥ - ਹੇ ਪੁਰਸ਼! ਜਿਸ ਪ੍ਰਮਾਤਮਾ ਦੀ ਕਿਰਪਾ ਨਾਲ ਤੇਰੀ ਸੰਸਾਰ ਵਿਚ ਮਸ਼ਹੂਰੀ ਹੈ, ਤੂੰ ਪ੍ਰਤਾਪਵਾਨ ਹੋਇਆ ਹੈਂ, ਤੇਰਾ ਕੋਈ ਕਾਰਜ ਨਹੀਂ ਅਟਕਦਾ, ਉਸ ਮੁਕਤੀ ਦਾਤੇ ਦਾ ਸਿਮਰਨ ਕਰ।



੧. ਆਪਿ ਜਪਾਏ ਜਪੈ ਸੋ ਨਾਉ॥
੨. ਆਪਿ ਗਾਵਾਏ ਸੁ ਹਰਿ ਗੁਨ ਗਾਉ॥
੩. ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ॥
੪. ਪ੍ਰਭੂ ਦਇਆ ਤੇ ਕਮਲ ਬਿਗਾਸੁ॥
੫. ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ॥
੬. ਪ੍ਰਭ ਦਇਆ ਤੇ ਮਤਿ ਊਤਮ ਹੋਇ॥
੭. ਸਰਬ ਨਿਧਾਨ ਪ੍ਰਭ ਤੇਰੀ ਮਇਆ॥
੮. ਆਪਹੁ ਕਛੂ ਨ ਕਿਨਹੂ ਲਇਆ॥
੯. ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ॥
੧੦. ਨਾਨਕ ਇਨ ਕੈ ਕਛੂ ਨ ਹਾਥ॥ ੮॥ ੬॥

ਪਦ ਅਰਥ - ਗਾਵਾਏ=ਜਪਾਵੇ। ਗਾਉ=ਗਾਉਂਦਾ (ਜਪਦਾ) ਹੈ। ਕਮਲ=ਹਿਰਦਾ ਕਵਲ। ਬਿਗਾਸੁ=ਖਿੜਦਾ ਹੈ। ਬਸੈ= ਵੱਸਦਾ ਹੈ। ਨਿਧਾਨ=ਖਜ਼ਾਨੇ। ਮਇਆ=ਕਿਰਪਾ। ਕਿਨਹੂ=ਕਿਸੇ ਨੇ। ਇਨ ਕੈ=ਇਨ੍ਹਾਂ ਜੀਵਾਂ ਦੇ।

ਤੁਕ ਅਰਥ -

੧. ਜਿਸ ਨੂੰ ਨਾਮ ਆਪ ਜਪਾਉਂਦਾ ਹੈ, ਉਹੀ ਜਪਦਾ ਹੈ।

੨. ਜਿਸ ਤੋਂ ਹਰੀ ਆਪ ਗੁਣ ਗਾਇਣ ਕਰਾਉਂਦਾ ਹੈ, ਉਹੀ ਉਸ ਦੇ ਗੁਣ ਗਾਉਂਦਾ ਹੈ।

੩. ਪ੍ਰਭੂ ਦੀ ਕਿਰਪਾ ਨਾਲ ਸੱਚ ਪ੍ਰਕਾਸ਼ ਹੁੰਦਾ ਹੈ।

੪. ਪ੍ਰਭੂ ਦੀ ਕਿਰਪਾ ਨਾਲ ਪੁਰਸ਼ ਦਾ ਹਿਰਦਾ ਕਮਲ ਖਿੜਦਾ ਹੈ।

੫. ਪ੍ਰਭੂ ਪ੍ਰਸੰਨ ਹੋਵੇ ਤਾਂ ਉਹ ਪੁਰਸ਼ ਦੇ ਮਨ ਵਿਚ ਵੱਸਦਾ ਹੈ।



੬. ਪ੍ਰਭੂ ਦੀ ਕਿਰਪਾ ਨਾਲ ਹੀ ਪੁਰਸ਼ ਦੀ ਬੁਧੀ ਉੱਤਮ ਹੁੰਦੀ ਹੈ।

੭. ਹੇ ਪ੍ਰਭੂ ਸਾਰੇ ਖਜ਼ਾਨੇ (ਨਾਮ ਦਾਨ ਦੇ) ਤੇਰੀ ਕਿਰਪਾ ਨਾਲ ਮਿਲਦੇ ਹਨ।

੮. ਆਪਣੇ ਆਪ ਕਿਸੇ ਨੇ ਕੁਛ ਨਹੀਂ ਲਿਆ।

੯. ਹੇ ਨਾਥ! ਜਿਧਰ ਜਿਧਰ ਤੁਸੀਂ ਲਾਉਂਦੇ ਹੋ ਉਧਰ ਹੀ ਜੀਵ ਲੱਗਦੇ ਹਨ।

੧੦. ਗੁਰੂ ਜੀ ਫੁਰਮਾਉਂਦੇ ਹਨ, ਇਨ੍ਹਾਂ ਜੀਵਾਂ ਦੇ ਕੁਝ ਵੱਸ ਨਹੀਂ ਹੈ।

ਭਾਵ ਅਰਥ - ਇਸ ਜੀਵ ਦੇ ਆਪਣੇ ਵੱਸ ਦੀ ਕੋਈ ਗੱਲ ਵੀ ਨਹੀਂ ਹੈ, ਪ੍ਰਮਾਤਮਾ ਮਿਹਰ ਕਰੇ, ਤਾਂ ਇਸ ਦੀ ਬੁਧੀ ਉੱਤਮ ਕਰਕੇ ਇਸ ਤੋਂ ਆਪਣਾ ਨਾਮ ਜਪਾਉਂਦਾ ਹੈ ਅਤੇ ਸ੍ਰੇਸ਼ਟ ਕਰਮ ਕਰਾਉਂਦਾ ਹੈ। ਉਸ ਦੀ ਕਿਰਪਾ ਤੋਂ ਬਿਨਾਂ ਆਪਣੇ ਯਤਨ ਨਾਲ ਇਹ ਜੀਵ ਕੁਛ ਵੀ ਪ੍ਰਾਪਤ ਨਹੀਂ ਕਰ ਸਕਦਾ। ਇਸ ਦੇ ਆਪਣੇ ਵੱਸ ਵਿਚ ਵੀ ਕੁਛ ਨਹੀਂ ਹੈ।

# - ਸੱਤਵੀਂ ਅਸਟਪਦੀ -

## ਸਲੋਕੁ ॥

**ਅਗਮ ਅਗਾਧਿ ਪਾਰਬ੍ਰਹਮੁ ਸੋਇ ॥**
**ਜੋ ਜੋ ਕਹੈ ਸੁ ਮੁਕਤਾ ਹੋਇ ॥**
**ਸੁਨਿ ਮੀਤਾ ਨਾਨਕੁ ਬਿਨਵੰਤਾ ॥**
**ਸਾਧ ਜਨਾ ਕੀ ਅਚਰਜ ਕਥਾ ॥ ੧ ॥**

ਪਦ ਅਰਥ - ਅਗਮ = ਗੰਮਤਾ ਤੋਂ, ਮਨ ਅਤੇ ਬਾਣੀ ਕਰਕੇ ਨਾ ਜਾਣਿਆਂ ਜਾਣ ਵਾਲਾ। ਅਗਾਧਿ = ਜਿਸ ਦੀ ਥਾਹ ਨਾ ਪਵੇ, ਬੇਅੰਤ। ਮੁਕਤਾ = ਜੰਮਣ ਮਰਨ ਤੋਂ ਰਹਿਤ। ਬਿਨਵੰਤਾ = ਬੇਨਤੀ ਕਰਦਾ ਹੈ। ਕਥਾ = ਵਾਰਤਾ।



ਤੁਕ ਅਰਥ -

੧. ਉਹ ਪ੍ਰਮਾਤਮਾ ਮਨ ਬਾਣੀ ਕਰਕੇ ਨਾ ਜਾਣਿਆਂ ਜਾਣ ਵਾਲਾ ਬੜਾ ਬੇਅੰਤ ਹੈ। ਜੋ ਜੋ ਪੁਰਸ਼ ਉਸ ਦੇ ਨਾਮ ਨੂੰ ਕਹਿੰਦਾ ਹੈ, ਉਹ ਜਨਮ ਮਰਨ ਤਥਾ ਮਾਇਆ ਬੰਧਨ ਤੋਂ ਛੁਟ ਜਾਂਦਾ ਹੈ।

੨. ਗੁਰੂ ਜੀ ਕਥਨ ਕਰਦੇ ਹਨ - ਹੇ ਮਿੱਤਰ! ਤੂੰ ਸਾਧੂ ਮਹਾਤਮਾਂ ਦੀ ਅਸਚਰਜ ਵਾਰਤਾ ਸੁਣ।

ਭਾਵ ਅਰਥ - ਪ੍ਰਮਾਤਮਾ ਮਨ ਦੀ ਵੀਚਾਰ ਤੋਂ ਉੱਪਰ ਹੋਣ ਕਰਕੇ ਬਾਣੀ ਦੁਆਰਾ ਕਥਨ ਨਹੀਂ ਕੀਤਾ ਜਾ ਸਕਦਾ, ਉਹ ਬੇਅੰਤ ਹੈ। ਉਸ ਦੀ ਸਿਫਤ ਸਲਾਹ ਕਰਨ ਵਾਲੇ ਚੌਰਾਸੀ ਲਖ ਜੂਨਾਂ ਦੇ ਗੇੜ ਤੋਂ ਛੁਟਕਾਰਾ ਪਾ ਕੇ ਆਪਣੇ ਆਤਮ ਸਰੂਪ ਵਿਚ ਸਮਾ ਜਾਂਦੇ ਹਨ। ਇਸ ਅਸਟਪਦੀ ਵਿਚ ਸੰਤਾਂ ਦੀ ਅਸਚਰਜ ਕਥਾ ਗੁਰੂ ਜੀ ਵਰਨਣ ਕਰਦੇ ਹਨ।

# ਅਸਟਪਦੀ॥

੧. ਸਾਧ ਕੈ ਸੰਗਿ ਮੁਖ ਊਜਲ ਹੋਤ॥
੨. ਸਾਧਸੰਗਿ ਮਲੁ ਸਗਲੀ ਖੋਤ॥
੩. ਸਾਧ ਕੈ ਸੰਗਿ ਮਿਟੈ ਅਭਿਮਾਨੁ॥
੪. ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ॥
੫. ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ॥
੬. ਸਾਧਸੰਗਿ ਸਭੁ ਹੋਤ ਨਿਬੇਰਾ॥
੭. ਸਾਧ ਕੈ ਸੰਗਿ ਪਾਏ ਨਾਮ ਰਤਨੁ॥
੮. ਸਾਧ ਕੈ ਸੰਗਿ ਏਕ ਊਪਰਿ ਜਤਨੁ॥
੯. ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ॥
੧੦. ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ॥ ੧॥

ਪਦ ਅਰਥ - ਖੋਤ = ਨਾਸ ਹੋ ਜਾਂਦੀ ਹੈ। ਸੁ = ਸ੍ਰੇਸ਼ਟ। ਨੇਰਾ = ਨੇੜੇ। ਨਿਬੇਰਾ = ਨਿਬੇੜਾ, ਫੈਸਲਾ। ਬਰਨੈ = ਆਖੇ।

ਤੁਕ ਅਰਥ -

੧. ਸਾਧ ਦੇ ਸੰਗ ਕਰ ਕੇ ਮੁਖ ਉੱਜਲ ਹੁੰਦਾ ਹੈ।
੨. ਸਾਧ ਦੇ ਸੰਗ ਕਰ ਕੇ ਮਨ ਦੀ ਸਾਰੀ ਮੈਲ ਦੂਰ ਹੋ ਜਾਂਦੀ ਹੈ।
੩. ਸਾਧ ਦੇ ਸੰਗ ਕਰ ਕੇ ਝੂਠਾ ਮਾਨ (ਹੰਕਾਰ) ਮਿਟ ਜਾਂਦਾ ਹੈ।
੪. ਸਾਧ ਦੇ ਸੰਗ ਕਰ ਕੇ ਸ੍ਰੇਸ਼ਟ ਗਿਆਨ ਪ੍ਰਾਪਤ ਹੋ ਜਾਂਦਾ ਹੈ।
੫. ਸਾਧ ਦੇ ਸੰਗ ਕਰ ਕੇ ਪ੍ਰਮਾਤਮਾ ਨੂੰ ਅੰਗ ਸੰਗ ਜਾਣ ਲਈਦਾ ਹੈ।

੬. ਸਾਧ ਦੇ ਸੰਗ ਕਰ ਕੇ ਸਭ ਜਨਮਾਂ ਜਨਮਾਂਤਰਾਂ ਦੇ ਕਰਮਾਂ ਦਾ ਨਿਬੇੜਾ ਹੋ ਜਾਂਦਾ ਹੈ।

੭. ਸਾਧ ਦੇ ਸੰਗ ਕਰ ਕੇ ਪ੍ਰਮਾਤਮਾ ਦੇ ਅਮੋਲਕ ਨਾਮ ਨੂੰ ਪਾ ਲੈਂਦਾ ਹੈ।

੮. ਸਾਧ ਦੇ ਸੰਗ ਕਰ ਕੇ ਇਕ ਪ੍ਰਮਾਤਮਾ ਉਤੇ ਭਰੋਸਾ ਹੋ ਜਾਂਦਾ ਹੈ।

੯. ਸਾਧੂ ਦੀ ਮਹਿਮਾ ਕਿਹੜਾ ਪੁਰਸ਼ ਕਥਨ ਕਰ ਸਕਦਾ ਹੈ?

੧੦. ਗੁਰੂ ਜੀ ਕਥਨ ਕਰਦੇ ਹਨ, ਸਾਧੂ ਦੀ ਮਹਿਮਾਂ ਪ੍ਰਮਾਤਮਾ ਵਿਚ ਹੀ ਸਮਾਈ ਹੋਈ ਹੈ। (ਅਰਥਾਤ ਸਾਧ ਦੀ ਮਹਿਮਾਂ ਕਥਨ ਕਰਨੀ ਪ੍ਰਮਾਤਮਾ ਦੀ ਮਹਿਮਾ ਹੈ)।

ਭਾਵ ਅਰਥ – ਜਿਸ ਪੁਰਸ਼ ਨੇ ਆਪਣੇ ਮਨ ਇੰਦ੍ਰੀਆਂ ਨੂੰ ਆਪਣੇ ਕਾਬੂ ਵਿਚ ਕਰਕੇ ਆਪਣੇ ਆਪ ਨੂੰ ਸਾਧ ਲਿਆ ਹੈ, ਉਸ ਦੀ ਉਪਮਾ ਬੇਅੰਤ ਹੈ, ਕਥਨ ਨਹੀਂ ਕੀਤੀ ਜਾ ਸਕਦੀ। ਉਸ ਦੀ ਸੰਗਤ ਦਾ ਫਲ ਬਹੁਤ ਹੈ। ਐਸੇ ਪੁਰਸ਼ ਅਤੇ ਪ੍ਰਮਾਤਮਾ ਵਿਚ ਕੋਈ ਭਿੰਨ ਭੇਦ ਨਹੀਂ ਹੁੰਦਾ।

**੧. ਸਾਧ ਕੈ ਸੰਗਿ ਅਗੋਚਰੁ ਮਿਲੈ॥**
**੨. ਸਾਧ ਕੈ ਸੰਗਿ ਸਦਾ ਪਰਫੁਲੈ॥**
**੩. ਸਾਧ ਕੈ ਸੰਗਿ ਆਵਹਿ ਬਸਿ ਪੰਚਾ॥**
**੪. ਸਾਧਸੰਗਿ ਅੰਮ੍ਰਿਤ ਰਸੁ ਭੁੰਚਾ॥**
**੫. ਸਾਧਸੰਗਿ ਹੋਇ ਸਭ ਕੀ ਰੇਨ॥**
**੬. ਸਾਧ ਕੈ ਸੰਗਿ ਮਨੋਹਰ ਬੈਨ॥**

# ੭. ਸਾਧ ਕੈ ਸੰਗਿ ਨ ਕਤਹੂੰ ਧਾਵੈ॥
# ੮. ਸਾਧਸੰਗਿ ਅਸਥਿਤਿ ਮਨੁ ਪਾਵੈ॥
# ੯. ਸਾਧ ਕੈ ਸੰਗਿ ਮਾਇਆ ਤੇ ਭਿੰਨ॥
# ੧੦. ਸਾਧਸੰਗਿ ਨਾਨਕ ਪ੍ਰਭ ਸੁਪ੍ਰਸੰਨ॥੨॥

ਪਦ ਅਰਥ - ਅਗੋਚਰੁ = ਇੰਦ੍ਰੀਆਂ ਤੋਂ ਪਰੇ ਪਰਮਾਤਮਾ। ਪੰਚਾ = ਪੰਜ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਵਿਸ਼ੇ। ਭੁੰਚਾ = ਭੋਗਦਾ ਹੈ। ਰੇਨ = ਚਰਨ ਧੂੜ। ਬੈਨ = ਬਚਨ। ਭਿੰਨ = ਨਿਰਲੇਪ।

ਤੁਕ ਅਰਥ -

੧. ਸਾਧ ਦੇ ਸੰਗ ਕਰ ਕੇ ਪ੍ਰਮਾਤਮਾ ਮਿਲਦਾ ਹੈ।



੨. ਸਾਧ ਦੇ ਸੰਗ ਕਰ ਕੇ ਜੀਵ ਸਦਾ ਪ੍ਰਸੰਨ ਰਹਿੰਦਾ ਹੈ।

੩. ਸਾਧ ਦੇ ਸੰਗ ਕਰ ਕੇ ਕਾਮ ਕਰੋਧ ਆਦਿਕ ਪੰਜ ਵਿਸ਼ੇ ਵੱਸ ਵਿਚ ਆ ਜਾਂਦੇ ਹਨ।

੪. ਸਾਧ ਦੇ ਸੰਗ ਕਰ ਕੇ ਜੀਵ ਪ੍ਰਮਾਤਮਾ ਦੇ ਨਾਮ ਅੰਮ੍ਰਿਤ ਰਸ ਨੂੰ ਭੋਗਦਾ ਹੈ।

੫. ਸਾਧ ਦੇ ਸੰਗ ਕਰ ਕੇ ਸਭ ਦੀ ਚਰਨ ਧੂੜੀ ਹੁੰਦਾ ਹੈ। ਅਰਥਾਤ ਹਉਮੈ ਮਿਟ ਜਾਂਦੀ ਹੈ।

੬. ਸਾਧ ਦੇ ਸੰਗ ਕਰ ਕੇ ਬਚਨ ਸੁੰਦਰ (ਮਿਠੇ) ਬੋਲਦਾ ਹੈ।

੭. ਸਾਧ ਦੇ ਸੰਗ ਕਰ ਕੇ ਮਨ ਕਿਤੇ ਨਹੀਂ ਦੌੜਦਾ (ਅਸਥਿਤ ਹੋ ਜਾਂਦਾ ਹੈ)।

੮. ਸਾਧ ਦੇ ਸੰਗ ਕਰ ਕੇ ਮਨ ਮਾਇਆ ਤੋਂ ਨਿਰਲੇਪ ਰਹਿੰਦਾ ਹੈ।

੯. ਸਾਧ ਦੇ ਸੰਗ ਕਰ ਕੇ ਮਾਇਆ ਤੋਂ ਵਖਰਾ ਰਹਿੰਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਸਾਧ ਦੇ ਸੰਗ ਕਰ ਕੇ ਪ੍ਰਮਾਤਮਾ ਪ੍ਰਸੰਨ ਹੁੰਦਾ ਹੈ।

ਭਾਵ ਅਰਥ - ਸਾਧ ਦੀ ਸੰਗਤ ਕਰ ਕੇ ਮਨ ਮੋਹ ਮਾਇਆ ਦੀ ਫਾਹੀ ਵਿਚੋਂ ਨਿਕਲ ਕੇ ਆਪਣੇ ਸਰੂਪ ਵਿਚ ਟਿੱਕ ਜਾਂਦਾ ਹੈ। ਹਉਮੈ ਦੂਰ ਹੋ ਜਾਂਦੀ ਹੈ, ਅਤੇ ਰਸਨਾਂ ਤੋਂ ਮਿਠੇ ਨਿੰਮ੍ਰਤਾ ਵਾਲੇ ਬਚਨ ਨਿਕਲਦੇ ਹਨ। ਐਸੇ ਪੁਰਸ਼ ਉਤੇ ਪ੍ਰਮਾਤਮਾ ਦੀ ਪ੍ਰਸੰਨਤਾ ਹੁੰਦੀ ਹੈ।

**੧. ਸਾਧਸੰਗਿ ਦੁਸਮਨ ਸਭਿ ਮੀਤ॥**
**੨. ਸਾਧੂ ਕੈ ਸੰਗਿ ਮਹਾ ਪੁਨੀਤ॥**
**੩. ਸਾਧਸੰਗਿ ਕਿਸ ਸਿਉ ਨਹੀ ਬੈਰੁ॥**
**੪. ਸਾਧ ਕੈ ਸੰਗਿ ਨ ਬੀਗਾ ਪੈਰੁ॥**
**੫. ਸਾਧ ਕੈ ਸੰਗਿ ਨਾਹੀ ਕੋ ਮੰਦਾ॥**
**੬. ਸਾਧਸੰਗਿ ਜਾਨੇ ਪਰਮਾਨੰਦਾ॥**
**੭. ਸਾਧ ਕੈ ਸੰਗਿ ਨਾਹੀ ਹਉ ਤਾਪੁ॥**
**੮. ਸਾਧ ਕੈ ਸੰਗਿ ਤਜੈ ਸਭੁ ਆਪੁ॥**
**੯. ਆਪੇ ਜਾਨੈ ਸਾਧ ਬਡਾਈ॥**
**੧੦. ਨਾਨਕ ਸਾਧ ਪ੍ਰਭੂ ਬਨਿ ਆਈ॥ ੩॥**

ਪਦ ਅਰਥ - ਬੀਗਾ=ਵਿੰਗਾ ਟੇਢਾ। ਹਉ ਤਾਪੁ=ਹੰਕਾਰ ਦਾ ਤਾਪ। ਤਜੈ=ਤਜ (ਤਿਆਗ) ਦੇਂਦਾ ਹੈ।

ਤੁਕ ਅਰਥ -

੧. ਸਾਧ ਦੇ ਸੰਗ ਕਰ ਕੇ ਸਭ ਵੈਰੀ ਮਿੱਤਰ ਹੋ ਜਾਂਦੇ ਹਨ।

੨. ਸਾਧ ਦੇ ਸੰਗ ਕਰ ਕੇ ਜੀਵਨ ਬਹੁਤ ਪਵਿੱਤ੍ਰ ਹੋ ਜਾਂਦਾ ਹੈ।

੩. ਸਾਧ ਦੇ ਸੰਗ ਕਰ ਕੇ ਕਿਸੇ ਨਾਲ ਵੈਰ ਨਹੀਂ ਰਹਿੰਦਾ।

੪. ਸਾਧੂ ਦੇ ਸੰਗ ਕਰ ਕੇ ਪੈਰ ਵਿੰਗੇ (ਖੋਟੇ) ਪਾਸੇ ਨਹੀਂ ਪੈਂਦਾ।

੫. ਸਾਧੂ ਦੇ ਸੰਗ ਕਰ ਕੇ ਕੋਈ ਬੁਰਾ ਨਹੀਂ ਹੁੰਦਾ।

੬. ਸਾਧ ਦੇ ਸੰਗ ਕਰ ਕੇ ਪ੍ਰਮਾਤਮਾ ਨੂੰ ਜਾਣ ਲੈਂਦਾ ਹੈ।

੭. ਸਾਧ ਦੇ ਸੰਗ ਕਰ ਕੇ ਹਉਮੈ ਰੂਪੀ ਤਾਪ ਨਹੀਂ ਹੁੰਦਾ।

੮. ਸਾਧ ਦੇ ਸੰਗ ਕਰ ਕੇ ਸਭ ਆਪਾ ਭਾਵ ਮਿਟ ਜਾਂਦਾ ਹੈ।

੯. ਸਾਧੂ ਦੀ ਮਹਿਮਾ ਪ੍ਰਮਾਤਮਾ ਆਪ ਹੀ ਜਾਣਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਸਾਧੂ ਅਤੇ ਪ੍ਰਮਾਤਮਾ ਦੀ ਬਣ ਆਉਂਦੀ ਹੈ। ਅਰਥਾਤ ਦੋਹਾਂ ਦੀ ਇਕ ਦੂਜੇ ਨਾਲ ਪ੍ਰੀਤੀ ਹੁੰਦੀ ਹੈ।

ਭਾਵ ਅਰਥ - ਪ੍ਰਮਾਤਮਾ ਅਤੇ ਸਾਧੂ ਵਿਚ ਕੋਈ ਭੇਦ ਨਹੀਂ ਹੁੰਦਾ। ਸਾਧੂ ਦੀ ਉਪਮਾ ਪ੍ਰਮਾਤਮਾ ਦੀ ਉਪਮਾ ਹੁੰਦੀ ਹੈ। ਇਸ ਵਾਸਤੇ ਸਾਧੂ ਦੀ ਮਹਿਮਾ ਪ੍ਰਮਾਤਮਾ ਤੋਂ ਬਿਨਾਂ ਕੋਈ ਨਹੀਂ ਜਾਣ ਸਕਦਾ। ਪ੍ਰਮਾਤਮਾ ਤੇ ਸਾਧੂ ਦੀ ਆਪਸ ਵਿਚ ਪ੍ਰੀਤੀ ਹੁੰਦੀ ਹੈ।

ਅੰਤਰਾ - ਨਾਨਕ ਸਾਧ ਪ੍ਰਭੂ ਬਨਿ ਆਈ॥

ਜੈਸਾ ਕਿ - ਭਗਤ ਨਾਮਦੇਵ ਜੀ ਦੀ ਪ੍ਰਮਾਤਮਾ ਨਾਲ ਬਣ ਆਈ ਸੀ। ਇਕ ਦਿਨ ਭਗਤ ਜੀ ਆਪਣੀ ਛੰਨ ਵਾਸਤੇ ਸਵੇਰੇ ਹੀ ਸਰਕੰਡਾ ਵੱਢਣ ਗਏ। ਸਰਕੰਡੇ ਉਤੇ ਤਰੇਲ ਪਈ ਹੋਈ ਸੀ। ਜਦ ਆਪ ਨੇ ਦਾਤੀ ਨਾਲ ਸਰਕੰਡੇ ਦਾ ਬੂਟਾ ਕੱਟਣਾ ਅਰੰਭ ਕੀਤਾ ਤਾਂ ਉਤੋਂ ਤਰੇਲ ਦੇ ਤੁਪਕੇ ਡਿੱਗਦੇ ਦੇਖ ਕੇ ਭਗਤ ਜੀ ਨੇ ਸਮਝਿਆ ਕਿ ਇਹ ਪੀੜ ਨਾਲ ਰੋ ਰਿਹਾ ਹੈ। ਇਸ ਦੇ ਅੱਥਰੂ ਕਿਰ ਰਹੇ ਹਨ। ਦਾਤੀ ਰੱਖ ਕੇ ਭਗਤ ਜੀ ਹਰੀ ਸਿਮਰਨ ਵਿਚ ਲੱਗ ਗਏ ਸਰਕੰਡਾ ਵੱਢਣ ਦਾ ਖਿਆਲ ਹੀ ਛੱਡ ਦਿੱਤਾ।

ਜਦ ਸੰਧਿਆ ਸਮੇਂ ਆਪ ਜੀ ਖਾਲੀ ਹੱਥ ਹੀ ਘਰ ਆਏ ਤਾਂ ਅਗੇ ਘਰ 'ਚ ਬੜੀ ਸੁੰਦਰ ਛੰਨ ਬੱਝੀ ਹੋਈ ਵੇਖ ਕੇ ਬੜੇ ਅਸਚਰਜ ਹੋਏ। ਗੁਆਂਢਣ ਨੇ ਆਪ ਜੀ ਤੋਂ ਪੁਛਿਆ ਕਿ ਨਾਮਦੇਵ! ਇਹ ਛੰਨ ਤੁਸਾਂ ਕਿਸ ਕਾਰੀਗਰ ਤੋਂ ਬਨਵਾਈ ਹੈ? ਇਹ ਬੜੀ ਸੁੰਦਰ ਹੈ, ਮੈਨੂੰ ਵੀ ਉਸ ਦਾ ਪਤਾ ਦਸੋ, ਮੈਂ ਵੀ ਬਨਵਾਉਣੀ ਹੈ। ਤਾਂ ਨਾਮਦੇਵ ਜੀ, ਜਿਸ ਦੀ ਪ੍ਰਮਾਤਮਾ ਨਾਲ ਬਣ ਆਈ ਹੋਈ ਸੀ ਕਹਿਣ ਲੱਗੇ -

ਰੀ ਬਾਈ ਬੇਢੀ ਦੇਨੁ ਨ ਜਾਈ॥
ਦੇਖੁ ਬੇਢੀ ਰਹਿਓ ਸਮਾਈ॥
ਹਮਾਰੈ ਬੇਢੀ ਪ੍ਰਾਨ ਅਧਾਮ॥ ੧॥ ਰਹਾਉ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥ ੨॥



(ਸੋਰਠਿ ਨਾਮਦੇਵ) (ਪੰਨਾ - ੬੫੭)

**੧. ਸਾਧ ਕੈ ਸੰਗਿ ਨ ਕਬਹੂ ਧਾਵੈ॥**
**੨. ਸਾਧ ਕੈ ਸੰਗਿ ਸਦਾ ਸੁਖੁ ਪਾਵੈ॥**
**੩. ਸਾਧਸੰਗਿ ਬਸਤੁ ਅਗੋਚਰ ਲਹੈ॥**
**੪. ਸਾਧੂ ਕੈ ਸੰਗਿ ਅਜਰੁ ਸਹੈ॥**
**੫. ਸਾਧ ਕੈ ਸੰਗਿ ਬਸੈ ਥਾਨਿ ਊਚੈ॥**
**੬. ਸਾਧੂ ਕੈ ਸੰਗਿ ਮਹਲਿ ਪਹੂਚੈ॥**
**੭. ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ॥**
**੮. ਸਾਧ ਕੈ ਸੰਗਿ ਕੇਵਲ ਪਾਰਬ੍ਰਹਮ॥**

**੯. ਸਾਧ ਕੈ ਸੰਗਿ ਪਾਏ ਨਾਮ ਨਿਧਾਨ॥**

**੧੦. ਨਾਨਕ ਸਾਧੂ ਕੈ ਕੁਰਬਾਨ॥੪॥**

ਪਦ ਅਰਥ - ਕਬਹੂੰ=ਕਦੀ ਵੀ। ਧਾਵੈ=ਦੌੜਦਾ। ਬਸਤੁ =ਵਸਤੂ। ਅਗੋਚਰ=ਪ੍ਰਮਾਤਮਾ ਜੋ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ। ਅਜਰੁ=ਨਾ ਸਹਾਰੀ ਜਾਣ ਵਾਲੀ ਵਸਤੂ। ਮਹਲਿ=ਸਰੂਪ ਵਿਚ। ਨਿਧਾਨ=ਖਜ਼ਾਨਾ।

ਤੁਕ ਅਰਥ -

੧. ਸਾਧ ਦੇ ਸੰਗ ਕਰ ਕੇ ਮਨ ਕਦੀ ਨਹੀਂ ਦੌੜਦਾ ਵਿਸ਼ੇ ਵਿਕਾਰਾਂ ਵਿਚ।

੨. ਸਾਧੂ ਦੇ ਸੰਗ ਕਰ ਕੇ ਪੁਰਸ਼ ਸਦਾ ਸੁਖ ਪਾਉਂਦਾ ਹੈ।

੩. ਸਾਧੂ ਦੇ ਸੰਗ ਕਰਕੇ ਪੁਰਸ਼ ਪ੍ਰਮਾਤਮਾ ਨੂੰ ਪਾ ਲੈਂਦਾ ਹੈ।

੪. ਸਾਧੂ ਦੇ ਸੰਗ ਕਰ ਕੇ ਨਾ ਜਰੇ ਜਾਣ ਵਾਲੀ ਵਸਤੂ ਨੂੰ ਸਹਾਰ ਲੈਂਦਾ ਹੈ ਮਹਾਂ - ਪੁਰਸ਼ ਕਾਮ ਕ੍ਰੋਧ ਆਦਿਕ ਪੰਜ ਵਿਸ਼ਿਆਂ ਨੂੰ ਅਜਰ ਕਥਨ ਕਰਦੇ ਹਨ ਜੋ ਸਾਧੂ ਦੀ ਸੰਗਤ ਕਰ ਕੇ ਸਤੋ ਗੁਣੀ ਰੂਪ ਧਾਰਨ ਕਰ ਲੈਂਦੇ ਹਨ।

੫. ਸਾਧ ਦੇ ਸੰਗ ਕਰ ਕੇ (ਉਚੇ ਥਾਂ) ਆਤਮ ਮੰਡਲ ਵਿਚ ਵੱਸਦਾ ਹੈ।

੬. ਸਾਧ ਦੇ ਸੰਗ ਕਰ ਕੇ ਪ੍ਰਮਾਤਮਾ ਦੇ ਸਰੂਪ ਵਿਚ ਪਹੁੰਚ ਜਾਂਦਾ ਹੈ।

੭. ਸਾਧ ਦੇ ਸੰਗ ਕਰ ਕੇ ਸਭ ਧਰਮਾਂ (ਮਨੁੱਖਤਾ ਦੇ ਫਰਜ਼ਾਂ) ਨੂੰ ਦ੍ਰਿੜ੍ਹ ਕਰ ਲੈਂਦਾ ਹੈ।

੮. ਸਾਧ ਸੰਗ ਕਰ ਕੇ ਕੇਵਲ ਇਕ ਪ੍ਰਮਾਤਮਾ ਨੂੰ ਹੀ ਵੇਖਦਾ ਹੈ।

੯. ਸਾਧ ਦੇ ਸੰਗ ਕਰ ਕੇ ਨਾਮ ਰੂਪ ਖਜ਼ਾਨੇ ਨੂੰ ਪਾਉਂਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਐਸੇ ਸਾਧੂ ਤੋਂ ਬਲਿਹਾਰ

ਜਾਈਏ।

ਭਾਵ ਅਰਥ - ਸਾਧ ਸੰਗਤ ਵਿਚੋਂ ਜੀਵ ਮਾਤ੍ਰ ਨੂੰ ਸਭ ਸੰਸਾਰਕ ਸੁਖ ਅਤੇ ਪ੍ਰਮਾਤਮਾ ਦੇ ਸਰੂਪ ਦਾ ਗਿਆਨ ਹੋ ਜਾਂਦਾ ਹੈ। ਸਾਧੂ ਸਭ ਵਿਚ ਇਕ ਪ੍ਰਮਾਤਮਾ ਨੂੰ ਵਿਆਪਕ ਵੇਖਦਾ ਹੈ ਅਤੇ ਸਭ ਧਰਮਾਂ ਨੂੰ ਇਕੋ ਪ੍ਰਭੂ ਦਾ ਧਰਮ ਜਾਣਦਾ ਹੈ।

ਯਥਾ - ਸਰਬ ਸਬਦੰ ਏਕ ਸਬਦੰ ਜੇਕੋ ਜਾਣੈ ਭੇਉ ॥
ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ ੩ ॥

(ਆਸਾ ਵਾਰ ਮ: ੨)

ਸਾਰੇ ਧਰਮ ਪ੍ਰਭੂ ਦੇ ਬਣਾਏ ਹੋਏ ਹਨ ਅਤੇ ਸਭਨਾਂ ਵਿਚ ਉਹ ਆਪ ਵੱਸ ਰਿਹਾ ਹੈ, ਇਹ ਸਾਧੂ ਦੀ ਦ੍ਰਿਸ਼ਟੀ ਹੈ।

੧. ਸਾਧ ਕੈ ਸੰਗਿ ਸਭ ਕੁਲ ਉਧਾਰੈ ॥

੨. ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥
੩. ਸਾਧੂ ਕੈ ਸੰਗਿ ਸੋ ਧਨੁ ਪਾਵੈ ॥
੪. ਜਿਸੁ ਧਨ ਤੇ ਸਭੁ ਕੋ ਵਰਸਾਵੈ ॥
੫. ਸਾਧਸੰਗਿ ਧਰਮ ਰਾਇ ਕਰੇ ਸੇਵਾ ॥
੬. ਸਾਧ ਕੈ ਸੰਗਿ ਸੋਭਾ ਸੁਰਦੇਵਾ ॥
੭. ਸਾਧੂ ਕੈ ਸੰਗਿ ਪਾਪ ਪਲਾਇਨ ॥
੮. ਸਾਧਸੰਗਿ ਅੰਮ੍ਰਿਤ ਗੁਨ ਗਾਇਨ ॥
੯. ਸਾਧ ਕੈ ਸੰਗਿ ਸ੍ਰਬ ਥਾਨ ਗੰਮਿ ॥
੧੦. ਨਾਨਕ ਸਾਧ ਕੈ ਸੰਗਿ ਸਫਲ ਜਨੰਮ ॥ ੫ ॥

ਪਦ ਅਰਥ - ਉਧਾਰੈ=ਤਾਰ ਲੈਂਦਾ ਹੈ। ਨਿਸਤਾਰੈ=ਪਾਰ ਉਤਾਰ ਦੇਂਦਾ ਹੈ। ਵਰਸਾਵੈ=ਵਰਸਾਉਂਦਾ, ਲਾਭ ਉਠਾਉਂਦਾ ਹੈ। ਸੁਰਦੇਵਾ=ਦੇਵਤਿਆਂ ਦਾ ਦੇਵ, ਇੰਦ੍ਰ। ਪਲਾਇਨ=ਦੌੜ ਜਾਂਦੇ ਹਨ। ਗੰਮਿ=ਗਮਤਾ, ਪਹੁੰਚ ਹੋ ਜਾਂਦੀ ਹੈ।

ਤੁਕ ਅਰਥ -

੧. ਸਾਧ ਦੇ ਸੰਗ ਕਰ ਕੇ ਸਾਰੀਆਂ ਕੁਲਾਂ ਨੂੰ ਤਾਰਦਾ ਹੈ।

੨. ਸਾਧ ਦੇ ਸੰਗ ਕਰ ਕੇ ਸੱਜਣਾਂ ਮਿੱਤਰਾਂ ਤੇ ਕੁਟੰਬਾਂ ਨੂੰ ਪਾਰ ਉਤਾਰ ਦੇਂਦਾ ਹੈ।

੩. ਸਾਧ ਦੇ ਸੰਗ ਕਰ ਕੇ ਉਹ ਧਨ ਪਾ ਲੈਂਦਾ ਹੈ (ਨਾਮ ਧਨ ਤੋਂ ਭਾਵ ਹੈ)।

੪. ਜਿਸ ਧਨ ਤੋਂ ਸਭ ਕੋਈ ਲਾਭ ਉਠਾਉਂਦਾ ਹੈ।

੫. ਸਾਧੂ ਦੇ ਸੰਗ ਕਰ ਕੇ ਧਰਮਰਾਜ ਸੇਵਾ ਕਰਦਾ ਹੈ।



੬. ਸਾਧੂ ਦੇ ਸੰਗ ਕਰ ਕੇ ਇੰਦਰ ਵੀ ਸੋਭਾ ਕਰਦਾ ਹੈ।

੭. ਸਾਧੂ ਦੇ ਸੰਗ ਕਰ ਕੇ ਪਾਪ ਦੂਰ ਹੋ ਜਾਂਦੇ ਹਨ।

੮. ਸਾਧੂ ਦੇ ਸੰਗ ਕਰ ਕੇ ਪ੍ਰਮਾਤਮਾ ਦੇ ਸ੍ਰੇਸ਼ਟ ਗੁਣਾਂ ਦਾ ਗਾਉਣਾ ਹੁੰਦਾ ਹੈ।

੯. ਸਾਧੂ ਦੇ ਸੰਗ ਕਰ ਕੇ ਸਭ ਥਾਈਂ ਪਹੁੰਚ ਹੋ ਜਾਂਦੀ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਸਾਧੂ ਦੇ ਸੰਗ ਕਰ ਕੇ ਮਨੁੱਖਾ ਜਨਮ ਸਫਲਾ ਹੋ ਜਾਂਦਾ ਹੈ।

ਭਾਵ ਅਰਥ - ਸਾਧ ਸੰਗਤ ਵਿਚ ਮਿਲ ਕੇ ਪ੍ਰਮਾਤਮਾ ਦੇ ਗੁਣ ਪੜ੍ਹੇ ਸੁਣੇ ਜਾਂਦੇ ਹਨ। ਜਿਸ ਦਾ ਸਦਕਾ ਪੁਰਸ਼ ਆਪ ਤਰਦਾ ਹੈ ਅਤੇ ਹੋਰਨਾਂ ਸੰਗੀਆਂ ਸਾਥੀਆਂ ਤੇ ਪ੍ਰਵਾਰ ਨੂੰ ਤਾਰ ਲੈਂਦਾ ਹੈ। ਪ੍ਰਮਾਤਮਾ ਦੇ ਗੁਣ ਗਾਉਣ ਵਾਲੇ ਦਾ ਸਾਰੇ ਦੇਵਤੇ ਵੀ ਸਤਿਕਾਰ ਕਰਦੇ ਹਨ।

ਯਥਾ - ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ੧॥

ਰਾਜਾ ਜਨਕ ਮਿਥਲਾ ਪੁਰੀ ਦਾ ਰਹਿਣ ਵਾਲਾ ਆਪਣੇ ਸਮੇਂ ਦਾ ਇਕ ਵੱਡਾ ਤਤਵੇਤਾ ਧਰਮਾਤਮਾ ਰਾਜਾ ਸੀ। ਜਦ ਉਸ ਦੀ ਮ੍ਰਿਤੂ ਹੋਈ ਤਾਂ ਇਕ ਘੜੀ ਨਾਮ ਸਿਮਰਨ ਦਾ ਸਦਕਾ ਉਸ ਨੇ ਨਰਕ ਪੁਰੀ ਵਿਚ ਪਏ ਹੋਏ ਸਾਰੇ ਜੀਵਾਂ ਦੀ ਬੰਦ ਖਲਾਸੀ ਕਰਾ ਕੇ ਸਭ ਨੂੰ ਸੁਰਗਾਂ ਵਿਚ ਲੈ ਆਂਦਾ।

ਯਥਾ - ਧੰਨ ਧੰਨ ਰਾਜਾ ਜਨਕ ਜਿਨ ਸਿਮਰਨ ਕੀਓ ਬਿਬੇਕ॥
ਏਕ ਘੜੀ ਕੇ ਸਿਮਰਨੇ, ਪਾਪੀ ਤਰੇ ਅਨੇਕ॥

**੧. ਸਾਧ ਕੈ ਸੰਗਿ ਨਹੀ ਕਛੁ ਘਾਲ॥**
**੨. ਦਰਸਨੁ ਭੇਟਤ ਹੋਤ ਨਿਹਾਲ॥**
**੩. ਸਾਧ ਕੈ ਸੰਗਿ ਕਲੂਖਤ ਹਰੈ॥**
**੪. ਸਾਧ ਕੈ ਸੰਗਿ ਨਰਕ ਪਰਹਰੈ॥**
**੫. ਸਾਧ ਕੈ ਸੰਗਿ ਈਹਾ ਊਹਾ ਸੁਹੇਲਾ॥**
**੬. ਸਾਧਸੰਗਿ ਬਿਛੁਰਤ ਹਰਿ ਮੇਲਾ॥**
**੭. ਜੋ ਇਛੈ ਸੋਈ ਫਲੁ ਪਾਵੈ॥**
**੮. ਸਾਧ ਕੈ ਸੰਗਿ ਨ ਬਿਰਥਾ ਜਾਵੈ॥**
**੯. ਪਾਰਬ੍ਰਹਮੁ ਸਾਧ ਰਿਦ ਬਸੈ॥**
**੧੦. ਨਾਨਕ ਉਧਰੈ ਸਾਧ ਸੁਨਿ ਰਸੈ॥ ੬॥**

ਪਦ ਅਰਥ - ਘਾਲ = ਮਿਹਨਤ। ਭੇਟਤ = ਕਰ ਕੇ।

ਨਿਹਾਲ = ਸਫਲ। ਕਲੂਖਤ = ਪਾਪ। ਹਰੈ = ਨਾਸ ਹੋ ਜਾਂਦੇ ਹਨ। ਪਰਹਰੈ = ਦੂਰ ਹੋ ਜਾਂਦਾ ਹੈ। ਈਹਾ ਊਹਾ = ਏਥੇ (ਮਾਤਲੋਕ) ਓਥੇ (ਪ੍ਰਲੋਕ)। ਸੁਹੇਲਾ = ਸੁਖੀ। ਰਿਦ = ਹਿਰਦੇ ਵਿਚ। ਰਸੈ = ਰਸਨਾਂ ਤੋਂ।

ਤੁਕ ਅਰਥ -

੧. ਸਾਧ ਦੇ ਸੰਗ ਕਰ ਕੇ ਕੋਈ ਮਿਹਨਤ (ਜਪ ਤਪ ਦੀ) ਨਹੀਂ ਕਰਨੀ ਪੈਂਦੀ।

੨. ਦਰਸ਼ਨ (ਸਾਧ ਦਾ) ਕਰ ਕੇ ਹੀ ਜੀਵਨ ਸਫਲ ਹੋ ਜਾਂਦਾ ਹੈ।

੩. ਸਾਧ ਦੇ ਸੰਗ ਕਰ ਕੇ ਪਾਪ ਨਾਸ ਹੋ ਜਾਂਦੇ ਹਨ।

੪. ਸਾਧ ਦੀ ਸੰਗਤ ਕਰ ਕੇ ਨਰਕ ਦੂਰ ਹੋ ਜਾਂਦਾ ਹੈ।

੫. ਸਾਧ ਦੀ ਸੰਗਤ ਕਰ ਕੇ ਪੁਰਸ਼ ਲੋਕ ਪ੍ਰਲੋਕ ਵਿਚ ਸੁਖੀ ਹੁੰਦਾ ਹੈ।

੬. ਸਾਧ ਦੇ ਸੰਗ ਕਰ ਕੇ ਵਿਛੜੇ ਹੋਏ ਜੀਵ ਦਾ ਵਾਹਿਗੁਰੂ ਨਾਲ ਮਿਲਾਪ ਹੋ ਜਾਂਦਾ ਹੈ।



੭. ਜੋ ਚਾਹੁੰਦਾ ਹੈ ਉਹੀ ਫਲ ਪਾ ਲੈਂਦਾ ਹੈ।

੮. ਸਾਧੂ ਦਾ ਸੰਗ ਕੀਤਾ ਹੋਇਆ ਬਿਰਥਾ ਨਹੀਂ ਜਾਂਦਾ। ਅਰਥਾਤ ਕੁਛ ਨਾ ਕੁਛ ਜ਼ਰੂਰ ਪ੍ਰਾਪਤ ਹੋ ਜਾਂਦਾ ਹੈ।

੯. ਸਾਧੂ ਦੇ ਹਿਰਦੇ ਵਿਚ ਪ੍ਰਮੇਸ਼ਰ ਵੱਸਦਾ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ - ਪੁਰਸ਼ ਸਾਧ ਦੀ ਰਸਨਾਂ ਤੋਂ ਉਪਦੇਸ਼ ਸੁਣ ਕੇ ਤਰ ਜਾਂਦਾ ਹੈ।

ਭਾਵ ਅਰਥ - ਸਾਧ ਸੰਗਤ ਕਰ ਕੇ ਪਾਪਾਂ ਦਾ ਨਾਸ ਅਤੇ ਲੋਕ ਪ੍ਰਲੋਕ ਸੁਖੀ ਹੋ ਜਾਂਦਾ ਹੈ। ਸਾਧੂ ਦੀ ਸੰਗਤ ਕੀਤੀ ਹੋਈ ਨਿਸਫਲ ਨਹੀਂ ਜਾਂਦੀ, ਜ਼ਰੂਰ ਹੀ ਉਸ ਤੋਂ ਲਾਭ ਪ੍ਰਾਪਤ ਹੁੰਦਾ ਹੈ। ਜੈਸਾ ਕਿ -

**ਅੰਤਰਾ - ਸਾਧ ਕੈ ਸੰਗਿ ਨ ਬਿਰਥਾ ਜਾਵੈ॥**

ਜਿਸ ਤਰ੍ਹਾਂ ਪਾਪੀ ਅਜਾਮਲ ਅਤੇ ਗਨਕਾ ਵੇਸਵਾ ਨੇ ਸੰਤਾਂ ਦੀ

ਸੰਗਤ ਕੀਤੀ ਤਾਂ ਉਨ੍ਹਾਂ ਦਾ ਲੋਕ ਪ੍ਰਲੋਕ ਸੌਰ ਗਿਆ।

ਅਜਾਮਲ ਕਨੌਜ ਦੇ ਰਹਿਣ ਵਾਲਾ ਬ੍ਰਾਹਮਣ ਸੀ। ਪਰ ਖੋਟੀ ਸੰਗਤ ਕਰਕੇ ਇਸ ਨੇ ਇਕ ਵੇਸਵਾ ਨਾਲ ਸਬੰਧ ਕਰ ਲਿਆ ਅਤੇ ਹੋਰ ਦੁਰਾਚਾਰੀ ਕਰਮ ਕਰਨ ਕਰ ਕੇ ਪਾਪੀ ਪ੍ਰਸਿੱਧ ਹੋ ਗਿਆ। ਇਕ ਦਿਨ ਦੇਵ ਨੇਤ ਨਾਲ ਸਾਧੂ ਇਸ ਪਾਸ ਆ ਗਏ ਉਨ੍ਹਾਂ ਦੀ ਯਥਾ ਸ਼ਕਤ ਅਜਾਮਲ ਨੇ ਜਲ ਪਾਣੀ ਦੀ ਸੇਵਾ ਕੀਤੀ। ਸਾਧੂ ਪ੍ਰਸੰਨ ਹੋ ਗਏ।

ਅਜਾਮਲ ਨੇ ਸੰਤਾਂ ਨੂੰ ਆਪਣੀ ਸਾਰੀ ਵਿਥਿਆ ਦੱਸੀ ਅਤੇ ਬੇਨਤੀ ਕੀਤੀ ਕਿ ਕ੍ਰਿਪਾ ਕਰਕੇ ਕੋਈ ਐਸੀ ਗੱਲ ਦਸੋ ਜਿਸ ਨਾਲ ਮੇਰਾ ਉਧਾਰ ਹੋ ਜਾਵੇ। ਮੈਂ ਬਹੁਤ ਮੰਦੇ ਕਰਮ ਕੀਤੇ ਹਨ ਮੈਨੂੰ ਨਰਕਾਂ ਵਿਚ ਪੈਣ ਤੋਂ ਬਚਾ ਲਵੋ।

ਅਜਾਮਲ ਦੀ ਦੀਨ ਦਸ਼ਾ ਅਤੇ ਪਸ਼ਚਾਤਾਪ ਵੇਖ ਕੇ ਸੰਤਾਂ ਨੂੰ ਉਸ ਉਤੇ ਦਇਆ ਆ ਗਈ। ਸੰਤਾਂ ਨੇ ਕਿਹਾ, ਹੁਣ ਤੇਰੇ ਘਰ ਜਿਹੜਾ ਪੁੱਤਰ ਪੈਦਾ ਹੋਵੇਗਾ, ਉਸ ਦਾ ਨਾਮ ਨਰਾਇਣ ਰੱਖ ਕੇ ਉਸ ਨੂੰ ਸਦਾ ਯਾਦ ਕਰਦਾ ਰਹੇਂਗਾ ਤਾਂ ਤੇਰਾ ਉਧਾਰ ਹੋ ਜਾਵੇਗਾ। ਅਜਾਮਲ ਦੀ ਵੇਸਵਾ ਇਸਤ੍ਰੀ ਉਸ ਸਮੇਂ ਗਰਭਵਤੀ ਸੀ, ਸੰਤਾਂ ਦੀ ਅਸ਼ੀਰਵਾਦ ਨਾਲ ਉਸ ਦੇ ਘਰ ਜਦ ਸਮੇਂ ਸਿਰ ਲੜਕਾ ਪੈਦਾ ਹੋਇਆ ਤਾਂ ਅਜਾਮਲ ਨੇ ਉਸ ਦਾ ਨਾਮ 'ਨਰਾਇਣ' ਰਖਿਆ ਅਤੇ ਉਸ ਨਾਲ ਬੜਾ ਪਿਆਰ ਕਰ ਕੇ, ਸਦਾ ਨਰਾਇਣ ਨਰਾਇਣ ਹੀ ਕਰਦਾ ਰਹਿੰਦਾ। ਅੰਤ ਨੂੰ ਜਦ ਅਜਾਮਲ ਦੀ ਆਯੂ ਪੂਰੀ ਹੋ ਗਈ ਤਾਂ ਉਸ ਨੂੰ ਪਾਪੀ ਸਮਝ ਕੇ ਜਮ ਲੈਣ ਆ ਗਏ। ਪਰ ਅਜਾਮਲ ਆਪਣੇ ਪੁੱਤਰ ਦੇ ਮੋਹ ਕਰ ਕੇ ਉਸ ਨੂੰ ਹੇ ਨਰਾਇਣ! ਹੇ ਨਰਾਇਣ! ਕਰਕੇ ਯਾਦ ਕਰਨ ਲੱਗਾ। ਅੰਤ ਸਮੇਂ ਨਰਾਇਣ ਦਾ ਨਾਮ ਸੁਣ ਕੇ ਅਜਾਮਲ ਨੂੰ ਵਿਸ਼ਨੂੰ ਭਗਵਾਨ ਦੇ ਪਾਰੱਖਦ ਲੈਣ ਆ ਗਏ, ਅਤੇ ਉਸ ਨੂੰ ਪਾਲਕੀ ਵਿਚ ਬਿਠਾ ਕੇ ਸੁਰਗਾਂ ਵਿਚ ਲੈ ਗਏ। ਜਮ

ਵਿਚਾਰੇ ਵਿਸ਼ਨੂੰ ਦੇ ਪਾਰੱਖਦਾਂ ਤੋਂ ਡਰਦੇ ਪਿੱਛੇ ਹਟ ਗਏ ਤੇ ਖਾਲੀ ਹੀ ਧਰਮਰਾਜ ਪਾਸ ਚਲੇ ਗਏ।

ਯਥਾ - ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥

ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮ ਕੰਕਰ ਮਾਰਿ ਬਿਦਾਰੇ ॥ (ਨਟ ਮਹਲਾ ੪)

ਇਸ ਤਰ੍ਹਾਂ ਅਜਾਮਲ ਨੇ ਸਾਧੂ ਦੀ ਸੰਗਤ ਵਿਚੋਂ ਆਪਣੇ ਉਧਾਰ ਦਾ ਸਾਧਨ ਪ੍ਰਾਪਤ ਕਰ ਕੇ ਗਤੀ ਪਾਈ।

ਏਸੇ ਤਰ੍ਹਾਂ ਗਨਕਾ ਵੇਸਵਾ ਪਰਾਏ ਪੁਰਸ਼ਾਂ ਨਾਲ ਕੁਕਰਮ ਕਰਦੀ ਹੁੰਦੀ ਸੀ। ਇਕ ਦਿਨ ਬਾਰਸ਼ ਹੋ ਰਹੀ ਸੀ, ਉਸ ਦੇ ਘਰ ਅੱਗੇ ਅਚਾਨਕ ਸੰਤ ਆ ਖੜੇ ਹੋਏ, ਸੰਤ ਰੂਪ ਵੇਖ ਕੇ ਗਨਕਾ ਨੇ ਉਨ੍ਹਾਂ ਨੂੰ ਆਦਰ ਨਾਲ ਬਿਠਾਇਆ ਤੇ ਆਪਣੇ ਨਿਸਤਾਰੇ ਵਾਸਤੇ ਬੇਨਤੀ ਕੀਤੀ। ਸੰਤਾਂ ਨੇ ਪਰਉਪਕਾਰ ਹਿੱਤ ਆਪਣੇ ਪਾਸੋਂ ਗਨਕਾ ਨੂੰ ਇਕ ਤੋਤਾ ਦਿੱਤਾ ਅਤੇ ਉਸ ਨੂੰ ਰਾਮ ਨਾਮ ਪੜ੍ਹਾਉਣ ਵਾਸਤੇ ਪੱਕੀ ਕਰ ਦਿੱਤੀ। ਉਹ ਤੋਤੇ ਨੂੰ ਰਾਮ ਨਾਮ ਪੜ੍ਹਾਉਂਦੀ ਰਹੀ ਅਤੇ ਜਦ ਉਸ ਦਾ ਅੰਤ ਸਮਾਂ ਆਇਆ ਤਾਂ ਉਹ ਤੋਤੇ ਨੂੰ ਰਾਮ ਨਾਮ ਪੜ੍ਹਾ ਰਹੀ ਸੀ। ਰਾਮ ਨਾਮ ਸੁਣ ਕੇ ਜਮਦੂਤ ਜੋ ਪਾਪੀਆਂ ਨੂੰ ਲੈਣ ਆਉਂਦੇ ਹਨ, ਦੌੜ ਗਏ ਅਤੇ ਵਿਸ਼ਨੂੰ ਦੇ ਪਾਲਕੀ ਬਰਦਾਰ ਜੋ ਪੁੰਨ ਅਰਥੀਆਂ ਨੂੰ ਲੈਣ ਆਉਂਦੇ ਹਨ, ਪਾਲਕੀ ਵਿਚ ਚੜ੍ਹਾ ਕੇ ਗਨਕਾ ਨੂੰ ਸਵਰਗ ਧਾਮ ਨੂੰ ਲੈ ਗਏ।

ਯਥਾ - ਗਨਿਕਾ ਉਧਰੀ ਹਰਿ ਕਹੈ ਤੋਤ ॥ (ਬਸੰਤ ਮ: ੫)

ਗਨਕਾ ਪਾਪਨ ਤੋਤੇ ਨੂੰ ਰਾਮ ਨਾਮ ਪੜ੍ਹਾਉਂਦੀ ਹੋਈ ਉਧਰ ਗਈ।

## ੧. ਸਾਧ ਕੈ ਸੰਗਿ ਸੁਨਉ ਹਰਿ ਨਾਉ ॥

੨. ਸਾਧ ਸੰਗਿ ਹਰਿ ਕੇ ਗੁਨ ਗਾਉ॥
੩. ਸਾਧ ਕੈ ਸੰਗਿ ਨ ਮਨ ਤੇ ਬਿਸਰੈ॥
੪. ਸਾਧ ਸੰਗਿ ਸਰਪਰ ਨਿਸਤਰੈ॥
੫. ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ॥
੬. ਸਾਧੂ ਕੈ ਸੰਗਿ ਘਟਿ ਘਟਿ ਡੀਠਾ॥
੭. ਸਾਧਸੰਗਿ ਭਏ ਆਗਿਆਕਾਰੀ॥
੮. ਸਾਧਸੰਗਿ ਗਤਿ ਭਈ ਹਮਾਰੀ॥
੯. ਸਾਧ ਕੈ ਸੰਗਿ ਮਿਟੇ ਸਭਿ ਰੋਗ॥
੧੦. ਨਾਨਕ ਸਾਧ ਭੇਟੇ ਸੰਜੋਗ॥੭॥



ਪਦ ਅਰਥ - ਸਰਪਰ = ਨਿਸਚੈ ਹੀ। ਨਿਸਤਰੈ = ਤਰਦਾ ਹੈ। ਭੇਟੇ = ਮਿਲੇ ਹਨ।

ਤੁਕ ਅਰਥ -

੧. ਸਾਧ ਦਾ ਸੰਗ ਕਰ ਕੇ ਹਰੀ ਦਾ ਨਾਮ ਸੁਣੋ।

੨. ਸਾਧ ਦਾ ਸੰਗ ਕਰ ਕੇ ਹਰੀ ਦੇ ਗੁਣ ਗਾਵੋ।

੩. ਸਾਧ ਦੇ ਸੰਗ ਕਰ ਕੇ ਹਰੀ ਮਨ ਤੋਂ ਨਹੀਂ ਭੁਲਦਾ।

੪. ਸਾਧ ਦਾ ਸੰਗ ਕਰ ਕੇ ਜੀਵ ਨਿਸਚੇ ਹੀ ਤਰ ਜਾਂਦਾ ਹੈ।

੫. ਸਾਧ ਦੇ ਸੰਗ ਕਰ ਕੇ ਪ੍ਰਮਾਤਮਾ ਮਿੱਠਾ (ਪਿਆਰਾ) ਲੱਗਦਾ ਹੈ।

੬. ਸਾਧ ਦੇ ਸੰਗ ਕਰ ਕੇ ਪ੍ਰਮਾਤਮਾ ਨੂੰ ਹਰ ਇਕ ਜੀਵ ਵਿਚ ਵੇਖੀਦਾ ਹੈ।

੭. ਸਾਧ ਦਾ ਸੰਗ ਕਰ ਕੇ ਪੁਰਸ਼ ਹੁਕਮ ਮੰਨਣ ਵਾਲਾ ਹੋ ਜਾਂਦਾ ਹੈ।

੮. ਸਾਧ ਦਾ ਸੰਗ ਕਰ ਕੇ ਸਾਡੀ ਜੀਵਾਂ ਦੀ ਕਲਿਆਣ ਹੁੰਦੀ ਹੈ।

੯. ਸਾਧ ਦਾ ਸੰਗ ਕਰ ਕੇ ਸਾਰੇ ਰੋਗ ਮਿਟ ਜਾਂਦੇ ਹਨ।

੧੦. ਗੁਰੂ ਜੀ ਕਥਨ ਕਰ ਦੇ ਹਨ - ਸੰਜੋਗਾਂ (ਉਤਮ ਭਾਗਾਂ) ਕਰ ਕੇ ਸਾਧੂ ਮਿਲਦੇ ਹਨ।

ਭਾਵ ਅਰਥ - ਸਾਧ ਸੰਗ ਕਰ ਕੇ ਪ੍ਰਮਾਤਮਾ ਦਾ ਨਾਮ ਸੁਣਨ ਅਤੇ ਗਾਉਣ ਨਾਲ ਪ੍ਰਮਾਤਮਾ ਪਿਆਰਾ ਲੱਗਣ ਲੱਗ ਪੈਂਦਾ ਹੈ। ਫਿਰ ਹਰ ਇਕ ਜੜ੍ਹ ਚੇਤਨ ਵਿਚ ਉਹੀ ਨਜ਼ਰ ਆਉਂਦਾ ਹੈ। ਬੜੇ ਉੱਤਮ ਭਾਗਾਂ ਕਰ ਕੇ ਇਹ ਵਸਤੂ ਸਾਧ ਸੰਗਤ ਤੋਂ ਪ੍ਰਾਪਤ ਹੁੰਦੀ ਹੈ। ਜਿਸ ਨਾਲ ਜਨਮ ਮਰਨ ਦੇ ਰੋਗ ਮਿਟ ਜਾਂਦੇ ਹਨ।

**੧. ਸਾਧ ਕੀ ਮਹਿਮਾ ਬੇਦ ਨ ਜਾਨਹਿ ॥**
**੨. ਜੇਤਾ ਸੁਨਹਿ ਤੇਤਾ ਬਖਿਆਨਹਿ ॥**
**੩. ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥**
**੪. ਸਾਧ ਕੀ ਉਪਮਾ ਰਹੀ ਭਰਪੂਰਿ ॥**
**੫. ਸਾਧ ਕੀ ਸੋਭਾ ਕਾ ਨਾਹੀ ਅੰਤ ॥**
**੬. ਸਾਧ ਕੀ ਸੋਭਾ ਸਦਾ ਬੇਅੰਤ ॥**
**੭. ਸਾਧ ਕੀ ਸੋਭਾ ਊਚ ਤੇ ਊਚੀ ॥**
**੮. ਸਾਧ ਕੀ ਸੋਭਾ ਮੂਚ ਤੇ ਮੂਚੀ ॥**
**੯. ਸਾਧ ਕੀ ਸੋਭਾ ਸਾਧ ਬਨਿ ਆਈ ॥**
**੧੦. ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥ ੮ ॥ ੭ ॥**

ਪਦ ਅਰਥ - ਤੇਤਾ=ਉਤਨਾ ਹੀ। ਬਖਿਆਨਹਿ=ਕਥਨ ਕਰਦੇ

ਹਨ। ਤਿਹੁ=ਤਿੰਨ (ਰਜੋ, ਸਤੋ, ਤਮੋ)। ਮੂਚ ਤੇ ਮੂਚੀ= ਵੱਡੀ ਤੋਂ ਵੱਡੀ ਹੈ। ਬਨਿਆਈ=ਸੋਭਦੀ ਹੈ।

ਤੁਕ ਅਰਥ -

੧. ਸਾਧ ਦੀ ਮਹਿਮਾ ਵੇਦ ਵੀ ਨਹੀਂ ਜਾਣਦੇ (ਕਿਉਂਕਿ ਨਾਨਕ ਸਾਧ ਪ੍ਰਭ ਭੇਦੁ ਨ ਭਾਈ) ਸਾਧੂ ਪਰਮਾਤਮਾ ਵਿਚ ਕੋਈ ਭੇਦ ਨਹੀਂ ਹੈ।

੨. ਵੇਦ ਜਿਤਨਾ ਸਾਧੂ ਦਾ ਜੱਸ ਸੁਣਦੇ ਹਨ, ਉਤਨਾ ਹੀ ਕਥਨ ਕਰਦੇ ਹਨ (ਅੱਗੇ ਹੋਰ ਕੁਛ ਨਹੀਂ ਕਹਿ ਸਕਦੇ)।

੩. ਸਾਧੂ ਦੀ ਉਪਮਾ ਤਿੰਨ ਗੁਣਾਂ (ਰਜੋ, ਸਤੋ, ਤਮੋ) ਤੋਂ ਦੂਰ ਹੈ।

੪. ਸਾਧੂ ਦੀ ਉਪਮਾ ਸਾਰੇ ਸਮਾ ਰਹੀ ਹੈ।

੫. ਸਾਧ ਦੀ ਸੋਭਾ ਦਾ ਅੰਤ ਨਹੀਂ ਹੈ।

੬. ਸਾਧ ਦੀ ਸੋਭਾ ਸਦਾ ਬੇਅੰਤ ਹੈ।

੭. ਸਾਧ ਦੀ ਸੋਭਾ ਉਚੀ ਤੋਂ ਉਚੀ ਹੈ।

੮. ਸਾਧੂ ਦੀ ਸੋਭਾ ਵੱਡੀ ਤੋਂ ਵੱਡੀ ਹੈ।

੯. ਸਾਧੂ ਦੀ ਸੋਭਾ ਸਾਧੂ ਨੂੰ ਹੀ ਸੋਭਦੀ ਹੈ।

੧੦. ਹੇ ਭਾਈ! ਸਾਧੂ ਤੇ ਪਰਮਾਤਮਾ ਵਿਚ ਕੋਈ ਫ਼ਰਕ (ਭੇਦ) ਨਹੀਂ ਹੈ।

ਭਾਵ ਅਰਥ - ਪ੍ਰਮਾਤਮਾ ਦਾ ਨਾਮ ਜਪ ਕੇ ਸਾਧੂ ਉਸ ਦਾ ਹੀ ਰੂਪ ਹੋ ਜਾਂਦਾ ਹੈ। ਜਿਸ ਤਰ੍ਹਾਂ ਪ੍ਰਮਾਤਮਾ ਦੀ ਪੂਰਨ ਮਹਿਮਾਂ ਵੀ ਵੇਦ ਕਰਨੀ ਤੋਂ ਉੱਪਰ ਹੈ। ਕਿਉਂਕਿ ਸਾਧੂ ਅਤੇ ਪ੍ਰਮਾਤਮਾ ਵਿਚ ਕੋਈ ਭਿੰਨਤਾ ਨਹੀਂ।

## ——ਅੱਠਵੀਂ ਅਸਟਪਦੀ——

## ਸਲੋਕੁ ॥

**੧. ਮਨਿ ਸਾਚਾ ਮੁਖਿ ਸਾਚਾ ਸੋਇ ॥**

## ੨. ਅਵਰੁ ਨ ਪੇਖੈ ਏਕਸੁ ਬਿਨੁ ਕੋਇ॥
## ੩. ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥ ੧ ॥

ਪਦ ਅਰਥ - ਸਾਚਾ=ਸੱਚਾ ਪ੍ਰਮਾਤਮਾ। ਪੇਖੈ=ਵੇਖਦਾ। ਏਕਸੁ =ਇਕ ਤੋਂ। ਲਛਣ=ਕਰਤਵ।

ਤੁਕ ਅਰਥ -

੧. ਜਿਸ ਦੇ ਮਨ ਵਿਚ ਪ੍ਰਮਾਤਮਾ ਹੈ ਤੇ ਮੂੰਹ 'ਚ ਵੀ ਉਹੀ ਹੈ।
੨. ਉਸ ਇਕ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਵੇਖਦਾ।
੩. ਗੁਰੂ ਜੀ ਕਥਨ ਕਰਦੇ ਹਨ - ਇਹ ਕਰਤਵ ਬ੍ਰਹਮਗਿਆਨੀ ਦੇ ਹੁੰਦੇ ਹਨ।

ਭਾਵ ਅਰਥ - ਜਿਹੜਾ ਮਨ ਤਨ ਕਰ ਕੇ ਪ੍ਰਮਾਤਮਾ ਦਾ ਨਾਮ ਸਿਮਰਨ ਕਰਦਾ ਹੈ ਅਤੇ ਇਕ ਉਸ ਸਰਬ ਵਿਆਪਕ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤੇ ਆਦਿਕ ਨੂੰ ਮੰਨਦਾ (ਪੂਜਦਾ) ਨਹੀਂ, ਉਹ ਪੁਰਸ਼ ਪਾਰਬ੍ਰਹਮ ਪ੍ਰਮੇਸ਼ਰ ਦੇ ਜਾਨਣ ਵਾਲਾ ਤਤਵੇਤਾ (ਬ੍ਰਹਮ ਗਿਆਨੀ) ਹੈ।

ਅੱਗੇ ਅਸਟਪਦੀ ਵਿਚ ਇਸ ਦੀ ਹੋਰ ਵਧੇਰੇ ਵਿਆਖਿਆ ਕਰਦੇ ਹਨ -

# ਅਸਟਪਦੀ॥

## ੧. ਬ੍ਰਹਮ ਗਿਆਨੀ ਸਦਾ ਨਿਰਲੇਪ ॥
## ੨. ਜੈਸੇ ਜਲ ਮਹਿ ਕਮਲ ਅਲੇਪ॥
## ੩. ਬ੍ਰਹਮ ਗਿਆਨੀ ਸਦਾ ਨਿਰਦੋਖ॥
## ੪. ਜੈਸੇ ਸੂਰੁ ਸਰਬ ਕਉ ਸੋਖ॥

੫. ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥
੬. ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥
੭. ਬ੍ਰਹਮ ਗਿਆਨੀ ਕੈ ਧੀਰਜੁ ਏਕ॥
੮. ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥
੯. ਬ੍ਰਹਮ ਗਿਆਨੀ ਕਾ ਇਹੈ ਗੁਨਾਉ॥
੧੦. ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥ ੧॥

ਪਦ ਅਰਥ - ਨਿਰਲੇਪ = ਅਲਿਪਤ। ਅਲੇਪ = ਨਿਰਲੇਪ। ਸੂਰੁ = ਸੂਰਜ। ਸੋਖੁ = ਸੁਕਾਉਂਦਾ ਹੈ। ਰੰਕ = ਗਰੀਬ। ਤੁਲਿ = ਇਕ ਜੈਸੀ। ਪਵਾਨ = ਪਵਨ, ਹਵਾ। ਬਸੁਧਾ = ਪ੍ਰਿਥਵੀ। ਗੁਨਾਉ = ਗੁਣ ਹੈ। ਪਾਵਕ = ਅਗਨੀ।



ਤੁਕ ਅਰਥ -

੧. ਬ੍ਰਹਮ ਗਿਆਨੀ ਸੰਸਾਰ ਦੀ ਮਾਇਆ ਤੋਂ ਸਦਾ ਅਲਿਪਤ ਰਹਿੰਦਾ ਹੈ, ਉਸ ਵਿਚ ਫਸਦਾ ਨਹੀਂ।
੨. ਜਿਵੇਂ ਕਮਲ ਫੁੱਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ।
੩. ਬ੍ਰਹਮ ਗਿਆਨੀ ਸਦਾ ਨਿਰਦੋਸ਼ ਹੁੰਦਾ ਹੈ।
੪. ਜਿਵੇਂ ਸੂਰਜ (ਚੰਗੇ ਤੇ ਮੰਦੇ) ਸਭ ਨੂੰ ਇਕੋ ਜਿਹਾ ਹੀ ਸੁਕਾਉਂਦਾ ਹੈ।
੫. ਬ੍ਰਹਮ ਗਿਆਨੀ ਦੀ ਨਜ਼ਰ ਇਕ ਸਾਰ ਹੁੰਦੀ ਹੈ (ਵੈਰੀ ਮਿੱਤਰ ਦੋਹਾਂ ਨੂੰ ਇਕੋ ਜਿਹਾ ਵੇਖਦਾ ਹੈ)।
੬. ਜਿਵੇਂ ਰਾਜੇ ਤੇ ਕੰਗਾਲ ਨੂੰ ਵਾਯੂ ਇਕ ਬਰਾਬਰ ਲੱਗਦੀ ਹੈ। (ਕੰਗਾਲ ਨੂੰ ਥੋੜੀ ਤੇ ਬਾਦਸ਼ਾਹ ਨੂੰ ਬਹੁਤੀ ਨਹੀਂ ਲੱਗਦੀ)।

੭. ਬ੍ਰਹਮ ਗਿਆਨੀ ਦੇ ਹਿਰਦੇ ਅੰਦਰ ਇਕ ਸਾਰ ਧੀਰਜ ਹੁੰਦੀ ਹੈ, (ਭਾਵੇਂ ਕੋਈ ਵੈਰ ਕਰੇ ਤੇ ਭਾਵੇਂ ਪਿਆਰ)।

੮. ਜਿਵੇਂ ਧਰਤੀ ਨੂੰ ਭਾਵੇਂ ਕੋਈ ਖੋਦੇ (ਪੁਟੇ) ਤੇ ਭਾਵੇਂ ਕੋਈ ਚੰਦਨ ਦਾ ਪੋਚਾ ਦੇਵੇ ਉਹ ਬੇ-ਪ੍ਰਵਾਹ ਰਹਿੰਦੀ ਹੈ।

੯. ਬ੍ਰਹਮ ਗਿਆਨੀ ਦਾ ਇਹ ਗੁਣ ਹੁੰਦਾ ਹੈ ਕਿ ਉਹ ਵੈਰੀ ਮਿੱਤਰ ਨੂੰ ਇਕੋ ਜਿਹਾ ਸਮਝਦਾ ਹੈ।

੧੦. ਜਿਵੇਂ ਅਗਨੀ ਦਾ ਸੁਭਾਵਕ ਗੁਣ (ਸਭ ਨੂੰ ਇਕੋ ਜਿਹਾ ਚਾਨਣ ਤੇ ਸੇਕ ਦੇਣਾ) ਹੁੰਦਾ ਹੈ।

ਭਾਵ ਅਰਥ - ਬ੍ਰਹਮ ਗਿਆਨੀ ਸਭ ਨੂੰ ਜੜ੍ਹ ਚੇਤਨ ਵਿਚ ਇਕ ਪ੍ਰਮਾਤਮਾ ਨੂੰ ਵਿਆਪਕ ਜਾਣਦਾ ਹੈ ਅਤੇ ਵੈਰੀ ਮਿੱਤਰ ਤੇ ਦੁਖ ਸੁਖ ਨੂੰ ਇਕ ਸਾਰ ਜਾਣਦਾ ਹੈ। ਵੈਰੀ ਨਾਲ ਘ੍ਰਿਣਾ ਨਹੀਂ ਕਰਦਾ ਤੇ ਮਿੱਤਰ ਨਾਲ ਪਿਆਰ ਨਹੀਂ ਕਰਦਾ। ਦੁਖ ਨੂੰ ਬੁਰਾ ਨਹੀਂ ਮੰਨਦਾ ਤੇ ਸੁਖ ਨੂੰ ਚੰਗਾ ਨਹੀਂ ਜਾਣਦਾ। ਪ੍ਰਮੇਸ਼ਰ ਦੇ ਨਿਯਮਾਂ ਵਿਚ ਅਗਨੀ ਤੇ ਹਵਾ ਵਾਂਗੂੰ ਇਕ ਸਾਰ ਚਲਦਾ ਹੈ।



**੧. ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥**
**੨. ਜੈਸੇ ਮੈਲੁ ਨ ਲਾਗੈ ਜਲਾ ॥**
**੩. ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥**
**੪. ਜੈਸੇ ਧਰ ਊਪਰਿ ਆਕਾਸੁ ॥**
**੫. ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ ॥**
**੬. ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥**
**੭. ਬ੍ਰਹਮ ਗਿਆਨੀ ਊਚ ਤੇ ਊਚਾ ॥**

# ੮. ਮਨਿ ਅਪਨੈ ਹੈ ਸਭ ਤੇ ਨੀਚਾ॥
# ੯. ਬ੍ਰਹਮ ਗਿਆਨੀ ਸੇ ਜਨ ਭਏ॥
# ੧੦. ਨਾਨਕ ਜਿਨ ਪ੍ਰਭੁ ਆਪਿ ਕਰੇਇ॥ ੨ ॥

ਪਦ ਅਰਥ - ਜਲਾ=ਪਾਣੀ ਨੂੰ। ਧਰ=ਧਰਤੀ। ਸਤ੍ਰੂ = ਦੁਸ਼ਮਨ। ਸਮਾਨਿ=ਬਰਾਬਰ।

ਤੁਕ ਅਰਥ -

੧. ਬ੍ਰਹਮ ਗਿਆਨੀ ਪਵਿੱਤਰ ਤੋਂ ਪਵਿੱਤਰ ਹੁੰਦਾ ਹੈ।

੨. ਜਿਸ ਤਰ੍ਹਾਂ ਪਾਣੀ ਨੂੰ ਮੈਲ ਨਹੀਂ ਲੱਗਦੀ। (ਇਸੇ ਤਰ੍ਹਾਂ ਬ੍ਰਹਮ ਗਿਆਨੀ ਨੂੰ ਹਉਮੈ ਦੀ ਮੈਲ ਨਹੀਂ ਲੱਗਦੀ)।

੩. ਬ੍ਰਹਮ ਗਿਆਨੀ ਦੇ ਮਨ ਵਿਚ ਬ੍ਰਹਮ ਦਾ ਇਸੇ ਤਰ੍ਹਾਂ ਪ੍ਰਕਾਸ਼ ਹੁੰਦਾ ਹੈ।



੪. ਜਿਵੇਂ ਧਰਤੀ ਉਤੇ ਆਕਾਸ਼ ਦਾ ਪ੍ਰਕਾਸ਼ ਹੁੰਦਾ ਹੈ।

੫. ਬ੍ਰਹਮ ਗਿਆਨੀ ਨੂੰ ਸੱਜਣ ਤੇ ਦੁਸ਼ਮਨ ਇਕੋ ਜਿਹੇ ਹੁੰਦੇ ਹਨ। (ਨਾ ਸੱਜਣ ਨਾਲ ਪਿਆਰ ਕਰਦੇ ਹਨ ਤੇ ਨਾ ਦੁਸ਼ਮਣ ਨਾਲ ਦੁਪਿਆਰ)।

੬. ਬ੍ਰਹਮ ਗਿਆਨੀ ਦੇ (ਮਨ ਵਿਚ) ਆਪਣੇ ਆਪ ਦਾ ਹੰਕਾਰ ਨਹੀਂ ਹੁੰਦਾ।

੭. ਬ੍ਰਹਮ ਗਿਆਨੀ ਉਚਿਆਂ ਤੋਂ ਉੱਚਾ ਹੁੰਦਾ ਹੈ।

੮. ਪਰ ਆਪਣੇ ਮਨ ਵਿਚ ਉਹ ਸਭ ਤੋਂ ਨੀਵਾਂ ਹੁੰਦਾ ਹੈ।

੯. ਬ੍ਰਹਮ ਗਿਆਨੀ ਉਹ ਪੁਰਸ਼ ਹੁੰਦੇ ਹਨ।

੧੦. ਜਿਨ੍ਹਾਂ ਨੂੰ ਪ੍ਰਮਾਤਮਾ ਆਪ ਕਰਦਾ ਹੈ।

ਅੰਤਰਾ - ਮਨਿ ਅਪਨੈ ਹੈ ਸਭ ਤੇ ਨੀਚਾ॥

ਜੈਸਾ ਕਿ - ਬਾਬਾ ਖੁਦਾ ਸਿੰਘ ਜੀ ਬਾਬਤ ਲਿਖਿਆ ਹੈ ਕਿ ਇਕ ਵੇਰ ਰਾਤ ਸਮੇਂ ਇਨ੍ਹਾਂ ਨੇ ਕਿਸੇ ਦੀ ਬੜੀ ਦਰਦ ਭਰੀ ਰੋਣ ਕੁਰਲਾਉਣ ਦੀ ਆਵਾਜ਼ ਸੁਣੀ। ਅਧੀ ਕੁ ਰਾਤ ਦਾ ਸਮਾਂ ਸੀ। ਆਪ ਜੀ ਨੇ ਸੇਵਾਦਾਰ ਨੂੰ ਆਂਖਿਆ ਕਿ ਪਤਾ ਕਰੋ, ਇਸ ਵੇਲੇ ਇਹ ਕੌਣ ਕੁਰਲਾ ਰਿਹਾ ਹੈ? ਸੇਵਾਦਾਰ ਨੇ ਪਤਾ ਕਰ ਕੇ ਦਸਿਆ ਕਿ ਇਕ ਚੂਹੜੀ ਦਾ ਥਣ ਪੱਕਾ ਹੋਇਆ ਹੈ ਅਤੇ ਉਸ ਦੀ ਪੀੜਾ ਕਰ ਕੇ ਉਹ ਰੋ ਰਹੀ ਹੈ। ਬਾਬਾ ਜੀ ਉਸੇ ਵੇਲੇ ਉਠ ਕੇ ਸੇਵਾਦਾਰ ਦੇ ਨਾਲ ਚੂਹੜੀ ਦੇ ਘਰ ਗਏ ਅਤੇ ਉਸ ਦਾ ਪੱਕਾ ਹੋਇਆ ਥਣ ਮੂੰਹ ਵਿਚ ਪਾ ਕੇ ਉਸ ਦੀ ਪਾਕ ਆਦਿਕ ਚੂਸ ਕੇ ਬਾਹਰ ਸੁੱਟ ਦਿਤੀ। ਜਿਸ ਨਾਲ ਉਸ ਬੀਬੀ ਨੂੰ ਦਰਦ ਦਾ ਆਰਾਮ ਆ ਗਿਆ ਤੇ ਚੈਨ ਨਾਲ ਸੌਂ ਗਈ। ਬਾਬਾ ਜੀ ਉਸ ਵੇਲੇ ਆਪਣੇ (ਡੇਰਾ ਬਾਬਾ ਖੁਦਾ ਸਿੰਘ ਜੀ) ਚੂਨੇ ਮੰਡੀ ਲਾਹੌਰ ਵਿਚ ਨਿਵਾਸ ਰੱਖਦੇ ਸਨ। ਬਾਬਾ ਜੀ ਬ੍ਰਹਮ ਗਿਆਨ ਦੀ ਅਵਸਥਾ ਵਿਚ ਸਭ ਸੰਸਾਰੀਆਂ ਤੋਂ ਉਚੇ ਸਨ ਪਰ ਮਨ ਵਿਚ ਨਿੰਮ੍ਰਤਾ ਇਤਨੀ ਸੀ ਕਿ ਜਿਸ ਚੂਹੜੀ ਦਾ ਉਸ ਸਮੇਂ ਕੋਈ ਖੱਤਰੀ ਬ੍ਰਾਹਮਣ ਪਰਛਾਵਾਂ ਵੀ ਨਹੀਂ ਲੈਂਦਾ ਸੀ ਆਪ ਜੀ ਨੇ ਉਸ ਦਾ ਲਹੂ ਪਾਕ ਦਾ ਭਰਿਆ ਹੋਇਆ ਗੰਦਾ ਥਣ ਮੂੰਹ ਵਿਚ ਪਾ ਕੇ ਚੂਸ ਲਿਆ। ਧੰਨ ਹਨ ਬ੍ਰਹਮ ਗਿਆਨੀ ਬਾਬਾ ਜੀ।

ਭਾਵ ਅਰਥ - ਬ੍ਰਹਮ ਗਿਆਨੀ ਦੇ ਹਿਰਦੇ ਵਿਚ ਦ੍ਵੈਸ਼ ਭਾਵਨਾ ਨਹੀਂ ਹੁੰਦੀ, ਉਹ ਅੰਦਰੋਂ ਬਾਹਰੋਂ ਸ਼ੁੱਧ ਤੇ ਸਾਫ਼ ਹੁੰਦਾ ਹੈ। ਅਕਾਸ਼ ਦੇ ਪ੍ਰਕਾਸ਼ ਦੀ ਤਰ੍ਹਾਂ ਉਸ ਦੇ ਅੰਦਰੋਂ ਬ੍ਰਹਮ ਦਾ ਪ੍ਰਕਾਸ਼ ਹੁੰਦਾ ਹੈ। ਬ੍ਰਹਮ ਗਿਆਨੀ ਉਤੇ ਪ੍ਰਮਾਤਮਾ ਦੀ ਕ੍ਰਿਪਾ ਹੁੰਦੀ ਹੈ।

## ੧. ਬ੍ਰਹਮ ਗਿਆਨੀ ਸਗਲ ਕੀ ਰੀਨਾ॥
## ੨. ਆਤਮ ਰਸੁ ਬ੍ਰਹਮ ਗਿਆਨੀ ਚੀਨਾ॥

**੩. ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥**
**੪. ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ ॥**
**੫. ਬ੍ਰਹਮ ਗਿਆਨੀ ਸਦਾ ਸਮਦਰਸੀ ॥**
**੬. ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥**
**੭. ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ॥**
**੮. ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ ॥**
**੯. ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥**
**੧੦. ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ ॥ ੩ ॥**

ਪਦ ਅਰਥ - ਰੀਨਾ=ਚਰਨ ਧੂੜ। ਆਤਮ ਰਸ=ਆਪਣੇ ਅੰਦਰਲੇ ਸਰੂਪ ਦੇ ਗਿਆਨ ਦਾ ਅਨੰਦ। ਚੀਨਾ=ਜਾਣਿਆ ਹੈ। ਮਇਆ=ਕਿਰਪਾ। ਸਮਦਰਸੀ=ਇਕ ਸਾਰ ਵੇਖਣ ਵਾਲਾ। ਬਰਸੀ =ਵਰਸਾਉਣ ਵਾਲੀ। ਜੁਗਤਾ=ਰੀਤੀ।



ਤੁਕ ਅਰਥ -

੧. ਬ੍ਰਹਮ ਗਿਆਨੀ ਆਪਣੇ ਆਪ ਨੂੰ ਸਭ ਦੀ ਚਰਨ ਧੂੜ ਜਾਣਦਾ ਹੈ।

੨. ਬ੍ਰਹਮ ਗਿਆਨੀ ਆਤਮਾਂ ਦੇ ਅਨੰਦ ਨੂੰ ਜਾਣ ਲੈਂਦਾ ਹੈ।

੩. ਬ੍ਰਹਮ ਗਿਆਨੀ ਦੀ ਸਭ ਉਪਰ ਕ੍ਰਿਪਾ ਹੁੰਦੀ ਹੈ।

੪. ਬ੍ਰਹਮ ਗਿਆਨੀ ਤੋਂ ਕੋਈ ਬੁਰਾ ਕਰਮ ਨਹੀਂ ਹੁੰਦਾ।

੫. ਬ੍ਰਹਮ ਗਿਆਨੀ ਸਦਾ ਹੀ ਸਮ ਦ੍ਰਿਸ਼ਟਤਾ (ਸਭ ਨੂੰ ਇਕ ਨਜ਼ਰ ਨਾਲ ਵੇਖਣ ਵਾਲਾ) ਹੁੰਦਾ ਹੈ।

੬. ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਵਰਸਦਾ ਹੈ।
੭. ਬ੍ਰਹਮ ਗਿਆਨੀ ਮਾਇਆ ਦੇ ਬੰਧਨਾਂ ਤੋਂ ਮੁਕਤ ਹੁੰਦਾ ਹੈ।
੮. ਬ੍ਰਹਮ ਗਿਆਨੀ ਦੀ ਰਹਿਣ ਸਹਿਣ ਦੀ ਜੁਗਤੀ ਵਿਕਾਰ ਰਹਿਤ ਹੁੰਦੀ ਹੈ।
੯. ਬ੍ਰਹਮ ਗਿਆਨੀ ਦਾ ਭੋਜਨ ਗਿਆਨ ਹੁੰਦਾ ਹੈ।
੧੦. ਗੁਰੂ ਜੀ ਕਥਨ ਕਰਦੇ ਹਨ - ਬ੍ਰਹਮ ਗਿਆਨੀ ਦਾ ਧਿਆਨ ਇਕ ਬ੍ਰਹਮ ਦਾ ਧਿਆਨ ਹੁੰਦਾ ਹੈ।

ਭਾਵ ਅਰਥ - ਬ੍ਰਹਮ ਗਿਆਨੀ ਦੇ ਮਨ ਵਿਚ ਹੰਕਾਰ ਨਹੀਂ ਹੁੰਦਾ, ਉਹ ਆਪਣੇ ਆਪ ਨੂੰ ਸਭ ਤੋਂ ਨੀਵਾਂ ਅਤੇ ਸਭ ਦੀ ਚਰਨ ਧੂੜੀ ਸਮਝਦਾ ਹੈ।

ਯਥਾ - ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥ ੭॥



ਬ੍ਰਹਮ ਗਿਆਨੀ ਕੇਵਲ ਆਤਮ ਰਸ ਵਿਚ ਵਿਚਰਦਾ ਤੇ ਲੀਨ ਰਹਿੰਦਾ ਹੈ ਅਤੇ ਵੈਰੀ ਮਿੱਤਰ ਸਭ ਨੂੰ ਇਕ ਨਜ਼ਰ ਨਾਲ ਵੇਖਦਾ ਹੈ।

ਯਥਾ - ਬ੍ਰਹਮ ਗਿਆਨੀ ਸਦਾ ਸਮਦਰਸੀ॥

ਜੈਸਾ ਕਿ - ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲੇ ਸਿੱਖ ਪੰਥ ਵਿਚ ਇਕ ਪ੍ਰਸਿੱਧ ਵਿਅੱਕਤੀ ਹੋਏ ਹਨ। ਆਪ ਜੀ ਦੇ ਡੇਰੇ ਵਿਚ ਵੈਰੀ ਅਤੇ ਮਿੱਤਰ ਨੂੰ ਇਕ ਸਮਾਨ ਸਨਮਾਨ ਅਤੇ ਲੰਗਰ ਚੋਂ ਪ੍ਰਸ਼ਾਦ ਮਿਲਦਾ ਸੀ। ਆਪ ਜੀ ਦੇ ਡੇਰੇ ਵਿਚ ਸ: ਅਤਰ ਸਿੰਘ ਸੰਧਾਵਾਲੀਆ ਜੋ ਸ: ਲਹਿਣਾ ਸਿੰਘ ਦਾ ਭਾਈ ਅਤੇ ਸ: ਅਜੀਤ ਸਿੰਘ ਮਜੀਠੀਏ ਦਾ ਚਾਚਾ ਸੀ, ਨੇ ਪਨਾਹ ਲਈ ਹੋਈ ਸੀ। ਇਸ ਸਮੇਂ ਕੰਵਰ ਦਲੀਪ ਸਿੰਘ ਲਾਹੌਰ ਦੇ ਸ਼ਾਹੀ ਤਖਤ ਦਾ ਮਾਲਕ ਸੀ ਅਤੇ ਰਾਜਾ ਹੀਰਾ ਸਿੰਘ ਡੋਗਰਾ ਉਸ ਦਾ ਆਪੇ ਬਣਿਆ ਵਜ਼ੀਰ ਸੀ। ਰਾਜਾ ਹੀਰਾ ਸਿੰਘ ਨੇ ਸ: ਲਹਿਣਾ ਸਿੰਘ

ਨੂੰ ਕਤਲ ਕਰਾਇਆ ਸੀ, ਇਸ ਵਾਸਤੇ ਉਹ ਸ: ਅਤਰ ਸਿੰਘ ਤੋਂ ਬਹੁਤ ਡਰਦਾ ਸੀ ਕਿ ਆਪਣੇ ਭਾਈ ਤੇ ਭਤੀਜੇ ਦਾ ਬਦਲਾ ਲੈਣ ਵਾਸਤੇ ਉਹ ਮੈਨੂੰ ਕਤਲ ਨਾ ਕਰਵਾ ਦੇਵੇ। ਇਸ ਕਰਕੇ ਉਹ ਸ: ਅਤਰ ਸਿੰਘ ਨੂੰ ਮਾਰ ਕੇ ਆਪਣੇ ਇਸ ਡਰ ਨੂੰ ਦੂਰ ਕਰਨਾ ਚਾਹੁੰਦਾ ਸੀ। ਹੀਰਾ ਸਿੰਘ ਦੀ ਇਸ ਵੈਰ ਭਾਵ ਵਾਲੀ ਨੀਤੀ ਤੋਂ ਡਰ ਕੇ ਸ: ਅਤਰ ਸਿੰਘ ਆਪਣੇ ਬਚਾਓ ਵਾਸਤੇ ਬਾਬਾ ਜੀ ਦੇ ਡੇਰੇ ਜਾ ਠਹਿਰਿਆ ਸੀ। ਜਦ ਇਸ ਗੱਲ ਦਾ ਰਾਜਾ ਹੀਰਾ ਸਿੰਘ ਨੂੰ ਪਤਾ ਲੱਗਾ ਤਾਂ ਉਸ ਨੇ ਸਿਖਾਂ ਦੀਆਂ ਫੌਜਾਂ ਭੇਜ ਕੇ ਬਾਬਾ ਬੀਰ ਸਿੰਘ ਜੀ ਦੇ ਡੇਰੇ ਨੂੰ ਘੇਰਾ ਪਵਾ ਦਿੱਤਾ ਅਤੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਸ: ਅਤਰ ਸਿੰਘ ਨੂੰ ਡੇਰੇ ਵਿਚੋਂ ਕੱਢ ਦਿਓ। ਪ੍ਰੰਤੂ ਬਾਬਾ ਜੀ ਨੇ ਕਿਹਾ ਕਿ ਇਹ ਗੁਰੂ ਕਾ ਡੇਰਾ ਹੈ। ਅਸੀਂ ਕਿਸੇ ਨੂੰ ਇਸ ਵਿਚੋਂ ਚਲੇ ਜਾਣ ਵਾਸਤੇ ਨਹੀਂ ਆਖ ਸਕਦੇ। ਡੇਰੇ ਉਤੇ ਚੜ੍ਹਾਈ ਕਰ ਆਈਆਂ ਸਿੱਖ ਰਾਜ ਦੀਆਂ ਫੌਜਾਂ ਨੂੰ ਬਾਬਾ ਜੀ ਬਕਰੇ ਝਟਕਾ ਕੇ ਆਪਣੇ ਲੰਗਰ ਵਿਚੋਂ ਪ੍ਰਸ਼ਾਦ ਤਿਆਰ ਕਰਕੇ ਭੇਜਦੇ ਰਹੇ ਕਿ ਇਹ ਗੁਰੂ ਕਾ ਲੰਗਰ ਸਭ ਵਾਸਤੇ ਸਾਂਝਾ ਹੈ। ਇਸ ਵਿਚ ਸਜਨ ਤੇ ਵੈਰੀ ਦਾ ਕੋਈ ਭੇਦ ਨਹੀਂ ਹੈ।

ਅੰਤ ਨੂੰ ਰਾਜਾ ਹੀਰਾ ਸਿੰਘ ਦੀਆਂ ਭੂਤਰੀਆਂ ਹੋਈਆਂ ਸਿੱਖ ਫੌਜਾਂ ਨੇ ਬਾਬਾ ਜੀ ਦੇ ਡੇਰੇ ਉਤੇ ਗੋਲਾਬਾਰੀ ਅਰੰਭ ਕਰ ਦਿੱਤੀ। ਇਸ ਸਮੇਂ ਜਦ ਬਾਬਾ ਜੀ ਦੇ ਡੇਰੇ ਦੇ ਪੰਦਰਾਂ ਸੋਲਾਂ ਸੌ ਜਵਾਨਾਂ ਨੇ ਜੋ ਸਰਦਾਰ ਅਜੀਤ ਸਿੰਘ ਜੀ ਦੇ ਨਾਲ ਸਨ, ਬੇਨਤੀ ਕੀਤੀ ਕਿ ਅਸੀਂ ਇਨ੍ਹਾਂ ਦਾ ਮੁਕਾਬਲਾ ਕਰੀਏ ਤਾਂ ਬਾਬਾ ਜੀ ਨੇ ਕਿਹਾ, ਨਹੀਂ ਭਰਾਵਾਂ ਉਤੇ ਹੱਥ ਨਹੀਂ ਚੁੱਕਣਾ। ਇਸ ਤਰ੍ਹਾਂ ਬਾਬਾ ਜੀ ਆਪ ਤੋਪਾਂ ਅੱਗੇ ਉੱਡ ਗਏ ਪਰ ਕਿਸੇ ਨਾਲ ਵੈਰ ਭਾਵ ਦਾ ਪ੍ਰਗਟਾਵਾ ਨਾ ਕੀਤਾ। ਇਹ ਵਾਰਤਾ ਵੈਸਾਖ ਸੰਮਤ ੧੯੦੧ ਵਿਚ ਹੋਈ ਸੀ।

ਇਹ ਹਨ ਬ੍ਰਹਮ ਗਿਆਨੀ ਦੇ ਲੱਛਣ ਜੋ ਵੈਰੀ ਅਤੇ ਮਿੱਤਰ ਦੋਹਾਂ

ਉਤੇ ਇਕੋ ਜਿਹੀ ਕ੍ਰਿਪਾ ਦ੍ਰਿਸ਼ਟੀ ਰੱਖਦੇ ਹਨ ਅਤੇ ਜੋ ਦੁਖ ਸੁਖ ਵਿਚ ਇਕ ਅਡੋਲ ਸ਼ਾਂਤ ਰਹਿੰਦੇ ਹਨ।

੧. ਬ੍ਰਹਮ ਗਿਆਨੀ ਏਕ ਊਪਰਿ ਆਸ॥
੨. ਬ੍ਰਹਮ ਗਿਆਨੀ ਕਾ ਨਹੀ ਬਿਨਾਸ॥
੩. ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥
੪. ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥
੫. ਬ੍ਰਹਮ ਗਿਆਨੀ ਕੈ ਨਾਹੀ ਧੰਧਾ॥
੬. ਬ੍ਰਹਮ ਗਿਆਨੀ ਲੇ ਧਾਵਤੁ ਬੰਧਾ॥
੭. ਬ੍ਰਹਮ ਗਿਆਨੀ ਕੈ ਹੋਇ ਸੁ ਭਲਾ॥
੮. ਬ੍ਰਹਮ ਗਿਆਨੀ ਸੁਫਲ ਫਲਾ॥
੯. ਬ੍ਰਹਮ ਗਿਆਨੀ ਸੰਗਿ ਸਗਲ ਉਧਾਰੁ॥
੧੦. ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ॥ ੪॥

ਪਦ ਅਰਥ - ਬਿਨਾਸ = ਨਾਸ। ਸਮਾਹਾ = ਸਮਾਈ ਰਹਿੰਦੀ ਹੈ। ਉਮਾਹਾ = ਉਤਸ਼ਾਹ। ਧੰਧਾ = ਮਾਇਆ ਪ੍ਰਾਪਤੀ ਦਾ ਕਾਰਜ। ਧਾਵਤੁ = ਦੌੜਦਾ ਮਨ। ਬੰਧਾ = ਬੰਨ੍ਹ (ਰੋਕ) ਲੈਂਦਾ ਹੈ। ਸਗਲ = ਸਾਰਾ।

ਤੁਕ ਅਰਥ -

੧. ਬ੍ਰਹਮ ਗਿਆਨੀ ਦੀ ਇਕ ਪ੍ਰਮਾਤਮਾ ਉਤੇ ਆਸ ਹੁੰਦੀ ਹੈ।
੨. ਬ੍ਰਹਮ ਗਿਆਨੀ ਦੀ ਅਵਸਥਾ ਦਾ ਕਦੀ ਨਾਸ ਨਹੀਂ ਹੁੰਦਾ।
੩. ਬ੍ਰਹਮ ਗਿਆਨੀ ਦੇ ਮਨ ਵਿਚ ਗਰੀਬੀ ਸਮਾਈ ਰਹਿੰਦੀ ਹੈ।

੪. ਬ੍ਰਹਮ ਗਿਆਨੀ ਦੇ ਮਨ ਵਿਚ ਪਰਉਪਕਾਰ (ਸਭ ਦਾ ਭਲਾ ਕਰਨ) ਦਾ ਉਤਸ਼ਾਹ ਹੁੰਦਾ ਹੈ।
੫. ਬ੍ਰਹਮ ਗਿਆਨੀ ਦੇ ਮਨ ਵਿਚ ਮਾਇਕ ਪ੍ਰਾਪਤੀ ਦਾ ਕੋਈ ਕਾਰਜ ਨਹੀਂ ਹੁੰਦਾ।
੬. ਬ੍ਰਹਮ ਗਿਆਨੀ ਆਪਣੇ ਦੌੜਦੇ ਮਨ ਨੂੰ ਰੋਕ ਲੈਂਦਾ ਹੈ।
੭. ਬ੍ਰਹਮ ਗਿਆਨੀ ਤੋਂ ਜੋ ਹੋਵੇ ਸੋ ਭਲਾ ਹੁੰਦਾ ਹੈ।
੮. ਬ੍ਰਹਮ ਗਿਆਨੀ ਚੰਗੇ ਫਲ (ਈਸ਼ਵਰ ਪ੍ਰਾਪਤੀ ਦੇ ਗਿਆਨ) ਨਾਲ ਫਲਦਾ ਹੈ।
੯. ਬ੍ਰਹਮ ਗਿਆਨੀ ਦੇ ਸੰਗ ਕਰਕੇ ਸਭ ਦਾ ਉਧਾਰ ਹੁੰਦਾ ਹੈ।
੧੦. ਗੁਰੂ ਜੀ ਕਥਨ ਕਰਦੇ ਹਨ - ਬ੍ਰਹਮ ਗਿਆਨੀ ਨੂੰ ਸਾਰਾ ਸੰਸਾਰ ਜਪਦਾ ਹੈ।

ਭਾਵ ਅਰਥ - ਦ੍ਵੈਤ ਭਾਵ ਨੂੰ ਦੂਰ ਕਰਕੇ ਬ੍ਰਹਮ ਗਿਆਨੀ ਸਭ ਦਾ ਭਲਾ ਚਾਹੁਣ ਵਾਲਾ ਪਰਉਪਕਾਰੀ ਹੁੰਦਾ ਹੈ। ਜਿਸ ਕਰਕੇ ਬ੍ਰਹਮ ਗਿਆਨੀ ਨੂੰ ਸਾਰਾ ਜਗ ਪ੍ਰਮੇਸ਼ਰ ਦੇ ਤੁੱਲ ਪੂਜਦਾ ਤੇ ਮੰਨਦਾ ਹੈ।

**੧. ਬ੍ਰਹਮ ਗਿਆਨੀ ਕੈ ਏਕੈ ਰੰਗ॥**
**੨. ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ॥**
**੩. ਬ੍ਰਹਮ ਗਿਆਨੀ ਕੈ ਨਾਮੁ ਆਧਾਰੁ॥**
**੪. ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ॥**
**੫. ਬ੍ਰਹਮ ਗਿਆਨੀ ਸਦਾ ਸਦ ਜਾਗਤ॥**
**੬. ਬ੍ਰਹਮ ਗਿਆਨੀ ਅਹੰਬੁਧਿ ਤਿਆਗਤ॥**
**੭. ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ॥**

**੮. ਬ੍ਰਹਮ ਗਿਆਨੀ ਕੈ ਘਰਿ ਸਦਾ ਅਨੰਦ ॥**
**੯. ਬ੍ਰਹਮ ਗਿਆਨੀ ਸੁਖ ਸਹਜ ਨਿਵਾਸ ॥**
**੧੦. ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥ ੫ ॥**

ਪਦ ਅਰਥ - ਏਕੈ=ਇਕ ਪ੍ਰਮਾਤਮਾ ਦਾ। ਰੰਗ=ਪ੍ਰੇਮ। ਆਧਾਰੁ=ਆਸਰਾ। ਅਹੰਬੁਧਿ=ਹੰਕਾਰ ਵਾਲੀ ਬੁਧੀ। ਸੁਖ ਸਹਜ =ਉਹ ਸੁਖ ਜਿਹੜਾ ਆਪਣੇ ਆਪ ਤੋਂ ਹੋਵੇ, ਆਤਮ ਸੁਖ।

ਤੁਕ ਅਰਥ -

੧. ਬ੍ਰਹਮ ਗਿਆਨੀ ਦੇ ਮਨ ਵਿਚ ਇਕ ਪ੍ਰਮਾਤਮਾ ਦਾ ਹੀ ਪ੍ਰੇਮ ਹੁੰਦਾ ਹੈ।
੨. ਬ੍ਰਹਮ ਗਿਆਨੀ ਦੀ ਸੰਗਤ ਵਿਚ ਪ੍ਰਭੂ ਵੱਸਦਾ ਹੈ।
੩. ਬ੍ਰਹਮ ਗਿਆਨੀ ਨੂੰ ਇਕ ਨਾਮ ਦਾ ਹੀ ਆਸਰਾ ਹੁੰਦਾ ਹੈ।
੪. ਬ੍ਰਹਮ ਗਿਆਨੀ ਦਾ ਇਕ ਨਾਮ ਹੀ ਪਰਵਾਰ ਹੁੰਦਾ ਹੈ।
੫. ਬ੍ਰਹਮ ਗਿਆਨੀ ਸਦਾ ਹੀ ਸਦੀਵ ਕਾਲ (ਬ੍ਰਹਮ ਗਿਆਨ ਵਿਚ) ਜਾਗਦਾ (ਤਤਪਰ ਰਹਿੰਦਾ) ਹੈ।
੬. ਬ੍ਰਹਮ ਗਿਆਨੀ ਹੰਕਾਰ ਵਾਲੀ ਬੁਧੀ ਨੂੰ ਤਿਆਗ ਦੇਂਦਾ ਹੈ।
੭. ਬ੍ਰਹਮ ਗਿਆਨੀ ਦੇ ਮਨ ਵਿਚ ਪੂਰਨ ਅਨੰਦ ਹੁੰਦਾ ਹੈ।
੮. ਬ੍ਰਹਮ ਗਿਆਨੀ ਦੇ ਹਿਰਦੇ ਵਿਚ ਸਦਾ ਅਨੰਦ ਹੁੰਦਾ ਹੈ।
੯. ਬ੍ਰਹਮ ਗਿਆਨੀ ਆਤਮ ਸੁਖ ਵਿਚ ਟਿਕਿਆ ਰਹਿੰਦਾ ਹੈ।
੧੦. ਗੁਰੂ ਜੀ ਕਥਨ ਕਰਦੇ ਹਨ - ਬ੍ਰਹਮ ਗਿਆਨੀ (ਦੀ ਇਸ ਅਵਸਥਾ) ਦਾ ਨਾਸ਼ ਨਹੀਂ ਹੁੰਦਾ।

ਭਾਵ ਅਰਥ - ਬ੍ਰਹਮ ਗਿਆਨੀ ਸਦਾ ਇਕ ਪ੍ਰਮਾਤਮਾ ਦੇ ਰੰਗ ਵਿਚ ਹੀ ਰੰਗਿਆ ਰਹਿੰਦਾ ਹੈ। ਉਹ ਆਪਣੇ ਆਪ ਦੇ ਸਰੂਪ ਵਿਚ ਲੀਨ

ਹੋ ਕੇ ਸਦਾ ਅਮਰ ਰਹਿੰਦਾ ਹੈ।

੧. ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ॥
੨. ਬ੍ਰਹਮ ਗਿਆਨੀ ਏਕ ਸੰਗਿ ਹੇਤਾ॥
੩. ਬ੍ਰਹਮ ਗਿਆਨੀ ਕੈ ਹੋਇ ਅਚਿੰਤ॥
੪. ਬ੍ਰਹਮ ਗਿਆਨੀ ਕਾ ਨਿਰਮਲ ਮੰਤ॥
੫. ਬ੍ਰਹਮ ਗਿਆਨੀ ਜਿਸੁ ਕਰੈ ਪ੍ਰਭੁ ਆਪਿ॥
੬. ਬ੍ਰਹਮ ਗਿਆਨੀ ਕਾ ਬਡ ਪਰਤਾਪ॥
੭. ਬ੍ਰਹਮ ਗਿਆਨੀ ਕਾ ਦਰਸੁ ਬਡਭਾਗੀ ਪਾਈਐ॥
੮. ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ॥
੯. ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥
੧੦. ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥੬॥



ਪਦ ਅਰਥ - ਬੇਤਾ = ਜਾਨਣ ਵਾਲਾ। ਹੇਤਾ = ਧਰਮ। ਮੰਤ = ਮੰਤਰ, ਜਾਪ। ਮਹੇਸੁਰ = ਸ਼ਿਵ ਜੀ ਸਾਰਖੇ ਵੱਡੇ ਦੇਵਤੇ।

ਤੁਕ ਅਰਥ -

੧. ਬ੍ਰਹਮ ਗਿਆਨੀ ਬ੍ਰਹਮ ਦੇ ਜਾਨਣ ਵਾਲਾ ਹੁੰਦਾ ਹੈ।
੨. ਬ੍ਰਹਮ ਗਿਆਨੀ ਦਾ ਇਕ (ਪ੍ਰਮੇਸ਼ਰ) ਨਾਲ ਪ੍ਰੇਮ ਹੁੰਦਾ ਹੈ।
੩. ਬ੍ਰਹਮ ਗਿਆਨੀ ਦੇ ਮਨ ਵਿਚ ਬੇ-ਫ਼ਿਕਰੀ ਹੁੰਦੀ ਹੈ ਉਸ ਨੂੰ ਕੋਈ ਚਿੰਤਾ ਨਹੀਂ ਹੁੰਦੀ।
੪. ਬ੍ਰਹਮ ਗਿਆਨੀ ਦਾ ਮੰਤਰ ਨਿਰਮਲ ਹੁੰਦਾ ਹੈ। ਵਲ ਫਰੇਬ ਵਾਲੀ ਕੋਈ ਗੱਲ ਨਹੀਂ ਕਰਦੇ, (ਸਾਫ ਸਿੱਧੀ ਗੱਲ ਕਰ ਕੇ ਉਪਦੇਸ਼ ਦੇਂਦੇ

ਹਨ)।

੫. ਜਿਸ ਨੂੰ ਪ੍ਰਮਾਤਮਾ ਆਪ ਬ੍ਰਹਮ ਗਿਆਨੀ ਕਰਦਾ ਹੈ। (ਜੋ ਪਿੰਡੋ ਜ਼ੋਰੀ ਆਪੇ ਹੀ ਬ੍ਰਹਮ ਗਿਆਨੀ ਨਹੀਂ ਬਣ ਬੈਠਦਾ)।

੬. ਉਸ ਬ੍ਰਹਮ ਗਿਆਨੀ ਦਾ ਵੱਡਾ ਪ੍ਰਤਾਪ ਹੁੰਦਾ ਹੈ। ਆਪੇ ਬਣੇ ਝੂਠਿਆਂ ਦੀਆਂ 'ਕੂੜੀ ਕੂੜੈ ਠੀਸ' ਅਨੁਸਾਰ ਗੱਪਾਂ ਹੀ ਹੁੰਦੀਆਂ ਹਨ।

੭. ਬ੍ਰਹਮ ਗਿਆਨੀ ਦਾ ਦਰਸ਼ਨ ਵੱਡੇ ਭਾਗਾਂ ਕਰ ਕੇ ਪਾਈਦਾ ਹੈ।

੮. ਐਸੇ ਬ੍ਰਹਮ ਗਿਆਨੀ ਤੋਂ ਸਦਾ ਬਲਿਹਾਰ ਤੇ ਸਦਕੇ ਜਾਈਏ।

੯. ਬ੍ਰਹਮ ਗਿਆਨੀ ਨੂੰ ਸ਼ਿਵ ਜੀ ਵਰਗੇ ਸ਼ਰੋਮਣੀ ਦੇਵਤੇ ਵੀ ਲੱਭਦੇ ਹਨ।

੧੦. ਗੁਰੂ ਜੀ ਕਥਨ ਕਰਦੇ ਹਨ - ਬ੍ਰਹਮ ਗਿਆਨੀ ਪਰਮਾਤਮਾ ਆਪ ਹੀ ਹੈ।



ਭਾਵ ਅਰਥ-ਬ੍ਰਹਮ ਗਿਆਨੀ ਨੂੰ ਆਪਣੇ ਆਪ ਦਾ ਗਿਆਨ ਹੁੰਦਾ ਹੈ। ਵਡੇ ਭਾਗ ਹੋਣ ਤਾਂ ਐਸੇ ਮਹਾਂ ਪੁਰਸ਼ ਦੇ ਦਰਸ਼ਨ ਪ੍ਰਾਪਤ ਹੁੰਦੇ ਹਨ। ਬ੍ਰਹਮ ਗਿਆਨੀ ਨੂੰ ਕੋਈ ਚਿੰਤਾ ਨਹੀਂ ਹੁੰਦੀ। ਬ੍ਰਹਮ ਗਿਆਨੀ ਬਹੁਤ ਪ੍ਰਤਾਪਵਾਨ ਹੁੰਦਾ ਹੈ। ਬ੍ਰਹਮ ਗਿਆਨੀ ਪ੍ਰਮਾਤਮਾ ਆਪ ਹੀ ਹੈ।

**੧. ਬ੍ਰਹਮ ਗਿਆਨੀ ਕੀ ਕੀਮਤਿ ਨਾਹਿ ॥**

**੨. ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ ॥**

**੩. ਬ੍ਰਹਮ ਗਿਆਨੀ ਕਾ ਕਉਨ ਜਾਨੈ ਭੇਦੁ ॥**

**੪. ਬ੍ਰਹਮ ਗਿਆਨੀ ਕਉ ਸਦਾ ਅਦੇਸੁ ॥**

**੫. ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਯਰੁ ॥**

੬. ਬ੍ਰਹਮ ਗਿਆਨੀ ਸਰਬ ਕਾ ਠਾਕੁਰੁ ॥
੭. ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ ॥
੮. ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ ॥
੯. ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ ॥
੧੦. ਨਾਨਕ ਬ੍ਰਹਮ ਗਿਆਨੀ ਕਉ ਸਦਾ ਨਮਸਕਾਰੁ ॥ ੭ ॥

ਪਦ ਅਰਥ - ਅਦੇਸੁ=ਨਮਸ਼ਕਾਰ। ਅਧਾਖ੍ਹਰੁ=ਅੱਧਾ ਅੱਖਰ। ਮਿਤਿ=ਕੀਮਤ। ਬਖਾਨੈ=ਕਥਨ ਕਰੇ। ਗਤਿ=ਅਵਸਥਾ।

ਤੁਕ ਅਰਥ -

੧. ਬ੍ਰਹਮ ਗਿਆਨੀ ਦੀ ਕੀਮਤ ਨਹੀਂ ਪੈ ਸਕਦੀ।
੨. ਬ੍ਰਹਮ ਗਿਆਨੀ ਦੇ ਮਨ ਵਿਚ ਸਭ ਗਿਆਨ ਵਿਗਜਾਨ ਹੁੰਦਾ ਹੈ।
੩. ਬ੍ਰਹਮ ਗਿਆਨੀ ਦਾ ਭੇਦ ਕੌਣ ਜਾਣ ਸਕਦਾ ਹੈ?
੪. ਬ੍ਰਹਮ ਗਿਆਨੀ ਨੂੰ ਸਦਾ ਨਮਸ਼ਕਾਰ ਹੈ।
੫. ਬ੍ਰਹਮ ਗਿਆਨੀ ਦੀ ਮਹਿਮਾ ਦਾ ਅੱਧਾ ਅੱਖਰ ਭੀ ਵਰਨਣ ਨਹੀਂ ਕੀਤਾ ਜਾ ਸਕਦਾ। ਭਾਵ ਇਹ ਕਿ ਬ੍ਰਹਮ ਗਿਆਨੀ ਦੀ ਮਹਿਮਾ ਕਥਨ ਤੋਂ ਪਰੇ ਹੈ। ਕੋਈ ਪੁਰਸ਼ ਉਸ ਦਾ ਤਿਲ ਮਾਤਰ ਵੀ ਵਰਨਣ ਨਹੀਂ ਕਰ ਸਕਦਾ।
੬. ਬ੍ਰਹਮ ਗਿਆਨੀ ਸਭ ਦਾ ਪੂਜਜ ਹੈ।
੭. ਬ੍ਰਹਮ ਗਿਆਨੀ ਦੀ ਕੀਮਤ ਕੌਣ ਕਥਨ ਕਰ ਸਕਦਾ ਹੈ?
੮. ਬ੍ਰਹਮ ਗਿਆਨੀ ਦੀ ਅਵਸਥਾ ਨੂੰ ਬ੍ਰਹਮ ਗਿਆਨੀ ਆਪ ਹੀ ਜਾਣਦਾ ਹੈ।
੯. ਬ੍ਰਹਮ ਗਿਆਨੀ ਦੇ ਪਰਵਾਰ ਦਾ ਅੰਤ ਨਹੀਂ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਬ੍ਰਹਮ ਗਿਆਨੀ ਨੂੰ ਸਾਡੀ ਸਦਾ ਹੀ ਨਮਸ਼ਕਾਰ ਹੈ।

ਭਾਵ ਅਰਥ - ਬ੍ਰਹਮ ਗਿਆਨੀ ਦੀ ਵਡਿਆਈ ਕਥਨ ਨਹੀਂ ਕੀਤੀ ਜਾ ਸਕਦੀ। ਆਪਣੀ ਵਡਿਆਈ ਨੂੰ ਉਹ ਆਪ ਹੀ ਜਾਣਦਾ ਹੈ, ਉਹ ਸਦਾ ਹੀ ਨਮਸ਼ਕਾਰ ਕਰਨ ਜੋਗ ਹੈ।

**੧. ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥**
**੨. ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥**
**੩. ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥**
**੪. ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥**
**੫. ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥**
**੬. ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥**
**੭. ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥**
**੮. ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥**
**੯. ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ॥**
**੧੦. ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥ ੮ ॥ ੮ ॥**

ਪਦ ਅਰਥ - ਬਿਧਾਤਾ=ਕਰਮ ਫਲ ਦਾਤਾ। ਅਨਾਥ=ਬੇ ਮਾਲਕਾ, ਨਿਆਸਰਾ। ਅਕਾਰੁ=ਪਸਾਰ। ਧਨੀ=ਮਾਲਕ।

ਤੁਕ ਅਰਥ -

੧. ਬ੍ਰਹਮ ਗਿਆਨੀ ਸਾਰੀ ਸ੍ਰਿਸ਼ਟੀ ਦਾ ਰਚਨਹਾਰਾ ਹੈ।

੨. ਬ੍ਰਹਮ ਗਿਆਨੀ ਸਦਾ ਜੀਉਂਦਾ ਹੈ, (ਜਨਮ ਮਰਨ ਤੋਂ ਰਹਿਤ

ਹੁੰਦਾ ਹੈ)।

੩. ਬ੍ਰਹਮ ਗਿਆਨੀ ਮੁਕਤੀ ਦੀ ਜੁਗਤੀ ਤੇ ਜੀਅ ਦਾਨ ਦੇਣ ਵਾਲਾ ਹੈ।

੪. ਬ੍ਰਹਮ ਗਿਆਨੀ ਕਰਮ ਫਲ ਦੇਣ ਵਾਲਾ ਪੂਰਨ ਪੁਰਖ ਹੈ।

੫. ਬ੍ਰਹਮ ਗਿਆਨੀ ਨਿਆਸਰਿਆਂ ਦਾ ਆਸਰਾ ਹੈ।

੬. ਬ੍ਰਹਮ ਗਿਆਨੀ ਦੀ ਕ੍ਰਿਪਾ ਦਾ ਹੱਥ ਸਭ ਉਪਰ ਹੁੰਦਾ ਹੈ।

੭. ਸ੍ਰਿਸ਼ਟੀ ਦਾ ਸਾਰਾ ਆਕਾਰ ਬ੍ਰਹਮ ਗਿਆਨੀ ਦਾ ਹੈ।

੮. ਬ੍ਰਹਮ ਗਿਆਨੀ ਆਪ ਨਿਰੰਕਾਰ ਰੂਪ ਹੈ।

੯. ਬ੍ਰਹਮ ਗਿਆਨੀ ਦੀ ਸੋਭਾ ਬ੍ਰਹਮ ਗਿਆਨੀ ਨੂੰ ਹੀ ਕਹਿਣੀ ਬਣਦੀ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਬ੍ਰਹਮ ਗਿਆਨੀ ਸਾਰਿਆਂ ਦਾ ਮਾਲਕ ਹੈ।



ਭਾਵ ਅਰਥ - ਬ੍ਰਹਮ ਗਿਆਨੀ ਸ੍ਰਿਸ਼ਟੀ ਦਾ ਰਚਨਹਾਰਾ, ਕ੍ਰਿਪਾ ਕਰਕੇ ਦਾਤਾਂ ਦੇਣ ਵਾਲਾ ਹੈ, ਸਭ ਦਾ ਮਾਲਕ ਹੈ। ਬ੍ਰਹਮ ਗਿਆਨੀ ਆਪ ਪ੍ਰਮਾਤਮਾ ਹੁੰਦਾ ਹੈ।

# - ਨੌਵੀਂ ਅਸਟਪਦੀ -

## ਸਲੋਕੁ ॥

**੧. ਉਰਿ ਧਾਰੈ ਜੋ ਅੰਤਰਿ ਨਾਮੁ ॥**
**੨. ਸਰਬ ਮੈ ਪੇਖੈ ਭਗਵਾਨੁ ॥**
**੩. ਨਿਮਖ ਨਿਮਖ ਠਾਕੁਰ ਨਮਸਕਾਰੈ ॥**
**੪. ਨਾਨਕ ਓਹੁ ਅਪਰਸੁ ਸਗਲ ਨਿਸਤਾਰੈ ॥ ੧ ॥**

ਪਦ ਅਰਥ - ਉਰਿ ਧਾਰੈ = ਹਿਰਦੇ ਵਿਚ ਧਾਰਨ ਕਰਦਾ ਹੈ। ਪੇਖੈ = ਵੇਖਦਾ ਹੈ। ਅਪਰਸੁ = ਸੰਸਾਰ ਦੀ ਮਾਇਆ ਨੂੰ ਨਾ ਛੂਹਣ ਵਾਲਾ ਨਿਰਲੇਪ। ਨਿਸਤਾਰੈ = ਤਾਰ ਲੈਂਦਾ ਹੈ।

ਤੁਕ ਅਰਥ -

੧. ਜੋ ਹਿਰਦੇ ਅੰਦਰ ਇਕ ਨਾਮ ਨੂੰ ਧਾਰਨ ਕਰਦਾ ਹੈ।

੨. ਸਾਰਿਆਂ ਵਿਚ ਪ੍ਰਮਾਤਮਾ ਨੂੰ ਵੇਖਦਾ ਹੈ।

੩. ਛਿਨ ਛਿਨ ਆਪਣੇ ਪ੍ਰਭੂ ਨੂੰ ਨਮਸ਼ਕਾਰ ਕਰਦਾ ਹੈ।

੪. ਗੁਰੂ ਜੀ ਕਥਨ ਕਰਦੇ ਹਨ - ਉਹ ਨਿਰਲੇਪ ਪੁਰਸ਼ ਸਭ ਸੰਸਾਰ ਨੂੰ ਤਾਰ ਲੈਂਦਾ ਹੈ।

ਭਾਵ ਅਰਥ - ਜੋ ਪ੍ਰਮਾਤਮਾ ਨੂੰ ਸੁਆਸ ਸੁਆਸ ਅਰਾਧਦਾ ਹੈ ਤੇ ਉਸ ਦੀ ਭਗਤੀ ਕਰਦਾ ਹੈ, ਉਹੀ ਸਭ ਦਾ ਉਧਾਰ ਕਰਨ ਵਾਲਾ ਨਿਰਲੇਪ ਪੁਰਸ਼ ਹੈ।



## ਅਸਟਪਦੀ ॥

**੧. ਮਿਥਿਆ ਨਾਹੀ ਰਸਨਾ ਪਰਸ ॥**
**੨. ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥**
**੩. ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥**
**੪. ਸਾਧ ਕੀ ਟਹਲ ਸੰਤਸੰਗਿ ਹੇਤ ॥**
**੫. ਕਰਨ ਨ ਸੁਨੈ ਕਾਹੂ ਕੀ ਨਿੰਦਾ ॥**
**੬. ਸਭ ਤੇ ਜਾਨੈ ਆਪਸ ਕਉ ਮੰਦਾ ॥**
**੭. ਗੁਰ ਪ੍ਰਸਾਦਿ ਬਿਖਿਆ ਪਰਹਰੈ ॥**

# ੮. ਮਨ ਕੀ ਬਾਸਨਾ ਮਨ ਤੇ ਟਰੈ॥
# ੯. ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥
# ੧੦. ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥ ੧ ॥

ਪਦ ਅਰਥ - ਮਿਥਿਆ = ਝੂਠ। ਪਰਸ=ਛੂੰਹਦੀ। ਨਿਰੰਜਨ = ਮਾਇਆ ਰਹਿਤ ਪ੍ਰਮਾਤਮਾ। ਦਰਸ = ਦਰਸ਼ਨ ਦੀ। ਪਰ ਤ੍ਰਿਅ = ਪਰਾਈ ਇਸਤ੍ਰੀ। ਪੇਖੈ = ਵੇਖਦੇ। ਹੇਤ = ਪ੍ਰੇਮ। ਕਰਨ = ਕੰਨ। ਬਿਖਿਆ = ਮਾਇਆ ਨੂੰ। ਪਰਹਰੈ = ਦੂਰ ਕਰ ਦੇਂਦਾ ਹੈ। ਬਾਸਨਾ = ਵਾਸ਼ਨਾਂ, ਇੱਛਾ। ਟਰੈ = ਮਿਟ ਜਾਂਦੀ ਹੈ। ਇੰਦ੍ਰੀ = ਪੰਜ ਗਿਆਨ ਇੰਦਰੇ ਨੱਕ, ਕੰਨ, ਅੱਖਾਂ, ਜੀਭ, ਤ੍ਵਚਾ (ਖਲੜੀ)। ਜਿਤ = ਜਿੱਤ ਕਰਕੇ। ਪੰਚ ਦੋਖ = ਪੰਜ ਦੋਸ਼ - ਗੰਧ, ਰਸ, ਰੂਪ, ਸ਼ਬਦ ਸਪਰਸ਼। ਕੋਟਿ ਮਧੇ = ਕ੍ਰੋੜਾਂ ਵਿਚੋਂ। ਕੋ = ਕੋਈ।



ਤੁਕ ਅਰਥ -

੧. ਜੋ ਜੀਭ ਨਾਲ ਝੂਠ ਨੂੰ ਛੋਹਣ ਨਹੀਂ ਦੇਂਦਾ।
੨. ਜੋ ਮਨ ਵਿਚ ਪ੍ਰਮੇਸ਼ਰ ਦੇ ਦਰਸ਼ਨ ਦੀ ਪ੍ਰੀਤ ਰੱਖਦਾ ਹੈ।
੩. ਜੋ ਅੱਖਾਂ ਨਾਲ ਪਰਾਈ ਇਸਤ੍ਰੀ ਦੇ ਰੂਪ ਨੂੰ ਨਹੀਂ ਵੇਖਦਾ।
੪. ਜਿਹੜਾ ਸਾਧ ਦੀ ਸੇਵਾ ਕਰਦਾ ਹੈ ਅਤੇ ਸੰਤਾਂ ਦੀ ਸੰਗਤ ਵਿਚ ਪ੍ਰੀਤੀ ਰੱਖਦਾ ਹੈ।
੫. ਜੋ ਕੰਨਾਂ ਨਾਲ ਕਿਸੇ ਦੀ ਨਿੰਦਿਆ ਨਹੀਂ ਸੁਣਦਾ।
੬. ਸਭ ਨਾਲੋਂ ਆਪ ਨੂੰ ਮੰਦਾ ਜਾਣਦਾ ਹੈ।
੭. ਜੋ ਗੁਰੂ ਦੀ ਕਿਰਪਾ ਨਾਲ ਵਿਕਾਰਾਂ ਦੀ ਵਿਹੁ ਨੂੰ ਦੂਰ ਕਰ ਦੇਂਦਾ ਹੈ।
੮. ਜਿਸ ਦੇ ਮਨ ਦੀ ਵਾਸ਼ਨਾਂ ਮਨ ਤੋਂ ਮਿਟ ਜਾਂਦੀ ਹੈ।

੯. ਜੋ ਇੰਦ੍ਰਿਆਂ ਨੂੰ ਜਿਤ ਕਰਕੇ ਪੰਜਾਂ ਦੋਸ਼ਾਂ ਤੋਂ ਰਹਿਤ ਹੁੰਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਕ੍ਰੋੜਾਂ ਵਿਚੋਂ ਵਿਰਲਾ ਹੀ ਐਸਾ ਨਿਰਲੇਪ ਪੁਰਸ਼ ਹੁੰਦਾ ਹੈ।

ਭਾਵ ਅਰਥ - ਕਈ ਨਾਮ ਧਰੀਕ ਆਪਣੇ ਆਪ ਨੂੰ ਅਪਰਸ ਕਹਾਉਂਦੇ ਹਨ ਅਤੇ ਲੋਕ ਦਿਖਾਵੇ ਵਾਸਤੇ ਉਹ ਨਾ ਕਿਸੇ ਨਾਲ ਛੂੰਹਦੇ ਹਨ ਅਤੇ ਨਾ ਕਿਸੇ ਨਾਲ ਮਿਲਕੇ ਬੈਠਦੇ ਹਨ। ਪਰੰਤੂ ਗੁਰੂ ਸਾਹਿਬ ਜੀ ਫੁਰਮਾਉਂਦੇ ਹਨ - ਕਿ ਅਸਲੀ ਅਪਰਸ (ਨਿਰਲੇਪ ਨਿਰਬਾਣ) ਉਹ ਪੁਰਸ਼ ਹੈ ਜਿਸ ਦੇ ਪੰਜ ਗਿਆਨ ਇੰਦਰੇ ਆਪੋ ਆਪਣੇ ਦੋਸ਼ਾਂ ਨੂੰ ਛਡ ਬੈਠੇ ਹਨ। ਜੈਸਾ ਕਿ -

੧. ਅੱਖਾਂ ਪਰਾਈ ਇਸਤ੍ਰੀ ਦੇ ਰੂਪ ਉਤੇ ਲੁਭਾਇਮਾਨ ਨਹੀਂ ਹੁੰਦੀਆਂ। ੨. ਕੰਨ ਪਰਾਈ ਨਿੰਦਾ ਨਹੀਂ ਸੁਣਦੇ। ੩. ਜੀਭ ਝੂਠ ਨਹੀਂ ਬੋਲਦੀ। ੪. ਨੱਕ ਵਿਸ਼ੇ, ਵਿਕਾਰਾਂ ਦੀ ਸੁਗੰਧੀ ਨਹੀਂ ਲੈਂਦਾ। ੫. ਸਰੀਰ ਦੇ ਅੰਗ ਹੱਥ ਪੈਰ ਕੋਈ ਬੁਰਾ ਕਰਮ ਨਹੀਂ ਕਰਦੇ।

ਪੰਜ ਇੰਦ੍ਰੀਆਂ ਦੇ ਪੰਜ ਦੋਸ਼ ਇਹ ਹਨ -

੧. ਗੰਧ - (ਸੁਗੰਧੀ ਲੈਣਾ) ਇਹ ਨੱਕ ਦਾ ਦੋਸ਼ ਵਿਸ਼ਾ ਹੈ। (ਵਿਸ਼ੇ ਵਿਕਾਰਾਂ ਦੀ ਵਾਸ਼ਨਾਂ ਲੈਣਾ)।

੨. ਸ਼ਬਦ - (ਸੁਣਨਾ) ਇਹ ਕੰਨਾਂ ਦਾ ਦੋਸ਼ ਵਿਸ਼ਾ ਹੈ। (ਪ੍ਰਾਈ ਨਿੰਦਿਆ ਅਥਵਾ ਬੁਰੇ ਵਿਚਾਰਾਂ ਦਾ ਸੁਣਨਾ)।

੩. ਰੂਪ - (ਵੇਖਣਾ) ਇਹ ਅੱਖਾਂ ਦਾ ਦੋਸ਼ ਹੈ। (ਪਰਾਈ ਇਸਤ੍ਰੀ ਦਾ ਰੂਪ ਅਥਵਾ ਬੁਰੀ ਨਜ਼ਰ ਨਾਲ ਵੇਖਣਾ)।

੪. ਰਸ - (ਸੁਆਦ ਲੈਣਾ) ਇਹ ਜੀਭ ਦਾ ਦੋਸ਼ ਵਿਸ਼ਾ ਹੈ। (ਝੂਠ ਬੋਲਣਾ) ਅਥਵਾ ਵਿਸ਼ੇ ਵਿਕਾਰਾਂ ਨੂੰ ਉਤਪੰਨ ਕਰਨ ਵਾਲੇ ਰਸ ਕਸ ਖਾਣੇ।

੫. ਸਪਰਸ਼ - (ਛੂਹਣਾ) ਇਹ ਸਰੀਰ ਦਾ ਦੋਸ਼ ਹੈ। (ਹੱਥਾਂ ਪੈਰਾਂ ਨਾਲ ਬੁਰੇ ਕਰਮ ਕਰਨੇ ਅਥਵਾ ਪਰ ਇਸਤ੍ਰੀ ਗਮਨ)।

ਇਥੇ ਪੰਜ ਦੋਖਾਂ ਦਾ ਅਰਥ ਪੰਜ ਕਾਮ ਕ੍ਰੋਧ ਆਦਿਕ ਕਰਨਾ ਠੀਕ ਨਹੀਂ ਕਿਉਂਕਿ ਇਸ ਪਦ ਵਿਚ ਪੰਜ ਦੋਖ ਕਹੇ ਹਨ, ਪੰਜ ਦੂਤ ਨਹੀਂ ਕਹੇ। ਪੰਜ ਦੋਖ ਹਨ - ਰਸ, ਰੂਪ, ਗੰਧ, ਸ਼ਬਦ ਤੇ ਸਪਰਸ, ਇਨ੍ਹਾਂ ਪੰਜਾਂ ਦਾ ਹੀ ਏਥੇ ਹਵਾਲਾ ਦਿੱਤਾ ਗਿਆ ਹੈ ਅਤੇ ਇਨ੍ਹਾਂ ਤੋਂ ਰਹਿਤ ਹੋਣ ਵਾਲੇ ਨੂੰ ਹੀ ਸੱਚਾ ਅਪਰਸ ਦਸਿਆ ਹੈ। ਇਨ੍ਹਾਂ ਪੰਜਾਂ ਨੂੰ ਅਸਾਧ ਦੋਖ ਵੀ ਕਥਨ ਕੀਤਾ ਹੈ।

ਯਥਾ - ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥
(ਆਸਾ ਰਵਿਦਾਸ ਪੰਨਾ ੪੮੬)



ਅਰਥਾਤ - ੧. ਹਰਨ ੨. ਮੱਛੀ, ੩. ਭੌਰਾ, ੪. ਪਤੰਗਾ ਅਤੇ ੫. ਹਾਥੀ। ਇਕ ਇਕ ਪ੍ਰਧਾਨ ਦੋਸ਼ ਵਿਸ਼ੇ ਕਾਰਨ ਨਾਸ ਹੋ ਜਾਂਦੇ ਹਨ। ਪਰ ਜਿਸ ਪੁਰਸ਼ ਵਿਚ ਇਹ ਪੰਜੇ ਦੋਸ਼ ਪ੍ਰਧਾਨ ਹੋਣ ਉਸ ਦੀ ਕਿਹੜੀ ਗੱਲ ਕਰੀਏ, ਉਸ ਦਾ ਤਾਂ ਵਾਹਿਗੁਰੂ ਹੀ ਰਾਖਾ ਹੋ ਸਕਦਾ ਹੈ।

ਜੈਸਾ ਕਿ - (੧) ਹਰਨ - ਜਿਸ ਵਿਚ ਸ਼ਬਦ ਸੁਣਨ ਦਾ ਦੋਸ਼ ਹੁੰਦਾ ਹੈ। ਇਸ ਇਕ ਦੋਸ਼ ਕਰਕੇ ਹੀ ਘੰਟੇ ਹੇੜੇ ਦੀ ਆਵਾਜ਼ ਤੇ ਮਸਤ ਹੋ ਕੇ ਫੰਧਕ ਫਾਹੀ ਵਿਚ ਫਸ ਕੇ ਆਪਣਾ ਜੀਵਨ ਦੇ ਦੇਂਦਾ ਹੈ।

ਘੰਟਾ ਹੇੜਾ ਅਰਥਾਤ ਸ਼ਿਕਾਰੀ ਦਾ ਘੰਟਾ-ਸ਼ਿਕਾਰੀ ਲੋਕ ਹਰਨ ਨੂੰ ਫੜਨ ਵਾਸਤੇ ਜੰਗਲ ਵਿਚ ਲੁਕ ਕੇ ਘੰਟਾ ਵਜਾਉਂਦੇ ਹਨ, ਜਿਸ ਦੀ ਅਵਾਜ਼ ਸੁਣ ਕੇ ਹਰਨ ਆਪਣਾ ਆਪ ਭੁਲ ਕੇ ਉਸ ਅਵਾਜ਼ ਪਾਸ ਪਹੁੰਚ ਜਾਂਦਾ ਹੈ ਅਤੇ ਉਥੇ ਸ਼ਿਕਾਰੀ ਦੇ ਜਾਲ ਵਿਚ ਫਸ ਕੇ ਉਸ ਦੇ ਕਾਬੂ ਆ ਜਾਂਦਾ ਹੈ। ਯਥਾ -

ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥

(੨) ਮਛੀ - ਜਿਸ ਵਿਚ ਜੀਭ ਦੇ ਰਸ ਦਾ ਦੋਸ਼ ਹੈ। ਇਹ ਇਸ ਇਕ ਦੋਸ਼ ਕਰਕੇ ਹੀ ਮਾਛੀ ਦੀ ਕੁੰਡੀ ਵਿਚ ਫਸ ਕੇ ਆਪਣਾ ਆਪ ਗਵਾ ਲੈਂਦੀ ਹੈ। ਯਥਾ -

ਜਿਹਬਾ ਸੁਆਦੀ ਲੀਲਿਤ ਲੋਹ॥ (ਸਾਰੰਗ ਨਾਮਦੇਵ).

ਅਰਥਾਤ - ਜੀਭ ਦੇ ਸੁਆਦ ਕਰਕੇ ਲੋਹੇ ਦੀ ਕੁੰਡੀ ਨੂੰ ਨਿਗਲ ਜਾਂਦੀ ਹੈ। ਮੱਛੀਆਂ ਫੜਨ ਵਾਲੇ ਇਕ ਲੋਹੇ ਦੀ ਕੁੰਡੀ ਨਾਲ ਮਾਸ ਦਾ ਟੁਕੜਾ ਲਾ ਕੇ ਉਸ ਨੂੰ ਇਕ ਰੱਸੀ ਨਾਲ ਬੰਨ੍ਹ ਕੇ ਪਾਣੀ ਵਿਚ ਸੁੱਟ ਦੇਂਦੇ ਹਨ, ਅਤੇ ਰੱਸੀ ਦਾ ਇਕ ਸਿਰਾ ਆਪਣੇ ਹੱਥ ਵਿਚ ਫੜੀ ਰੱਖਦੇ ਹਨ। ਮੱਛੀ ਜੀਭ ਦੇ ਸੁਆਦ ਵਾਸਤੇ ਜਦ ਉਸ ਮਾਸ ਦੀ ਬੋਟੀ ਨੂੰ ਕਾਹਲੀ ਨਾਲ ਅੰਦਰ ਲੰਘਾਉਂਦੀ ਹੈ ਤਾਂ ਲੋਹੇ ਦੀ ਕੁੰਡੀ ਉਸ ਦੇ ਗਲੇ ਵਿਚ ਫਸ ਜਾਂਦੀ ਹੈ। ਮਾਛੀ ਉਸ ਨੂੰ ਆਪਣੇ ਹੱਥ ਵਿਚ ਫੜੀ ਹੋਈ ਰਸੀ ਦੁਆਰਾ ਧੂਹ ਕੇ ਬਾਹਰ ਕੱਢ ਲੈਂਦਾ ਹੈ ਤੇ ਟੁਕੜੇ ਟੁਕੜੇ ਕਰਕੇ ਉਸ ਦਾ ਜੀਵਨ ਖਤਮ ਕਰ ਦੇਂਦਾ ਹੈ।

(੩) ਭੌਰਾ - ਜਿਸ ਵਿਚ ਕੇਵਲ ਇਕ ਸੁਗੰਧੀ ਲੈਣ ਦਾ ਦੋਸ਼ ਹੈ। ਬਾਗ਼ ਬਗੀਚਿਆਂ ਵਿਚ ਜਦ ਸਵੇਰੇ ਫੁਲ ਖਿੜਦੇ ਹਨ ਤਾਂ ਉਨ੍ਹਾਂ ਦੀ ਸੁਗੰਧੀ ਨਾਲ ਵਾਯੂ ਮੰਡਲ ਮਹਿਕ ਜਾਂਦਾ ਹੈ। ਆਪਣੇ ਸੁਗੰਧੀ ਲੈਣ ਦੇ ਵਿਸ਼ੇ ਦੇ ਦੋਸ਼ ਵਿਚ ਮਸਤ ਹੋਇਆ ਹੋਇਆ ਭੌਰਾ ਖਿੜੇ ਹੋਏ ਫੁੱਲ ਵਿਚ ਬੈਠ ਕੇ ਉਸ ਦੀ ਸੁਗੰਧੀ ਵਿਚ ਆਪਾ ਭੁਲ ਜਾਂਦਾ ਹੈ। ਸੰਧਿਆ ਸਮੇਂ ਜਦ ਸੂਰਜ ਡੁਬ ਜਾਂਦਾ ਹੈ ਤਾਂ ਖਿੜੇ ਹੋਏ ਫੁੱਲ ਆਪਣੇ ਆਪ ਹੀ ਘੁੱਟੇ (ਬੰਦ ਹੋ) ਜਾਂਦੇ ਹਨ ਅਤੇ ਭੌਰਾ ਉਸ ਦੇ ਵਿਚ ਹੀ ਦਿਨ ਚੜ੍ਹਦੇ ਤਕ ਸਾਹ ਨਾ ਆਉਣ ਕਰਕੇ ਮਰ ਜਾਂਦਾ ਹੈ।

ਯਥਾ - ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥

(੪) ਪਤੰਗਾ-ਜਿਸ ਵਿਚ ਰੂਪ ਵੇਖਣ ਦਾ ਦੋਸ਼ ਵਿਸ਼ਾ ਹੈ। ਸੰਧਿਆ ਸਮੇਂ ਜਦ ਦੀਵੇ ਜਗਦੇ ਹਨ ਤਾਂ ਉਸ ਦੀ ਸੁੰਦਰ ਜੋਤ ਦੇ ਰੂਪ ਉਤੇ ਮਸਤ ਹੋ ਕੇ ਪਤੰਗਾ, ਜਿਥੋਂ ਵੀ ਉਸ ਨੂੰ ਦੀਵੇ ਦੀ ਜੋਤ ਦਿਖਾਈ ਦੇਵੇ ਉਥੇ ਹੀ ਧਾਈ ਕਰਕੇ ਆਣ ਕੇ ਉਸ ਤੋਂ ਆਪਣਾ ਆਪ ਸਾੜ ਦੇਂਦਾ ਹੈ।

ਯਥਾ - ਪਚਿ ਪਚਿ ਮੁਏ ਬਿਖੁ ਦੇਖਿ ਪਤੰਗਾ॥ (ਆਸਾ ਮ: ੪)

(੫) ਹਾਥੀ - ਜਿਸ ਵਿਚ ਸਪਰਸ਼ ਕਰਨ ਦਾ ਦੋਸ਼ ਹੈ। ਹਾਥੀਆਂ ਨੂੰ ਫੜਨ ਵਾਲੇ ਉਸ ਜੰਗਲ ਵਿਚ ਜਿਥੇ ਹਾਥੀ ਰਹਿੰਦੇ ਹੋਣ, ਇਕ ਵੱਡਾ ਡੂੰਘਾ ਟੋਆ ਦਸ ਬਾਰਾਂ ਫੁੱਟ ਡੂੰਘਾ ਪੁਟ ਕੇ ਉਸ ਉਤੇ ਪਤਲੀਆਂ ਲਕੜਾਂ ਪਾ ਕੇ ਉਪਰੋਂ ਘਾਹ ਫੂਸ ਨਾਲ ਢਕ ਕੇ ਆਸ ਪਾਸ ਦੀ ਧਰਤੀ ਬਰਾਬਰ ਕਰ ਦੇਂਦੇ ਹਨ। ਉਪਰੰਤ ਇਸ ਦੇ ਉਪਰ ਕਾਗਜ਼ਾਂ ਦੀ ਇਕ ਹੱਥਣੀ ਬਣਾ ਕੇ ਖੜੀ ਕਰ ਦੇਂਦੇ ਹਨ। ਇਸ ਕਾਗਜ਼ੀ ਹੱਥਣੀ ਨੂੰ ਜਦੋਂ ਜੰਗਲੀ ਹਾਥੀ ਵੇਖਦਾ ਹੈ ਤਾਂ ਉਹ ਆਪਣੇ ਸਪਰਸ਼ (ਕਾਮ) ਦੋਸ਼ ਦੇ ਕਾਰਨ ਉਸ ਨੂੰ ਸਪਰਸ਼ ਕਰਨ ਵਾਸਤੇ ਅੰਧਾ ਧੁੰਧ ਉਸ ਪਾਸ ਆ ਜਾਂਦਾ ਹੈ। ਉਸ ਦੇ ਭਾਰ ਨਾਲ ਟੋਏ ਦੀਆਂ ਲਕੜਾਂ ਟੁੱਟ ਜਾਂਦੀਆਂ ਹਨ ਅਤੇ ਹਾਥੀ ਹੇਠਾਂ ਡਿੱਗ ਪੈਂਦਾ ਹੈ। ਇਸ ਟੋਏ ਵਿਚ ਕਈ ਦਿਨ ਭੁਖਾ ਤਿਹਾਇਆ ਰੱਖ ਕੇ ਹਥਵਾਨ ਇਸ ਨੂੰ ਆਪਣੇ ਸਿਖਾਏ ਹੋਏ ਦੋ ਹਾਥੀਆਂ ਦੀ ਮਦਦ ਨਾਲ ਬਾਹਰ ਕਢ ਕੇ ਸਦਾ ਵਾਸਤੇ ਆਪਣਾ ਬੰਦੀ ਬਣਾ ਲੈਂਦੇ ਹਨ।

ਯਥਾ - ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ, ਅੰਕਸੁ ਸਹਿਓ ਸੀਸ॥

**੧. ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ॥**

**੨. ਬਿਸਨ ਕੀ ਮਾਇਆ ਤੇ ਹੋਇ ਭਿੰਨ॥**

**੩. ਕਰਮ ਕਰਤ ਹੋਵੈ ਨਿਹਕਰਮ॥**

੪. ਤਿਸੁ ਬੈਸਨੋ ਕਾ ਨਿਰਮਲ ਧਰਮ॥
੫. ਕਾਹੂ ਫਲ ਕੀ ਇਛਾ ਨਹੀ ਬਾਛੈ॥
੬. ਕੇਵਲ ਭਗਤਿ ਕੀਰਤਨ ਸੰਗਿ ਰਾਚੈ॥
੭. ਮਨ ਤਨ ਅੰਤਰਿ ਸਿਮਰਨ ਗੋਪਾਲ॥
੮. ਸਭ ਊਪਰਿ ਹੋਵਤ ਕਿਰਪਾਲ॥
੯. ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ॥
੧੦. ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ॥੨॥

ਪਦ ਅਰਥ - ਬੈਸਨੋ = ਵਿਸ਼ਨੂੰ ਦਾ ਉਪਾਸ਼ਕ, ਮਾਸ ਆਦਿਕ ਤੋਂ ਪਰਹੇਜ਼ ਕਰਨ ਵਾਲਾ। ਭਿੰਨ = ਵੱਖਰਾ, ਅਸੰਗ। ਨਿਹਕਰਮ = ਨਿਹਕਰਮੀ, ਕਰਮ ਕਰਕੇ ਫਲ ਦੀ ਇੱਛਾ ਨਾ ਕਰਨ ਵਾਲਾ। ਨਿਰਮਲ = ਪਵਿੱਤਰ। ਪਰਮਗਤਿ = ਮੁਕਤੀ। ਬਾਛੈ = ਚਾਹੁੰਦਾ।

ਤੁਕ ਅਰਥ -

੧. ਵੈਸ਼ਨੋ ਉਹ ਹੈ ਜਿਸ ਉਤੇ ਉਹ ਪ੍ਰਮਾਤਮਾ ਖ਼ੁਸ਼ ਹੋਵੇ।
੨. ਜੋ ਵਿਸ਼ਨੂੰ ਦੀ ਮਾਇਆ ਤੋਂ ਅਸੰਗ ਰਹਿੰਦਾ ਹੈ। (ਮਾਇਆ ਵਿਚ ਲੁਭਾਇਮਾਨ ਨਹੀਂ ਹੁੰਦਾ)।
੩. ਜੋ ਕਰਮ ਕਰਦਾ ਹੋਇਆ ਵੀ ਨਿਸ਼ਕਾਮ ਹੋਵੇ (ਭਾਵ ਜੋ ਆਪਣੇ ਆਪ ਨੂੰ ਕਰਮ ਦੇ ਨਾ ਕਰਨ ਵਾਲਾ ਜਾਣਦਾ ਹੈ)।
ਜਿਸ ਤਰਾਂ ਸ੍ਰੀ ਕ੍ਰਿਸ਼ਨ ਜੀ ਅਤੇ ਦੁਰਬਾਸਾ ਰਿਖੀ ਜੀ ਜਾਂ ਬਾਬਾ ਗੁਰਬਖਸ਼ ਸਿੰਘ ਜੀ ਕਰਮ ਕਰਦੇ ਹੋਏ ਵੀ ਨਿਹਕਰਮੀ ਸਨ।
੪. (ਜੋ ਐਸਾ ਹੈ) ਉਸ ਵੈਸ਼ਨੋ ਦਾ ਵੈਸ਼ਨੋ ਧਰਮ ਪਵਿੱਤਰ (ਸੱਚਾ

ਵੈਸ਼ਨਵੀ) ਹੈ।

੫. ਉਹ ਕਿਸੇ ਕਰਮ ਦੇ ਫਲ ਦੀ ਇੱਛਾ ਨਹੀਂ ਚਾਹੁੰਦਾ।

੬. ਕੇਵਲ ਭਗਤੀ ਤੇ ਕੀਰਤਨ ਨਾਲ ਹੀ ਰੰਗਿਆ ਰਹਿੰਦਾ ਹੈ।

੭. ਜਿਸ ਦੇ ਮਨ ਤੇ ਸਰੀਰ ਅੰਦਰ ਪ੍ਰਮੇਸ਼ਰ ਦਾ ਸਿਮਰਨ ਹੈ।

੮. ਸਾਰਿਆਂ ਜੀਵਾਂ ਉਤੇ ਦਇਆਵਾਨ ਹੁੰਦਾ ਹੈ।

੯. ਜੋ ਪ੍ਰਮੇਸ਼ਰ ਦਾ ਨਾਮ ਆਪ ਦ੍ਰਿੜ ਕਰਦਾ ਹੈ ਅਤੇ ਹੋਰਨਾਂ ਨੂੰ ਜਪਾਉਂਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਉਹ ਵੈਸ਼ਨੋ ਹੀ ਮੁਕਤੀ ਪਾਉਂਦਾ ਹੈ।

ਭਾਵ ਅਰਥ - ਪਹਿਲੇ ਪਦੇ ਵਿਚ ਅਪਰਸ ਦੇ ਲੱਛਣਾਂ ਦਾ ਵਰਨਣ ਕੀਤਾ ਸੀ ਅਤੇ ਇਸ ਪਦੇ ਵਿਚ ਵੈਸ਼ਨੋ ਦੇ ਕਰਤਵ ਦਸੇ ਹਨ। ਉਸ ਸਮੇਂ ਲੋਕ ਦਿਖਾਵੇ ਵਾਸਤੇ ਬਹੁਤ ਮੱਤ ਫੈਲੇ ਹੋਏ ਸਨ। ਜਿਸ ਕਰਕੇ ਉਨ੍ਹਾਂ ਦੇ ਮਤ ਅਨੁਸਾਰ ਜੋ ਕਰਮ ਕਰਨੇ ਉਨ੍ਹਾਂ ਨੂੰ ਉਚਿਤ ਸਨ ਜੋ ਗੁਰੂ ਸਾਹਿਬ ਜੀ ਅਸਲੀ ਰੂਪ ਵਿਚ ਉਨ੍ਹਾਂ ਨੂੰ ਦਸ ਰਹੇ ਹਨ, ਜਿਹੜਾ ਇਨ੍ਹਾਂ ਅਨੁਸਾਰ ਚਲੇਗਾ ਉਹ ਪਰਮਗਤੀ ਨੂੰ ਪ੍ਰਾਪਤ ਕਰੇਗਾ। ਪਾਖੰਡੀ ਤੇ ਦੰਭੀ ਨੂੰ ਪਰਮ ਪਦ ਦੀ ਪ੍ਰਾਪਤੀ ਨਹੀਂ ਹੋਵੇਗੀ।

**੧. ਭਗਉਤੀ ਭਗਵੰਤ ਭਗਤਿ ਕਾ ਰੰਗੁ ॥**

**੨. ਸਗਲ ਤਿਆਗੈ ਦੁਸਟ ਕਾ ਸੰਗੁ ॥**

**੩. ਮਨ ਤੇ ਬਿਨਸੈ ਸਗਲਾ ਭਰਮੁ ॥**

**੪. ਕਰਿ ਪੂਜੈ ਸਗਲ ਪਾਰਬ੍ਰਹਮੁ ॥**

**੫. ਸਾਧਸੰਗਿ ਪਾਪਾ ਮਲੁ ਖੋਵੈ ॥**

੬. ਤਿਸੁ ਭਗਉਤੀ ਕੀ ਮਤਿ ਊਤਮ ਹੋਵੈ॥
੭. ਭਗਵੰਤ ਕੀ ਟਹਲ ਕਰੈ ਨਿਤ ਨੀਤਿ॥
੮. ਮਨੁ ਤਨੁ ਅਰਪੈ ਬਿਸਨ ਪਰੀਤਿ॥
੯. ਹਰਿ ਕੇ ਚਰਨ ਹਿਰਦੈ ਬਸਾਵੈ॥
੧੦. ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥ ੩ ॥

ਪਦ ਅਰਥ - ਭਗਉਤੀ = ਭਗਵਾਨ ਦੀ ਭਗਤੀ ਕਰਨ ਵਾਲਾ ਭਗਤ। ਭਗਵੰਤ = ਪਰਮੇਸ਼ਰ। ਦੁਸ਼ਟ = ਕਾਮ, ਕ੍ਰੋਧ ਆਦਿਕ ਮੰਦੇ ਕੰਮਾਂ ਦੇ ਬੀਜ ਰੂਪ। ਅਰਪੈ = ਭੇਟਾ ਕਰ ਦੇਵੇ।

ਤੁਕ ਅਰਥ -

੧. ਉਹ ਪੁਰਸ਼ ਭਗਉਤੀ (ਭਗਤ) ਹੈ ਜਿਸ ਨੂੰ ਭਗਵੰਤ ਦੀ ਭਗਤੀ ਦਾ ਰੰਗ ਚੜ੍ਹਿਆ ਹੋਵੇ।
੨. ਜੋ ਕਾਮ ਕ੍ਰੋਧ ਆਦਿਕ ਦੁਸ਼ਟਾਂ ਦਾ ਸਾਥ ਛੱਡ ਦੇਂਦਾ ਹੈ।
੩. ਜਿਸ ਦੇ ਮਨ ਤੋਂ ਮੇਰ ਤੇਰ ਦਾ ਸਾਰਾ ਭਰਮ ਨਾਸ ਹੋ ਜਾਂਦਾ ਹੈ।
੪. ਜੋ ਸਭ ਜੀਵਾਂ ਜੰਤਾਂ ਨੂੰ ਪਾਰਬ੍ਰਹਮ ਦਾ ਰੂਪ ਕਰਕੇ ਪੂਜਦਾ ਹੈ।
੫. ਜੋ ਸਾਧ ਸੰਗਤ ਵਿਚ ਮਿਲਕੇ ਪਾਪਾਂ ਦੀ ਮੈਲ ਨੂੰ ਧੋਂਦਾ ਹੈ।
੬. ਉਸ ਭਗਉਤੀ ਦੀ ਬੁਧੀ ਉੱਤਮ ਹੁੰਦੀ ਹੈ।
੭. ਜੋ ਪ੍ਰਮੇਸ਼ਰ ਦੀ ਸੇਵਾ ਨਿੱਤ ਹੀ ਕਰਦਾ ਹੈ।
੮. ਮਨ ਤੇ ਤਨ ਦੋਵੇਂ ਪ੍ਰਭੂ ਦੇ ਪ੍ਰੇਮ ਵਿਚ ਭੇਟਾ ਕਰ ਦੇਂਦਾ ਹੈ।
੯. ਹਰੀ ਪ੍ਰਭੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹੈ।
੧੦. ਗੁਰੂ ਜੀ ਫੁਰਮਾਉਂਦੇ ਹਨ - ਐਸਾ ਭਗਤ ਹੀ ਪ੍ਰਮੇਸ਼ਰ ਨੂੰ ਪਾਉਂਦਾ ਹੈ।

ਭਾਵ ਅਰਥ - ਇਸ ਪਉੜੀ ਵਿਚ ਭਗਉਤੀ ਮੱਤ ਦੇ ਧਾਰਨ ਵਾਲਿਆਂ ਨੂੰ ਉਪਦੇਸ਼ ਹੈ। ਫੁਰਮਾਉਂਦੇ ਹਨ ਕਿ ਸੱਚਾ ਭਗਉਤੀ ਉਹ ਹੈ ਜੋ ਤਨ ਮਨ ਕਰਕੇ ਪ੍ਰਭੂ ਦੀ ਭਗਤੀ ਕਰਦਾ ਹੈ। ਬੁਰੇ ਕਰਮਾਂ ਦਾ ਤਿਆਗ ਕਰਕੇ ਸਭ ਨੂੰ ਪ੍ਰਮੇਸ਼ਰ ਦਾ ਰੂਪ ਜਾਣਦਾ ਹੈ। ਪ੍ਰਭੂ ਦੇ ਨਾਮ ਲੇਵਾ ਸੰਤਾਂ ਦੀ ਸੰਗਤ ਕਰਦਾ ਹੈ ਅਤੇ ਪ੍ਰਭੂ ਦੇ ਚਰਨ ਕਮਲ ਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹੈ।

**੧. ਸੋ ਪੰਡਿਤੁ ਜੋ ਮਨੁ ਪਰਬੋਧੈ॥**
**੨. ਰਾਮ ਨਾਮੁ ਆਤਮ ਮਹਿ ਸੋਧੈ॥**
**੩. ਰਾਮ ਨਾਮ ਸਾਰੁ ਰਸੁ ਪੀਵੈ॥**
**੪. ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥**
**੫. ਹਰਿ ਕੀ ਕਥਾ ਹਿਰਦੈ ਬਸਾਵੈ॥**
**੬. ਸੋ ਪੰਡਿਤੁ ਫਿਰਿ ਜੋਨਿ ਨ ਆਵੈ॥**
**੭. ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ॥**
**੮. ਸੂਖਮ ਮਹਿ ਜਾਨੈ ਅਸਥੂਲੁ॥**
**੯. ਚਹੁ ਵਰਨਾ ਕਉ ਦੇ ਉਪਦੇਸੁ॥**
**੧੦. ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ॥ ੪॥**

ਪਦ ਅਰਥ - ਪਰਬੋਧੈ = ਸਮਝਾਵੈ। ਸੋਧੈ = ਸੁੱਧ (ਦ੍ਰਿੜ) ਕਰੇ। ਸਾਰੁ = ਤੱਤ। ਸੂਖਮ = ਨਿਰ-ਅਕਾਰ ਸਰੂਪ ਵਾਲਾ ਪਰਮਾਤਮਾ। ਅਸਥੂਲੁ=ਅਕਾਰ (ਸਰੂਪ) ਵਾਲਾ ਬ੍ਰਹਮੰਡ, ਅਦੇਸੁ = ਨਮਸ਼ਕਾਰ। ਚਹੁ ਵਰਨਾ = ਬ੍ਰਾਹਮਣ, ਖੜ੍ਹੀ, ਸੂਦ, ਵੈਸ਼ ਚਾਰ ਸ਼੍ਰੇਣੀਆਂ।

ਤੁਕ ਅਰਥ -

੧. ਪੰਡਿਤ ਉਹ ਹੈ ਜੋ ਆਪਣੇ ਮਨ ਨੂੰ ਸਮਝਾਉਂਦਾ ਹੈ।

੨. ਰਾਮ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਦ੍ਰਿੜ੍ਹ ਕਰਦਾ ਹੈ।

੩. ਜੋ ਰਾਮ ਨਾਮ ਦੇ ਤੱਤ ਰਸ ਨੂੰ ਪੀਂਦਾ ਹੈ।

੪. ਉਸ ਪੰਡਿਤ ਦੇ ਉਪਦੇਸ਼ ਨਾਲ ਜਗਤ ਜੀਉਂਦਾ ਹੈ। ਅਰਥਾਤ ਜਗਤ ਦਾ ਉਧਾਰ ਹੁੰਦਾ ਹੈ।

੫. ਜੋ ਹਰੀ ਦੀ ਕਥਾ ਨੂੰ ਆਪਣੇ ਹਿਰਦੇ ਵਿਚ ਵਸਾਉਂਦਾ ਹੈ।

੬. ਉਹ ਪੰਡਿਤ ਮੁੜ ਜੋਨੀ (ਮਰਨ ਜੰਮਣ) ਵਿਚ ਨਹੀਂ ਆਉਂਦਾ।

੭. ਵੇਦਾਂ ਸਿਮ੍ਰਿਤੀਆਂ ਅਤੇ ਪੁਰਾਣਾਂ ਦੇ ਮੂਲ (ਪ੍ਰਮਾਤਮਾ) ਨੂੰ ਜੋ ਸਮਝਦਾ ਹੈ।

੮. ਨਿਰ-ਆਕਾਰ ਪ੍ਰਮਾਤਮਾ ਵਿਚ ਸਾਰੇ ਬ੍ਰਹਿਮੰਡ ਨੂੰ ਜਾਣਦਾ ਹੈ।

੯. ਜੋ ਚਹੁੰ ਜ਼ਾਤਾਂ ਦੀਆਂ ਸ਼ਰੇਣੀਆਂ ਨੂੰ ਉਪਦੇਸ਼ ਦੇਂਦਾ ਹੈ।

੧੦. ਗੁਰੂ ਜੀ ਕਹਿੰਦੇ ਹਨ - ਉਸ ਪੰਡਿਤ ਨੂੰ ਸਦਾ ਨਮਸ਼ਕਾਰ ਹੈ।

ਭਾਵ ਅਰਥ - ਇਸ ਪਉੜੀ ਵਿਚ ਆਪਣੇ ਆਪ ਨੂੰ ਪੰਡਿਤ ਅਖਵਾਉਣ ਵਾਲਿਆਂ ਨੂੰ ਉਪਦੇਸ਼ ਹੈ ਕਿ ਜੋ ਪ੍ਰਮਾਤਮਾ ਨੂੰ ਸਰਬ ਵਿਆਪਕ ਜਾਣਦਾ ਹੈ ਅਤੇ ਬਿਨਾਂ ਕਿਸੇਂ ਪੱਖ ਪਾਤ ਅਤੇ ਵਿਤਕਰੇ ਦੇ ਸਭ ਨੂੰ ਪ੍ਰਮਾਤਮਾ ਦੇ ਨਾਮ ਦਾ ਉਪਦੇਸ਼ ਦੇਂਦਾ ਹੈ। ਅਸਲ ਅਰਥਾਂ ਵਿਚ ਓਹੀ ਪੰਡਿਤ ਅਖਵਾਉਣ ਦੇ ਯੋਗ ਹੈ ਅਤੇ ਉਸ ਦੀ ਪੂਜਾ ਹੀ ਕਰਨੀ ਯੋਗ ਹੈ।

ਇਨ੍ਹਾਂ ਪਉੜੀਆਂ ਵਿਚ ਉਸ ਸਮੇਂ ਦੇ ਪ੍ਰਸਿੱਧ ਤੇ ਪ੍ਰਚੱਲਤ ਚਾਰ ਮੱਤਾਂ ਦਾ ਵਰਨਣ ਕਰਕੇ ਸਤਿਗੁਰੂ ਜੀ ਨੇ ਉਨ੍ਹਾਂ ਦੇ ਸੱਚੇ ਗੁਣਾਂ ਅਤੇ ਨਿਯਮਾਂ ਦਾ ਵਰਨਣ ਕਰਕੇ ਸਮਝਾਇਆ ਹੈ।

੧. ਅਪਰਸ ਮੱਤ = ਕਿਸੇ ਨਾਲ ਨਾ ਛੂਹਣ ਵਾਲਾ ਮੱਤ।

੨. ਵੈਸ਼ਨੋ ਮੱਤ = ਵਿਸ਼ਨੂੰ ਦੀ ਪੂਜਾ ਕਰਨ ਵਾਲਾ ਮੱਤ। ਆਪਣੇ ਹੱਥਾਂ ਨਾਲ ਰਸੋਈ ਕਰਕੇ ਭੋਜਨ ਕਰਨ ਵਾਲਾ।

੩. ਭਗਉਤੀ ਮੱਤ = ਭਗਵਾਨ ਦੀ ਭਗਤੀ ਕਰਨ ਵਾਲਾ।

੪. ਪੰਡਿਤ = ਬ੍ਰਹਮ ਵਿਦਿਆ ਨੂੰ ਜਾਨਣ ਤੇ ਉਸ ਦਾ ਉਪਦੇਸ਼ ਕਰਨ ਵਾਲਾ।

੧. ਬੀਜ ਮੰਤ੍ਰੁ ਸਰਬ ਕੋ ਗਿਆਨੁ ॥
੨. ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥
੩. ਜੋ ਜੋ ਜਪੈ ਤਿਸ ਕੀ ਗਤਿ ਹੋਇ ॥
੪. ਸਾਧਸੰਗਿ ਪਾਵੈ ਜਨੁ ਕੋਇ ॥
੫. ਕਰਿ ਕਿਰਪਾ ਅੰਤਰਿ ਉਰ ਧਾਰੈ ॥
੬. ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ ॥
੭. ਸਰਬ ਰੋਗ ਕਾ ਅਉਖਦੁ ਨਾਮੁ ॥
੮. ਕਲਿਆਣ ਰੂਪ ਮੰਗਲ ਗੁਣ ਗਾਮ ॥
੯. ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥
੧੦. ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ ॥ ੫ ॥

ਪਦ ਅਰਥ - ਬੀਜ ਮੰਤ੍ਰੁ = ਮੰਤਰਾਂ ਦਾ ਮੁੱਢ, ਮੂਲ, ਪ੍ਰਮਾਤਮਾ ਦਾ ਨਾਮ। ਚਹੁ ਵਰਨਾ = ਚਾਰ ਜ਼ਾਤਾਂ - ਬ੍ਰਹਮਣ, ਖੱਤਰੀ, ਵੈਸ਼ ਤੇ ਸ਼ੂਦਰ। ਗਤਿ = ਮੁਕਤੀ। ਉਰ ਧਾਰੈ = ਜਿਸ ਦੇ ਅੰਦਰ ਧਾਰਨ ਕਰੇ। ਮੁਘਦ = ਅਤੀ ਮੂਰਖ। ਅਉਖਦੁ = ਦਵਾਈ। ਗਾਮ = ਗਾਉਂਦਾ ਹੈ। ਕਾਹੂ = ਕਿਸੇ।

ਤੁਕ ਅਰਥ -

੧. ਪ੍ਰਮਾਤਮਾ ਦਾ ਨਾਮ ਹੀ ਸਭ ਮੰਤਰਾਂ ਦਾ ਬੀਜ ਹੈ ਅਤੇ ਸਭ ਨੂੰ ਗਿਆਨ ਦੇਣ ਵਾਲਾ ਹੈ।

੨. ਚਹੁੰ ਜ਼ਾਤੀਆਂ ਵਿਚੋਂ ਭਾਵੇਂ ਕੋਈ ਨਾਮ ਨੂੰ ਜਪ ਲਵੇ।

੩. ਜੋ ਜੋ ਨਾਮ ਨੂੰ ਜਪਦਾ ਹੈ ਉਸ ਦੀ ਮੁਕਤੀ ਹੁੰਦੀ ਹੈ।

੪. ਸਾਧ ਸੰਗਤ (ਜਿਥੋਂ ਨਾਮ ਮਿਲਦਾ ਹੈ) ਕੋਈ ਵਿਰਲਾ ਪੁਰਸ਼ ਹੀ ਪਾਉਂਦਾ ਹੈ।

੫. ਪ੍ਰਮਾਤਮਾ ਕ੍ਰਿਪਾ ਕਰਕੇ ਨਾਮ ਨੂੰ ਜਿਸ ਦੇ ਹਿਰਦੇ ਅੰਦਰ ਵਸਾਉਂਦਾ ਹੈ।

੬. ਉਹ ਪਸ਼ੂਆਂ, ਪ੍ਰੇਤਾਂ ਅਤੇ ਪੱਥਰਾਂ ਵਰਗੇ ਮੂਰੱਖਾਂ ਨੂੰ ਤਾਰ ਦੇਂਦਾ ਹੈ।

੭. ਨਾਮ ਸਾਰੇ ਰੋਗਾਂ ਦਾ ਦਾਰੂ ਹੈ।

੮. ਪ੍ਰਮਾਤਮਾ ਦੇ ਮੰਗਲ ਮਈ ਗੁਣਾਂ ਨੂੰ ਗਾਓ ਜੋ ਮੁਕਤੀ ਦਾਤਾ ਹੈ।



੯. ਕਿਸੇ ਜੁਗਤੀ ਨਾਲ ਅਥਵਾ ਕਿਸੇ ਧਰਮ ਕਰਮ ਨਾਲ ਨਾਮ ਨਹੀਂ ਪਾਇਆ ਜਾਂਦਾ।

੧੦. ਗੁਰੂ ਜੀ ਕਥਨ ਕਰਦੇ ਹਨ - ਨਾਮ ਉਸ ਨੂੰ ਮਿਲਦਾ ਹੈ ਜਿਸ ਦੇ ਕਰਮਾਂ ਵਿਚ ਧੁਰ ਤੋਂ ਲਿਖਿਆ ਹੋਵੇ।

ਭਾਵ ਅਰਥ - ਪ੍ਰਮਾਤਮਾ ਦਾ ਗਿਆਨ ਸਭ ਮੰਤਰਾਂ ਦਾ ਬੀਜ ਹੈ। ਨਾਮ ਦਾ ਸਬੰਧ ਕਿਸੇ ਵਿਸ਼ੇਸ਼ ਧਰਮ ਨਾਲ ਨਹੀਂ ਹੈ, ਭਾਵੇਂ ਕੋਈ ਬ੍ਰਾਹਮਣ ਹੋਵੇ ਤੇ ਭਾਵੇਂ ਕੋਈ ਖੜ੍ਹੀ, ਵੈਸ਼ ਜਾਂ ਸ਼ੂਦਰ ਹੋਵੇ। ਜਿਹੜਾ ਵੀ ਨਾਮ ਜਪਦਾ ਹੈ ਉਹੀ ਉਸ ਦਾ ਫਲ ਸਰੂਪ ਮੁਕਤੀ ਪਾਉਂਦਾ ਹੈ। ਜੈਸਾ ਕਿ -

ਤ੍ਰਿਲੋਚਣ ਬ੍ਰਾਹਮਣ ਸੀ, ਪੀਪਾ ਭਗਤ ਖੜ੍ਹੀ ਸੀ, ਸਧਨਾ ਕਸਾਈ ਸ਼ੂਦਰ ਸੀ, ਧੰਨਾ ਜੱਟ ਵੈਸ਼ ਅਤੇ ਕਬੀਰ ਭਗਤ ਜੁਲਾਹਾ ਸ਼ੂਦਰ ਸੀ।

ਇਨ੍ਹਾਂ ਸਭਨਾਂ ਦੀ ਨਾਮ ਜਪਣ ਕਰਕੇ ਕਲਿਆਣ ਹੋਈ। ਇਨ੍ਹਾਂ ਸਾਰੇ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਅਤੇ ਸਭ ਦੀਆਂ ਸਾਖੀਆਂ ਵੀ ਪ੍ਰਸਿੱਧ ਹਨ।

**੧. ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥**
**੨. ਤਿਸ ਕਾ ਨਾਮੁ ਸਤਿ ਰਾਮਦਾਸੁ ॥**
**੩. ਆਤਮ ਰਾਮੁ ਤਿਸੁ ਨਦਰੀ ਆਇਆ ॥**
**੪. ਦਾਸ ਦਸੰਤਣ ਭਾਇ ਤਿਨਿ ਪਾਇਆ ॥**
**੫. ਸਦਾ ਨਿਕਟਿ ਨਿਕਟਿ ਹਰਿ ਜਾਨੁ ॥**
**੬. ਸੋ ਦਾਸੁ ਦਰਗਹ ਪਰਵਾਨੁ ॥**
**੭. ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥**
**੮. ਤਿਸੁ ਦਾਸ ਕਉ ਸਭ ਸੋਝੀ ਪਰੈ ॥**
**੯. ਸਗਲ ਸੰਗਿ ਆਤਮ ਉਦਾਸੁ ॥**
**੧੦. ਐਸੀ ਜੁਗਤਿ ਨਾਨਕ ਰਾਮਦਾਸੁ ॥ ੬ ॥**

ਪਦ ਅਰਥ - ਨਿਵਾਸੁ = ਵਾਸਾ। ਸਤਿ ਰਾਮਦਾਸੁ = ਸੱਚਾ ਰਾਮ ਦਾ ਦਾਸ। ਦਾਸ ਦਸੰਤਣ = ਦਾਸਾਂ ਦੇ ਦਾਸ। ਭਾਇ = ਭਾਵਨਾ, ਸ਼ਰਧਾ। ਸੋਝੀ ਪਰੈ = ਸਮਝ ਪੈ ਜਾਂਦੀ ਹੈ। ਆਤਮ ਉਦਾਸੁ = ਮਨ ਕਰਕੇ ਵੈਰਾਗਵਾਨ ਰਹਿੰਦਾ ਹੈ।

ਤੁਕ ਅਰਥ -

੧. ਜਿਸ ਦੇ ਮਨ ਵਿਚ ਪ੍ਰਮੇਸ਼ਰ ਦਾ ਵਾਸ ਹੋਵੇ।
੨. ਉਸ ਦਾ ਨਾਮ ਸੱਚਾ ਰਾਮ ਦਾ ਦਾਸ ਹੈ।

੩. ਉਸ ਨੂੰ ਸਦਾ ਆਤਮ ਸਰੂਪ ਦਿਸ ਆਉਂਦਾ ਹੈ।

੪. ਦਾਸਾਂ ਵਾਲੀ ਦਾਸ ਭਾਵਨਾ ਕਰਕੇ ਉਸ ਨੇ ਪ੍ਰਮਾਤਮਾ ਦੇ ਸਰੂਪ ਨੂੰ ਪਾਇਆ ਹੈ।

੫. ਜੋ ਸਦਾ ਹੀ ਪ੍ਰਮਾਤਮਾ ਨੂੰ ਨੇੜੇ ਤੋਂ ਨੇੜੇ ਜਾਣਦਾ ਹੈ।

੬. ਉਹ ਸੇਵਕ ਦਰਗਹ ਵਿਚ ਪ੍ਰਵਾਨ ਹੁੰਦਾ ਹੈ।

੭. ਪ੍ਰਮਾਤਮਾ ਆਪਣੇ ਦਾਸ ਉਤੇ ਆਪ ਕਿਰਪਾ ਕਰਦਾ ਹੈ।

੮. ਉਸ ਦਾਸ ਨੂੰ ਸਭ ਸਮਝ (ਪੈ) ਆ ਜਾਂਦੀ ਹੈ।

੯. ਜੋ ਸਭ ਪਦਾਰਥਾਂ ਅਤੇ ਸਨਬੰਧੀਆਂ ਦੇ ਸੰਗ ਵਿਚ ਵੀ ਜੋ ਮਨ ਕਰਕੇ ਇਹਨਾਂ ਤੋਂ ਅਸੰਗ ਰਹਿੰਦਾ ਹੈ, (ਮਨ ਨੂੰ ਇਨ੍ਹਾਂ ਦੇ ਮੋਹ ਵਿਚ ਨਹੀਂ ਫਸਾਉਂਦਾ)।

੧੦. ਐਸੀ ਜੁਗਤੀ ਰਹਿਣ ਵਾਲਾ ਉਹ ਪੁਰਸ਼ ਸੱਚਾ (ਰਾਮਦਾਸ) ਰਾਮ ਭਗਤ ਹੈ, ਗੁਰੂ ਜੀ ਕਥਨ ਕਰਦੇ ਹਨ।



ਭਾਵ ਅਰਥ - ਉਸ ਸਮੇਂ ਪੈਰਾਂ ਨੂੰ ਘੁੰਘਰੂ ਬੰਨ੍ਹ ਕੇ ਮੂਤਰੀਆਂ ਅਗੇ ਨਾਚ ਕਰਕੇ ਭਗਤੀ ਕਰਨ ਵਾਲੇ ਨੂੰ 'ਰਾਮਦਾਸੀਆ' ਕਿਹਾ ਜਾਂਦਾ ਸੀ। ਪਰ ਉਸ੍ਹ ਨਾਲ ਮਨ ਦਾ ਟਿਕਾਓ ਹੋਣਾ ਕਠਨ ਸੀ। ਇਹ ਲੋਕ ਦਿਖਾਵਾ ਕਰਕੇ ਪੈਸੇ ਇਕੱਠੇ ਕਰਨ ਦਾ ਢੰਗ ਹੀ ਬਣ ਗਿਆ ਸੀ। ਮਾਨਸਕ ਤੇ ਇਖਲਾਕੀ ਤੋਰ ਤੇ ਭੀ ਇਸ ਵਿਚ ਕਈ ਖਰਾਬੀਆਂ ਆ ਗਈਆਂ ਸਨ। ਸਤਿਗੁਰੂ ਜੀ ਉਹਨਾਂ ਖਰਾਬੀਆਂ ਦਾ ਏਥੇ ਜ਼ਿਕਰ ਨਹੀਂ ਕਰਦੇ ਪਰ ਇਹਨਾਂ ਰਾਮਦਾਸੀਆਂ ਦੇ ਜੋ ਠੀਕ ਕਰਤਵ ਹੋਣੇ ਚਾਹੀਦੇ ਹਨ, ਉਹਨਾਂ ਦਾ ਵਰਨਣ ਕਰ ਕੇ ਹੀ ਏਥੇ ਸੂਚਿਤ ਕਰਦੇ ਹਨ ਕਿ ਜਿਸ ਦੇ ਮਨ ਵਿਚ ਪ੍ਰਭੂ ਦਾ ਵਾਸਾ ਹੈ, ਜੋ ਸਦਾ ਉਸ ਨੂੰ ਆਪਣੇ ਅੰਗ ਸੰਗ ਜਾਣਦਾ ਹੈ। ਜਿਸ ਦਾ ਹੱਥ ਕਾਰ ਵਲ ਤੇ ਦਿਲ ਯਾਰ ਵਲੋ ਹੈ ਅਤੇ ਸਭ ਕਾਰ ਵਿਹਾਰ ਕਰਦਾ ਹੋਇਆ ਵੀ ਸਭ ਤੋਂ ਅਸੰਗ (ਨਿਰਲੇਪ) ਹੈ, ਉਹ ਅਸਲ

"ਰਾਮਦਾਸ" ਅਥਵਾ ਰਾਮਦਾਸੀਆ ਹੈ।

੧. ਪ੍ਰਭ ਕੀ ਆਗਿਆ ਆਤਮ ਹਿਤਾਵੈ॥
੨. ਜੀਵਨ ਮੁਕਤਿ ਸੋਊ ਕਹਾਵੈ॥
੩. ਤੈਸਾ ਹਰਖੁ ਤੈਸਾ ਉਸੁ ਸੋਗੁ॥
੪. ਸਦਾ ਅਨੰਦੁ ਤਹ ਨਹੀ ਬਿਓਗੁ॥
੫. ਤੈਸਾ ਸੁਵਰਨੁ ਤੈਸੀ ਉਸੁ ਮਾਟੀ॥
੬. ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥
੭. ਤੈਸਾ ਮਾਨੁ ਤੈਸਾ ਅਭਿਮਾਨੁ॥
੮. ਤੈਸਾ ਰੰਕੁ ਤੈਸਾ ਰਾਜਾਨੁ॥
੯. ਜੋ ਵਰਤਾਏ ਸਾਈ ਜੁਗਤਿ॥
੧੦. ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥ ੭॥

ਪਦ ਅਰਥ - ਆਤਮ ਹਿਤਾਵੈ = ਆਪਣੇ ਅੰਦਰ ਪਿਆਰਦਾ ਹੈ, ਮੰਨਦਾ ਹੈ। ਹਰਖੁ = ਖੁਸ਼ੀ। ਸੋਗੁ = ਗਮੀ। ਤਹ = ਉਸ ਨੂੰ। ਬਿਓਗੁ = ਵਿਯੋਗ, ਵਿਛੋੜਾ। ਸੁਵਰਨੁ = ਸੋਨਾ। ਮਾਟੀ = ਮਿੱਟੀ। ਬਿਖੁ ਖਾਟੀ = ਕੌੜੀ ਵਿਹੁ। ਅਭਿਮਾਨ = ਹੰਕਾਰ, ਅਪਮਾਨ, ਅਨਾਦਰ। ਰੰਕੁ = ਕੰਗਾਲ। ਰਾਜਾਨੁ = ਬਾਦਸ਼ਾਹ। ਜੁਗਤਿ = ਨਿਯਮ।

ਤੁਕ ਅਰਥ -

੧. ਜੋ ਪ੍ਰਮਾਤਮਾ ਦੇ ਹੁਕਮ ਨੂੰ ਸੱਚੇ ਮਨ ਨਾਲ ਮੰਨਦਾ ਹੈ।
੨. ਉਹੀ ਜੀਵਨ ਮੁਕਤ ਕਹਾਉਂਦਾ ਹੈ।
੩. ਉਸ ਨੂੰ ਜੈਸੀ ਖੁਸ਼ੀ ਵੈਸੀ ਹੀ ਗਮੀ ਹੁੰਦੀ ਹੈ।

੪. ਉਸ਼ ਨੂੰ ਸਦਾ ਅਨੰਦ ਹੁੰਦਾ ਹੈ, ਉਥੇ ਵਿਛੋੜਾ ਕਦੀ ਨਹੀਂ ਹੁੰਦਾ।

੫. ਉਸ ਨੂੰ ਜੈਸਾ ਸੋਨਾ ਵੈਸੀ ਹੀ ਮਿੱਟੀ ਹੈ, (ਸੋਨੇ ਤੇ ਮਿੱਟੀ ਵਿਚ ਕੋਈ ਫਰਕ ਨਹੀਂ ਜਾਣਦਾ)।

੬. ਜੈਸਾ ਮਿੱਠਾ ਅੰਮ੍ਰਿਤ ਵੈਸੀ ਹੀ ਕੌੜੀ ਵਿਹੁ ਜਾਣਦਾ ਹੈ। (ਜ਼ਹਿਰ ਤੇ ਅੰਮ੍ਰਿਤ ਵਿਚ ਕੋਈ ਭਿੰਨਤਾ ਨਹੀਂ ਜਾਣਦਾ)। ਜੈਸਾ ਕਿ: - ਭਗਤਨੀ ਮੀਰਾਂ ਬਾਈ ਨੂੰ ਮਾਰਨ ਵਾਸਤੇ ਉਸ ਦੇ ਦੇਵਰ ਨੇ ਉਸ ਨੂੰ ਜ਼ਹਿਰ ਦਾ ਪਿਆਲਾ ਭੇਜਿਆ ਕਿ ਇਹ ਠਾਕਰਾਂ ਦਾ ਚਰਨਾਮ੍ਰਿਤ ਹੈ ਛੱਕ ਲੈ। ਮੀਰਾਂ ਬਾਈ ਨੇ ਉਸ ਜ਼ਹਿਰ ਨੂੰ ਅੰਮ੍ਰਿਤ ਸਮਾਨ ਹੀ ਪੀ ਲਿਆ ਅਤੇ ਉਸ ਜ਼ਹਿਰ ਦਾ ਕੋਈ ਅਸਰ ਨਾ ਹੋਇਆ।

੭:- (ਉਸ ਦੀ ਬਿਰਤੀ ਵਿਚ) ਜੈਸਾ ਆਦਰ ਵੈਸਾ ਹੀ ਅਨਾਦਰ ਹੁੰਦਾ ਹੈ।

੮. (ਉਸ ਦੀ ਨਜ਼ਰ ਵਿਚ) ਜੈਸਾ ਕੰਗਾਲ ਵੈਸਾ ਹੀ ਬਾਦਸ਼ਾਹ ਹੁੰਦਾ ਹੈ।

੯. ਪ੍ਰਮਾਤਮਾ ਜੋ ਭਾਣਾ ਵਰਤਾਉਂਦਾ ਹੈ ਓਹੀ ਚੰਗਾ ਜਾਣਦਾ ਹੈ।

੧੦. ਉਹ ਐਸਾ ਪੁਰਸ਼ ਜੀਉਂਦਾ ਹੀ ਮੁਕਤ ਕਿਹਾ ਜਾਂਦਾ ਹੈ।

ਭਾਵ ਅਰਥ - ਉਸ ਸਮੇਂ ਇਕ ਟੋਲਾ ਐਸਾ ਵੀ ਸੀ ਜੋ ਆਪਣੇ ਆਪ ਨੂੰ ਜੀਵਨ ਮੁਕਤ ਕਹਾਉਂਦਾ ਸੀ। ਇਸ ਪਉੜੀ ਵਿਚ ਸਤਿਗੁਰੂ ਜੀ "ਜੀਵਨ ਮੁਕਤ" ਪੁਰਸ਼ ਦੇ ਲੱਛਣ ਵਰਨਣ ਕਰਕੇ ਉਨ੍ਹਾਂ ਨੂੰ ਸਹੀ ਅਰਥਾਂ ਵਿਚ ਜੀਵਨ ਮੁਕਤ ਬਣਨ ਦਾ ਉਪਦੇਸ਼ ਦੇਂਦੇ ਹਨ।

ਇਕ ਦਿਨ ਇਨ੍ਹਾਂ ਤੁਕਾਂ ਦਾ ਪਾਠ ਕਰਦਿਆਂ ਮਾਤਾ ਗੁਜਰੀ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪੁੱਛਿਆ - ਕਿ ਬੇਟਾ! ਐਸਾ ਪੁਰਸ਼ ਕੌਣ ਹੈ ਜਿਸ ਨੂੰ ਖੁਸ਼ੀ ਤੇ ਗਮੀ ਇਕੋ ਜੇਹੀ ਹੁੰਦੀ ਹੈ? ਜਿਸ ਉਤੇ ਖੁਸ਼ੀ ਅਤੇ

ਗਮੀ ਦਾ ਕੋਈ ਅਸਰ ਨਹੀਂ ਹੁੰਦਾ। ਜੇ ਕੋਈ ਐਸਾ ਪੁਰਸ਼ ਹੈ ਤਾਂ ਮੈਨੂੰ ਉਸ ਦੇ ਦਰਸ਼ਨ ਕਰਾਓ।

ਅੰਤਰਾ - ਜੋ ਵਰਤਾਏ ਸਾਈ ਜੁਗਤਿ॥

ਗੁਰੂ ਜੀ ਨੇ ਕਿਹਾ ਮਾਤਾ ਜੀ! ਕਲ ਖਾਣਾ ਖਾਣ ਤੋਂ ਪਹਿਲਾਂ ਹੀ ਤੁਹਾਨੂੰ ਉਸ ਮਹਾਂ ਪੁਰਸ਼ ਦੇ ਦਰਸ਼ਨ ਹੋ ਜਾਣਗੇ। ਸਤਿਗੁਰੂ ਜੀ ਨੇ ਮਾਤਾ ਜੀ ਨੂੰ ਇਹ ਉਤਰ ਦੇ ਕੇ ਭਾਈ ਰਾਮ ਕੁਇਰ ਜੀ ਨੂੰ ਜੋ ਉਸ ਸਮੇਂ ਰਮਦਾਸ ਪਿੰਡ ਰਹਿੰਦੇ ਸਨ, ਅੰਤਰ ਧਿਆਨ ਹੋ ਕੇ ਯਾਦ ਕੀਤਾ ਕਿ ਭਾਈ ਜੀ! ਮਾਤਾ ਜੀ ਨੂੰ ਕਲ੍ਹ ਉਨ੍ਹਾਂ ਦੇ ਪ੍ਰਸ਼ਾਦ ਛਕਣ ਤੋਂ ਪਹਿਲਾਂ ਹੀ ਅਨੰਦਪੁਰ ਪੁਜ ਕੇ ਦਰਸ਼ਨ ਦਿਓ। ਗੁਰੂ ਜੀ ਦੇ ਇਸ ਅੰਤਰ ਦੇ ਸੁਨੇਹੇ ਨਾਲ ਭਾਈ ਰਾਮ ਕੁਇਰ (ਬਾਬਾ ਗੁਰਬਖਸ਼ ਸਿੰਘ ਜੀ) ਰਮਦਾਸ ਤੋਂ ਝਟ ਪਟ ਘੋੜੇ ਤੇ ਸਵਾਰ ਹੋ ਕੇ ਅਨੰਦਪੁਰ ਨੂੰ ਤੁਰ ਪਏ ਅਤੇ ਆਪਣੇ ਸੇਵਾਦਾਰਾਂ ਨੂੰ ਬਚਨ ਕਰ ਗਏ ਕਿ ਸਾਨੂੰ ਗੁਰੂ ਜੀ ਨੇ ਅਨੰਦਪੁਰ ਪਹੁੰਚਣ ਵਾਸਤੇ ਛੇਤੀ ਹੁਕਮ ਕੀਤਾ ਹੈ ਤੁਸੀਂ ਸ਼ੀਘਰ ਹੀ ਸਾਡੇ ਪਿਛੋਂ ਅਨੰਦਪੁਰ ਪਹੁੰਚ ਜਾਣਾ।

ਦੂਜੇ ਦਿਨ ਜਦ ਪ੍ਰਸ਼ਾਦ ਛਕਣ ਦਾ ਸਮਾਂ ਨੇੜੇ ਆ ਗਿਆ ਤਾਂ ਮਾਤਾ ਜੀ ਨੇ ਗੁਰੂ ਜੀ ਨੂੰ ਕਿਹਾ ਉਹ ਬ੍ਰਹਮ ਗਿਆਨੀ ਜੀ ਅਜੇ ਆਏ ਹਨ ਕਿ ਨਹੀਂ? ਗੁਰੂ ਜੀ ਨੇ ਕਿਹਾ ਕਿ ਤੁਸੀਂ ਪ੍ਰਸ਼ਾਦ ਤਿਆਰ ਕਰੋ ਉਹ ਪਹੁੰਚਣ ਹੀ ਵਾਲੇ ਹਨ। ਉਧਰ ਇਹ ਤਾਰ ਦਿਲ ਦੀ ਬਾਬਾ ਜੀ ਨੂੰ ਪਹੁੰਚ ਗਈ ਜਿਸ ਨੂੰ ਸੁਣ ਕੇ ਬਾਬਾ ਜੀ ਨੇ ਘੋੜਾ ਦੁੜਾ ਦਿੱਤਾ ਅਤੇ ਛੇਤੀ ਹੀ ਗੁਰੂ ਜੀ ਦੇ ਚਰਨਾਂ ਤੇ ਮੱਥਾ ਆਣ ਟੇਕਿਆ। ਗੁਰੂ ਜੀ ਨੇ ਆਗਿਆ ਕਰ ਕੇ ਉਸੀ ਸਮੇਂ ਬਾਬਾ ਜੀ ਨੂੰ ਮਾਤਾ ਜੀ ਪਾਸ ਅੰਦਰ ਮਹਿਲਾਂ ਵਿਚ ਪ੍ਰਸ਼ਾਦ ਛਕਣ ਵਾਸਤੇ ਭੇਜ ਦਿੱਤਾ।

ਮਾਤਾ ਜੀ ਨੇ ਪ੍ਰਸ਼ਾਦਾ ਛਕਾ ਕੇ ਪੁਛਿਆ ਕਿ ਬਾਬਾ ਜੀ ਅਜ ਕਿਥੋਂ

ਆਏ ਹੋ? ਤਾਂ ਅਗੋਂ ਬਾਬਾ ਰਾਮ ਕੁਇਰ ਜੀ ਨੇ ਕਿਹਾ ਕਿ ਮਾਤਾ ਜੀ! ਜਿਥੇ ਰੱਖਦੇ ਹਨ ਉਥੇ ਰਹਿੰਦੇ ਹਾਂ ਅਤੇ ਜਿਥੇ ਭੇਜਦੇ ਹਨ ਉਥੇ ਜਾਂਦੇ ਹਾਂ। ਅਸੀਂ ਪੁਤਲੀਆਂ ਹਾਂ ਸਾਡੇ ਵੱਸ ਕੁਛ ਨਹੀਂ ਸਾਨੂੰ ਖਿਡਾਵਣ ਵਾਲਾ ਹੀ ਜਾਣੇ।

ਯਥਾ - ਕਾਠ ਕੀ ਪੁੱਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥
(ਗਉੜੀ ਮ: ੫) (ਪੰਨਾ ੨੦੬)

ਗੁਰੂ ਜੀ ਨੇ ਮਾਤਾ ਜੀ ਨੂੰ ਦਸਿਆ ਕਿ ਮਾਤਾ ਜੀ ਐਸੇ ਪੁਰਸ਼ਾਂ ਨੂੰ ਹੀ ਰਚ ਕਰਕੇ ਪ੍ਰਮਾਤਮਾ ਸਾਰੇ ਸੰਸਾਰ ਨੂੰ ਸਿਰਜਿਆ ਸਫਲਾ ਸਮਝਦਾ ਹੈ।

(ਬਾਬਾ ਜੀ ਦਾ ਹੋਰ ਹਾਲ ਵੀਹਵੀਂ ਅਸਟਪਦੀ ਵਿਚ ਪੜ੍ਹੋ।)

੧. ਪਾਰਬ੍ਰਹਮ ਕੇ ਸਗਲੇ ਠਾਉ ॥
੨. ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥
੩. ਆਪੇ ਕਰਨ ਕਰਾਵਨ ਜੋਗੁ ॥
੪. ਪ੍ਰਭ ਭਾਵੈ ਸੋਈ ਫੁਨਿ ਹੋਗੁ ॥
੫. ਪਸਰਿਓ ਆਪਿ ਹੋਇ ਅਨਤ ਤਰੰਗ ॥
੬. ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥
੭. ਜੈਸੀ ਮਤਿ ਦੇਇ ਤੈਸਾ ਪਰਗਾਸ ॥
੮. ਪਾਰਬ੍ਰਹਮੁ ਕਰਤਾ ਅਬਿਨਾਸ ॥
੯. ਸਦਾ ਸਦਾ ਸਦਾ ਦਇਆਲ ॥
੧੦. ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥ ੮ ॥ ੯ ॥

ਪਦ ਅਰਥ - ਠਾਉ = ਥਾਂ। ਫੁਨਿ = ਪੁਨਾਂ, ਫਿਰ। ਹੋਗੁ = ਹੁੰਦਾ। ਅਨਤ = ਅਨੇਕਾਂ। ਤਰੰਗ = ਲਹਿਰਾਂ, ਰੂਪ। ਲਖੇ = ਜਾਣੇ। ਅਬਿਨਾਸ = ਨਾਸ ਰਹਿਤ।

ਤੁਕ ਅਰਥ -

੧. ਸਾਰੇ ਥਾਂ (ਜੀਵ ਜੰਤ) ਪਰਮੇਸ਼ਰ ਦੇ ਹਨ।

੨. ਜਿਸ ਰੂਪ (ਮਨੁੱਖ, ਪਸ਼ੂ, ਕਾਂ, ਕੁੱਤਾ, ਗਊ, ਘੋੜਾ ਆਦਿਕ) ਵਿਚ ਜੀਵ ਨੂੰ ਰੱਖਦਾ ਹੈ ਵੈਸਾ ਹੀ ਉਸ ਦਾ ਨਾਮ ਹੁੰਦਾ ਹੈ।

੩. ਪ੍ਰਮਾਤਮਾ ਆਪ ਹੀ ਕਰਨ ਤੇ ਕਰਾਵਨ ਯੋਗ ਹੈ।

੪. ਜੋ ਪ੍ਰਭੂ ਨੂੰ ਭਾਉਂਦਾ ਹੈ ਓਹੀ ਫਿਰ ਹੋਵੇਗਾ। (ਭਾਵੇਂ ਚੰਗਾ ਕਰਾਵੇ ਭਾਵੇਂ ਮੰਦਾ)।

੫. ਅਨੇਕਾਂ ਲਹਿਰਾਂ ਰੂਪ ਹੋ ਕੇ ਪਰਮਾਤਮਾ ਆਪ ਹੀ ਸਾਰੇ ਪਸਰ ਰਿਹਾ ਹੈ।



੬. ਪਾਰਬ੍ਰਹਮ ਦੇ ਖੇਲ ਜਾਣੇ ਨਹੀਂ ਜਾਂਦੇ।

੭. ਜਿਹੋ ਜਿਹੀ ਉਹ ਮੱਤ ਦੇਂਦਾ ਹੈ ਤਿਹੋ ਜਿਹਾ ਹੀ ਜੀਵਾਂ ਅੰਦਰ ਪ੍ਰਕਾਸ਼ ਹੁੰਦਾ ਹੈ।

੮. ਪਾਰਬ੍ਰਹਮ ਸਭ ਦਾ ਰਚਨਹਾਰ ਨਾਸ ਰਹਿਤ ਹੈ।

੯. ਉਹ ਤਿੰਨ ਕਾਲ ਹੀ ਜੀਵਾਂ ਉਤੇ ਦਇਆ ਕਰਦਾ ਹੈ।

੧੦. ਉਸ ਨੂੰ ਸਿਮਰ ਸਿਮਰ ਕੇ ਜੀਵ ਨਿਹਾਲ ਹੁੰਦੇ ਹਨ।

ਭਾਵ ਅਰਥ - ਪ੍ਰਮਾਤਮਾ ਆਪ ਹੀ ਸਾਰੇ ਭੇਖਾਂ ਤੇ ਮੱਤਾਂ ਵਿਚ ਪਸਰ ਰਿਹਾ ਹੈ। ਉਸ ਦਾ ਸਿਮਰਨ ਕਰਨ ਵਾਲੇ ਨਿਹਾਲ ਹੁੰਦੇ ਹਨ ਅਤੇ ਦਰਗਾਹ ਵਿਚ ਮਾਨ ਵਡਿਆਈ ਪਾਉਂਦੇ ਹਨ।

# - ਦਸਵੀਂ ਅਸਟਪਦੀ -

## ਸਲੋਕੁ ॥

੧. ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥
੨. ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥ ੧ ॥

ਪਦ ਅਰਥ- ਬਹੁ ਬਿਧਿ = ਬਹੁਤ ਢੰਗਾਂ ਨਾਲ। ਅਨਿਕ = ਅਨੇਕ।

ਤੁਕ ਅਰਥ -

੧. ਪ੍ਰਮਾਤਮਾ ਦੀ ਉਸਤਤੀ ਅਨੇਕ ਪੁਰਸ਼ ਕਰਦੇ ਹਨ, ਉਸ ਦੇ ਅਪਾਰ ਪਾਰ ਦਾ ਅੰਤ ਨਹੀਂ ਪੈਂਦਾ।
੨. ਗੁਰੂ ਜੀ ਫੁਰਮਾਉਂਦੇ ਹਨ ਕਿ ਸੰਸਾਰ ਦੀ ਰਚਨਾ ਪ੍ਰਮਾਤਮਾ ਨੇ ਬਹੁਤ ਢੰਗਾਂ ਨਾਲ ਅਨੇਕ ਤਰ੍ਹਾਂ ਦੀ ਰਚੀ ਹੈ।



ਭਾਵ ਅਰਥ - ਪ੍ਰਮਾਤਮਾ ਦੀ ਰਚਨਾ ਬਹੁਤ ਪ੍ਰਕਾਰ ਅਤੇ ਅਨੇਕ ਭਾਂਤਾਂ ਦੀ ਹੈ, ਐਸੇ ਪ੍ਰਭੂ ਦੀ ਉਸਤਤੀ ਜਿਸ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ, ਉਸ ਦੇ ਅਨੇਕਾਂ ਦਾਸ ਕਰਦੇ ਹਨ। ਕਈ ਪ੍ਰਕਾਰ ਦੀ ਉਸਤਤੀ ਕਰਨ ਵਾਲੇ ਕਈ ਪ੍ਰਕਾਰ ਦੇ ਦਾਸਾਂ ਦਾ ਵਰਨਣ ਅਗੇ ਅਸਟਪਦੀ ਵਿਚ ਦਰਸਾਉਂਦੇ ਹਨ।

## ਅਸਟਪਦੀ ॥

੧. ਕਈ ਕੋਟਿ ਹੋਏ ਪੂਜਾਰੀ ॥
੨. ਕਈ ਕੋਟਿ ਆਚਾਰ ਬਿਉਹਾਰੀ ॥
੩. ਕਈ ਕੋਟਿ ਭਏ ਤੀਰਥ ਵਾਸੀ ॥
੪. ਕਈ ਕੋਟਿ ਬਨ ਭ੍ਰਮਹਿ ਉਦਾਸੀ ॥

# ੫. ਕਈ ਕੋਟਿ ਬੇਦ ਕੇ ਸ੍ਰੋਤੇ॥
# ੬. ਕਈ ਕੋਟਿ ਤਪੀਸੁਰ ਹੋਤੇ॥
# ੭. ਕਈ ਕੋਟਿ ਆਤਮ ਧਿਆਨੁ ਧਾਰਹਿ॥
# ੮. ਕਈ ਕੋਟਿ ਕਬਿ ਕਾਬਿ ਬੀਚਾਰਹਿ॥
# ੯. ਕਈ ਕੋਟਿ ਨਵਤਨ ਨਾਮ ਧਿਆਵਹਿ॥
# ੧੦. ਨਾਨਕ ਕਰਤੇ ਕਾ ਅੰਤੁ ਨ ਪਾਵਹਿ॥੧॥

ਪਦ ਅਰਥ - ਕੋਟਿ = ਕਰੋੜਾਂ। ਪੂਜਾਰੀ = ਪ੍ਰਮਾਤਮਾ ਦੀ ਪੂਜਾ ਕਰਨ ਵਾਲੇ। ਆਚਾਰ = ਸ੍ਰੇਸ਼ਟ ਕਰਮਾਂ ਦੇ। ਬਿਉਹਾਰੀ = ਕਰਮ ਕਰਨ ਵਾਲੇ। ਭ੍ਰਮਹਿ = ਭਰਮਦੇ ਫਿਰਦੇ ਹਨ। ਉਦਾਸੀ = ਸੰਸਾਰ ਤੋਂ ਉਪਰਾਮ ਹੋ ਕੇ। ਤਪੀਸੁਰ = ਵੱਡੇ ਤਪ ਕਰਨ ਵਾਲੇ ਤਪੀਏ। ਹੋਤੇ = ਹੁੰਦੇ ਹਨ। ਆਤਮ = ਆਪਣੇ ਸਰੂਪ ਦਾ। ਕਬਿ = ਕਵੀ ਜਨ। ਕਾਬਿ = ਕਵਿਤਾ ਦੇ ਗ੍ਰੰਥ ਵੇਦ ਸ਼ਾਸਤ੍ਰ ਆਦਿਕ। ਨਵਤਨ = ਨਵੇਂ ਤੋਂ ਨਵਾਂ।

ਤੁਕ ਅਰਥ -

੧. ਕਈ ਕਰੋੜਾਂ ਪ੍ਰਮਾਤਮਾ ਦੀ ਪੂਜਾ ਕਰਨ ਵਾਲੇ ਹਨ।
੨. ਕਈ ਕਰੋੜਾਂ ਸ੍ਰੇਸ਼ਟ ਕਰਮਾਂ (ਜਪ ਤਪ ਆਦਿਕਾਂ) ਦੇ ਕਰਨ ਵਾਲੇ ਹਨ।
੩. ਕਈ ਕਰੋੜਾਂ ਤੀਰਥ ਦੇ ਵਾਸੀ ਹਨ।
੪. ਕਈ ਕਰੋੜਾਂ ਸੰਸਾਰ ਤੋਂ ਉਪਰਾਮ ਹੋ ਕੇ ਜੰਗਲਾਂ ਵਿਚ ਭਰਮਦੇ ਫਿਰਦੇ ਹਨ।
੫. ਕਈ ਕਰੋੜਾਂ ਵੇਦਾਂ ਦੇ ਸੁਣਨ ਵਾਲੇ ਹਨ।
੬. ਕਈ ਕਰੋੜਾਂ ਵੱਡੇ ਵੱਡੇ ਤਪ ਕਰਨ ਵਾਲੇ ਤਪੀਏ ਹਨ।

੭. ਕਈ ਕਰੋੜਾਂ ਆਪਣੇ ਸਰੂਪ ਦਾ ਧਿਆਨ ਲੱਗਾਉਂਦੇ ਹਨ।

੮. ਕਈ ਕਰੋੜਾਂ ਕਵੀ ਕਵਿਤਾ ਦੇ ਗ੍ਰੰਥ ਵੀਚਾਰਦੇ ਹਨ।

੯. ਕਈ ਕਰੋੜਾਂ, ਪ੍ਰਮਾਤਮਾ ਦਾ ਨਿੱਤ ਨਵਾਂ ਨਾਮ ਲੈਂਦੇ ਹਨ।

੧੦. ਗੁਰੂ ਜੀ ਕਹਿੰਦੇ ਹਨ ਕਿ ਪ੍ਰਮਾਤਮਾ ਦਾ ਅੰਤ ਕਿਸੇ ਨੇ ਵੀਂ ਨਹੀਂ ਪਾਇਆ।

ਭਾਵ ਅਰਥ - ਪ੍ਰਮਾਤਮਾ ਦਾ ਅੰਤ ਪਾਉਣ ਵਾਸਤੇ ਉਸ ਨੂੰ ਅਨਗਿਣਤ ਲੋਕ ਆਪੋ ਆਪਣੇ ਢੰਗਾਂ ਨਾਲ ਪੂਜਦੇ ਤੇ ਧਿਆਉਂਦੇ ਹਨ, ਪਰ ਉਸ ਦਾ ਅੰਤ ਕੋਈ ਵੀ ਨਹੀਂ ਪਾ ਸਕਿਆ। ਇਸ ਪਉੜੀ ਦਾ ਭਾਵ "ਅਸੰਖ ਜਪ ਅਸੰਖ ਭਾਉ" ਵਾਲੀ ਪਉੜੀ ਨਾਲ ਢੁੱਕਦਾ ਹੈ।

ਅੰਤਰਾ - ਨਾਨਕ ਕਰਤੇ ਕਾ ਅੰਤੁ ਨ ਪਾਵਹਿ॥

ਜੈਸਾ ਕਿ - ਪ੍ਰਮਾਤਮਾ ਦਾ ਨਿੱਤ ਨਾਮ ਲੈਣ ਵਾਲਾ ਹਜ਼ਾਰ ਫਣ ਵਾਲਾ ਸ਼ੇਸ਼ ਨਾਗ, ਜਿਸ ਦੇ ਫਣ ਉਤੇ ਵਿਸ਼ਨੂੰ ਮੱਤ ਅਨੁਸਾਰ ਧਰਤੀ ਟਿਕੀ ਹੋਈ ਹੈ। ਆਪਣੇ ਹਜ਼ਾਰ ਮੂੰਹ ਨਾਲ ਸੁਆਸ ਸੁਆਸ ਪ੍ਰਮਾਤਮਾ ਦਾ ਨਵੇਂ ਤੋਂ ਨਵਾਂ ਨਾਮ ਲੈਂਦਾ ਹੈ, ਪਰ ਫੇਰ ਵੀ ਅਜੇ ਤਕ ਉਹ ਉਸ ਦਾ ਅੰਤ ਨਹੀਂ ਪਾ ਸਕਿਆ।

ਪੁਰਾਣਾਂ ਵਿਚ ਕਥਾ ਹੈ ਕਿ ਜਦ ਪ੍ਰਮਾਤਮਾ ਨੇ ਪਾਣੀ ਤੋਂ ਧਰਤੀ ਬਣਾਈ ਤਾਂ ਉਹ ਪਾਣੀ ਵਿਚ ਬੇੜੀ ਵਾਂਗੂੰ ਡੋਲਣ ਲੱਗੀ। ਉਸ ਨੂੰ ਸਥਿਰ ਕਰਨ ਵਾਸਤੇ ਉਸ ਦੇ ਹੇਠਾਂ ਕਿਸੇ ਬਲਵਾਨ ਆਸਰੇ ਦੀ ਲੋੜ ਅਨੁਭਵ ਹੋਈ। ਪ੍ਰੰਤੂ ਧਰਤੀ ਦੇ ਇਤਨੇ ਭਾਰ ਨੂੰ ਚੁੱਕ ਕੇ ਰੱਖਣ ਵਾਲਾ ਜਦ ਹੋਰ ਕੋਈ ਨਾ ਲੱਭਾ ਤਾਂ ਸ਼ੇਸ਼ ਨਾਗ ਨੂੰ ਇਸ ਦੇ ਸਮੱਰਥ ਜਾਣ ਕੇ ਪ੍ਰਮਾਤਮਾ ਨੇ ਧਰਤੀ ਉਹਦੇ ਸਿਰ ਉੱਤੇ ਟਿੱਕਾ ਦਿਤੀ। ਸ਼ੇਸ਼ ਨਾਗ ਆਪਣੇ ਸੁਆਮੀ ਦਾ ਆਖਾ ਤਾਂ ਮੋੜ ਨਹੀਂ ਸੀ ਸਕਦਾ, ਇਸ ਵਾਸਤੇ ਉਸ ਨੇ ਬੇਨਤੀ ਕੀਤੀ ਕਿ ਇਹ ਕੰਮ ਮੇਰੇ ਜ਼ੁੰਮੇਂ ਕਿਤਨੇ ਸਮੇਂ ਵਾਸਤੇ ਲਾਇਆ

ਹੈ? ਮੇਰਾ ਛੁਟਕਾਰਾ ਕਦੋਂ ਹੋਵੇਗਾ? ਸ਼ੇਸ਼ ਨਾਗ ਦੀ ਇਹ ਬੇਨਤੀ ਸੁਣ ਕੇ ਪ੍ਰਮਾਤਮਾ ਨੇ ਕਿਹਾ, ਜਦੋਂ ਤੂੰ ਮੇਰਾ ਅੰਤ ਪਾ ਲਵੇਂਗਾ ਤਦ ਤੇਰੇ ਸਿਰ ਤੋਂ ਭਾਰ ਚੁਕ ਕੇ ਕਿਸੇ ਹੋਰ ਸਮਰੱਥ ਦੇ ਸਿਰ ਤੇ ਰੱਖ ਦਿੱਤਾ ਜਾਵੇਗਾ। ਪ੍ਰਭੂ ਦੀ ਆਗਿਆ ਸੁਣ ਕੇ ਸ਼ੇਸ਼ ਨਾਗ ਵਿਚਾਰਾ ਨਿਤ ਨਵੇਂ ਨਾਮ ਲੈ ਰਿਹਾ ਹੈ ਪਰ ਅਜੇ ਤਕ ਉਹ ਅੰਤ ਨਹੀਂ ਪਾ ਸਕਿਆ, ਜਿਸ ਕਰਕੇ ਧਰਤੀ ਚੁਕੀ ਖੜਾ ਹੈ। ਜਪੁ ਜੀ ਸਾਹਿਬ ਵਿਚ ਫੁਰਮਾਨ ਹੈ –

ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨਾ ਪਾਏ ਜਾਹਿ॥
ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥
ਸੋ ਉਸ ਬੇਅੰਤ ਦਾ ਅੰਤ ਨਹੀਂ ਪੈ ਸਕਦਾ।

**੧. ਕਈ ਕੋਟਿ ਭਏ ਅਭਿਮਾਨੀ॥**
**੨. ਕਈ ਕੋਟਿ ਅੰਧ ਅਗਿਆਨੀ॥**
**੩. ਕਈ ਕੋਟਿ ਕਿਰਪਨ ਕਠੋਰ॥**
**੪. ਕਈ ਕੋਟਿ ਅਭਿਗ ਆਤਮ ਨਿਕੋਰ॥**
**੫. ਕਈ ਕੋਟਿ ਪਰ ਦਰਬ ਕਉ ਹਿਰਹਿ॥**
**੬. ਕਈ ਕੋਟਿ ਪਰ ਦੂਖਨਾ ਕਰਹਿ॥**
**੭. ਕਈ ਕੋਟਿ ਮਾਇਆ ਸ੍ਰਮ ਮਾਹਿ॥**
**੮. ਕਈ ਕੋਟਿ ਪਰਦੇਸ ਭ੍ਰਮਾਹਿ॥**
**੯. ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ॥**
**੧੦. ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ॥ ੨॥**

ਪਦ ਅਰਥ – ਅਭਿਮਾਨੀ = ਹੰਕਾਰੀ। ਅੰਧ ਅਗਿਆਨੀ =

ਗਿਆਨ ਹੀਨ ਅੰਨ੍ਹੇ, ਮਹਾਂ-ਮੂਰਖ। ਕਿਰਪਨ = ਕੰਜੂਸ। ਕਠੋਰ = ਅਤਿਅੰਤ ਸਖਤ। ਅਭਿਗ ਆਤਮ = ਨਾ ਭਿੱਜਣ ਵਾਲੇ, ਆਤਮਾ - ਵਾਲੇ, ਪੱਥਰ ਦਿਲ ਸ਼ਰਧਾ ਤੇ ਪ੍ਰੇਮ ਹੀਨ। ਨਿਕੋਰ = ਬਹੁਤ ਕੋਰੇ, ਜਿਨ੍ਹਾਂ ਤੇ ਸ਼ਰਧਾ ਪ੍ਰੇਮ ਦਾ ਕੋਈ ਰੰਗ ਨਾ ਚੜ੍ਹੇ। ਪਰ = ਪਰਾਏ। ਦਰਬ = ਧਨ। ਹਿਰਹਿ = ਚੁਰਾਉਂਦੇ ਹਨ। ਪਰ ਦੂਖਨਾ = ਪਰਾਏ ਦੂਸ਼ਨ, ਪਰਾਈ ਨਿੰਦਿਆ। ਸ੍ਰਮ = ਮਿਹਨਤ। ਭ੍ਰਮਾਹਿ = ਭਰਮਦੇ ਫਿਰਦੇ ਹਨ। ਜਿਤੁ = ਜਿਥੇ। ਤਿਤੁ = ਉਥੇ। ਤੁਕ ਅਰਥ -

੧. ਸ੍ਰਿਸ਼ਟੀ ਵਿਚ ਕਈ ਕਰੋੜਾਂ ਹੰਕਾਰੀ ਹੋਏ ਹਨ (ਹਰਨਾਖਸ਼ ਵਰਗੇ)।
੨. ਕਈ ਕਰੋੜਾਂ ਮਹਾਂ ਮੂਰਖ ਹਨ। (ਰਾਵਣ ਵਰਗੇ)
੩. ਕਈ ਕਰੋੜਾਂ ਅਤਿਅੰਤ ਕੰਜੂਸ ਹਨ। (ਕਾਰੂੰ ਵਰਗੇ)
੪. ਕਈ ਕਰੋੜਾਂ ਸ਼ਰਧਾ - ਹੀਨ ਦਿਲ ਦੇ ਪੂਰਨ ਕੋਰੇ ਪੱਥਰ ਦਿਲ ਹਨ, (ਜਿਨ੍ਹਾਂ ਤੇ ਸ਼ਰਧਾ ਪ੍ਰੇਮ ਦਾ ਕੋਈ ਰੰਗ ਨਹੀਂ ਚੜ੍ਹਦਾ)।
੫. ਕਈ ਕਰੋੜਾਂ ਪਰਾਏ ਧਨ ਚੁਰਾਉਂਦੇ ਹਨ।
੬. ਕਈ ਕਰੋੜਾਂ ਪਰਾਈ ਨਿੰਦਿਆ ਕਰਦੇ ਹਨ।
੭. ਕਈ ਕਰੋੜਾਂ ਮਾਇਆ ਕਮਾਉਣ ਵਿਚ ਲੱਗੇ ਰਹਿੰਦੇ ਹਨ।
੮. ਕਈ ਕਰੋੜਾਂ ਪਰਦੇਸਾਂ ਵਿਚ ਭੌਂਦੇ ਫਿਰਦੇ ਹਨ।
੯. ਹੇ ਕਰਤੇ! ਜਿਥੇ ਜਿਥੇ ਤੁਸੀਂ ਜੀਵਾਂ ਨੂੰ ਲਾਉਂਦੇ ਹੋ ਉਥੇ ਉਥੇ ਹੀ ਉਨ੍ਹਾਂ ਨੇ ਲੱਗਣਾ ਹੁੰਦਾ ਹੈ।
੧੦. ਗੁਰੂ ਜੀ ਫੁਰਮਾਉਂਦੇ ਹਨ-ਕਿ ਕਰਤਾ ਪੁਰੱਖ ਦੀ ਰਚਨਾ ਨੂੰ ਕਰਤਾ ਪੁਰਖ ਆਪ ਹੀ ਜਾਣਦਾ ਹੈ।

ਭਾਵ ਅਰਥ - ਪਹਿਲੀ ਪਉੜੀ ਵਿਚ ਉਹਨਾਂ ਅਣਗਿਣਤ ਲੋਕਾਂ ਦਾ ਵਰਨਣ ਸੀ ਜੋ ਆਪਣੇ ਆਪਣੇ ਨਿਸਚੇ ਅਨੁਸਾਰ ਪ੍ਰਮਾਤਮਾ ਦੇ

ਪਾਸੇ ਲੱਗੇ ਹੋਏ ਹਨ, ਪਰ ਇਸ ਪਉੜੀ ਵਿਚ ਉਸ ਦੇ ਉਲਟ ਉਨ੍ਹਾਂ ਦਾ ਵਰਨਣ ਹੈ ਜੋ ਸ਼ਰਧਾਹੀਨ ਹਨ, ਮਹਾਂ ਮੂਰੱਖ ਹਨ, ਹੰਕਾਰੀ ਹਨ, ਕੰਜੂਸ ਹਨ, ਚੋਰੀਆਂ ਕਰਨ ਵਾਲੇ, ਨਿੰਦਿਆ ਕਰਨ ਵਾਲੇ ਅਤੇ ਮਾਇਆ ਵਾਸਤੇ ਘਰ ਬਾਰ ਛੱਡ ਕੇ ਪਰਦੇਸ਼ ਵਿਚ ਦੁਖ ਸਹਾਰਨ ਵਾਲੇ ਹਨ। ਇਸ ਪਉੜੀ ਦਾ ਭਾਵ "ਅਸੰਖ ਮੂਰਖ ਅੰਧ ਘੋਰ" ਵਾਲੀ ਜਪੁ ਜੀ ਦੀ ਪਉੜੀ ਨਾਲ ਢੁੱਕਦਾ ਹੈ।

ਸਾਖੀ - ਕਈ ਕੋਟਿ ਕਿਰਪਨ ਕਠੋਰ ॥

ਜੈਸਾ ਕਿ ਯੂਨਾਨ ਦੇ ਬਾਦਸ਼ਾਹ ਕਾਰੂੰ ਜਿਸ ਨੇ ਕਬਰਾਂ ਵਿਚ ਦੱਬੇ ਹੋਏ ਮੁਰਦਿਆਂ ਦੇ ਮੂੰਹ ਵਿਚੋਂ ਵੀ ਰੁਪਏ ਕਢਾ ਕੇ ਆਪਣੇ ਖਜ਼ਾਨੇ ਭਰ ਕੇ ਚਾਲੀ ਗੰਜ ਇਕੱਠੇ ਕੀਤੇ ਸਨ। ਜਦ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਪਾਸ ਗਏ ਤਾਂ ਇਸ ਨੂੰ ਆਪ ਜੀ ਨੇ ਇਕ ਸੂਈ ਦਿਤੀ। ਸਾਡੀ ਇਹ ਸੂਈ ਅਮਾਨਤ ਰੱਖ ਛੱਡ, ਅਸੀਂ ਤੇਰੇ ਪਾਸੋਂ ਅਗੇ ਚੱਲ ਕੇ ਦਰਗਾਹ ਵਿਚ ਲੈ ਲਵਾਂਗੇ। ਕਾਰੂੰ ਨੇ ਸੂਈ ਲੈ ਕੇ ਆਪਣੇ ਵਜ਼ੀਰ ਨੂੰ ਕਿਹਾ ਇਹ ਅਮਾਨਤ ਹੈ, ਇਸ ਨੂੰ ਅੱਗੇ ਜਾ ਕੇ ਸੰਤਾਂ ਨੂੰ ਦੇਣੀ ਹੈ, ਸਾਂਭ ਕੇ ਰੱਖ ਛੱਡੋ। ਵਜ਼ੀਰਾਂ ਨੇ ਕਿਹਾ, ਹਜ਼ੂਰ! ਅਗੇ ਕੋਈ ਚੀਜ਼ ਨਾਲ ਨਹੀਂ ਜਾਂਦੀ। ਏਥੋਂ ਤਕ ਕਿ ਆਪਣਾ ਸਰੀਰ ਵੀ ਏਥੇ ਹੀ ਰਹਿ ਜਾਂਦਾ ਹੈ। ਇਹ ਸੂਈ ਕਿਸ ਤਰ੍ਹਾਂ ਆਪਣੇ ਨਾਲ ਲੈ ਜਾਓਗੇ? ਵਜ਼ੀਰ ਦੀ ਇਹ ਗੱਲ ਨਿਸਚੇ ਕਰਕੇ ਬਾਦਸ਼ਾਹ ਨੇ ਗੁਰੂ ਜੀ ਨੂੰ ਕਿਹਾ ਕਿ "ਐ ਸਾਈਂ ਅਲਾਹ ! ਅੱਗੇ ਤਾਂ ਕੋਈ ਚੀਜ਼ ਨਾਲ ਨਹੀਂ ਜਾਂਦੀ, ਇਹ ਸੂਈ ਕਿਸ ਤਰ੍ਹਾਂ ਨਾਲ ਜਾਵੇਗੀ? ਇਹ ਵਾਪਸ ਲੈ ਲਵੋ।" ਤਦ ਸਤਿਗੁਰੂ ਜੀ ਨੇ ਫੁਰਮਾਇਆ ਕਿ ਜੇਕਰ ਸੂਈ ਨਾਲ ਨਹੀਂ ਜਾਂਦੀ ਤਾਂ ਆਹ ਜੋ ਤੇਰੇ ਖਜ਼ਾਨੇ ਭਰੇ ਤੇਰੇ ਨਾਲ ਜਾਣਗੇ?

ਇਹ ਗੱਲ ਸੁਣਕੇ ਕਾਰੂੰ ਨੂੰ ਸਮਝ ਆ ਗਈ ਅਤੇ ਉਸ ਨੇ ਗੁਰੂ ਜੀ ਦਾ ਹੁਕਮ ਮੰਨਕੇ ਸਭ ਮਾਲ ਧਨ ਗਰੀਬਾਂ ਨੂੰ ਵੰਡ ਦਿੱਤਾ। ਕਾਰੂੰ ਪ੍ਰਤਿ

ਜੋ ਆਪ ਜੀ ਨੇ ਇਸ ਪ੍ਰਥਾਏ ਨਸੀਹਤ ਕੀਤੀ ਉਹ "ਨਸੀਹਤ ਨਾਮਾ" ਦੇ ਨਾਮ ਨਾਲ ਪ੍ਰਸਿੱਧ ਹੈ। ਜੈਸਾ ਕਿ: –

ਦੁਨੀਆਂ ਪੈ ਕਰ ਜੋਰ ਦਮੜਾ ਕਮਾਇਆ॥
ਖਾਇਆ ਹੰਢਾਇਆ ਅਜਾਈਂ ਗਵਾਇਆ॥
ਚਾਲੀ ਗੰਜ ਜੋੜੇ ਨ ਰਖਿਓ ਈਮਾਨ॥
ਦੇਖੋ ਰੇ ਲੋਕੋ ਕਾਰੂੰ ਹੋਤਾ ਪਰੇਸ਼ਾਨ॥ ਆਦਿਕ।

**੧. ਕਈ ਕੋਟਿ ਸਿਧ ਜਤੀ ਜੋਗੀ॥**
**੨. ਕਈ ਕੋਟਿ ਰਾਜੇ ਰਸ ਭੋਗੀ॥**
**੩. ਕਈ ਕੋਟਿ ਪੰਖੀ ਸਰਪ ਉਪਾਏ॥**
**੪. ਕਈ ਕੋਟਿ ਪਾਥਰ ਬਿਰਖ ਨਿਪਜਾਏ॥**
**੫. ਕਈ ਕੋਟਿ ਪਵਣ ਪਾਣੀ ਬੈਸੰਤਰ॥**
**੬. ਕਈ ਕੋਟਿ ਦੇਸ ਭੂ ਮੰਡਲ॥**
**੭. ਕਈ ਕੋਟਿ ਸਸੀਅਰ ਸੂਰ ਨਖ੍ਹਤ੍ਰ॥**
**੮. ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ॥**
**੯. ਸਗਲ ਸਮਗ੍ਰੀ ਅਪਨੈ ਸੂਤਿ ਧਾਰੈ॥**
੧੦. ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ॥ ੩॥

ਪਦ ਅਰਥ – ਸਿਧ = ਜੋਗ ਮਾਰਗ ਦੁਆਰਾ ਮਨ ਨੂੰ ਸੋਧਣ ਵਾਲਾ। ਜਤੀ = ਕਾਮ ਨੂੰ ਕਾਬੂ ਰੱਖਣ ਵਾਲਾ। ਜੋਗੀ = ਪ੍ਰਭੂ ਨਾਲ ਜੁੜਨ ਵਾਲਾ। ਰਸਭੋਗੀ = ਸੁਆਦਾਂ ਦੇ ਭੋਗਣ ਵਾਲਾ। ਨਿਪਜਾਏ = ਪੈਦਾ ਕੀਤੇ। ਬੈਸੰਤਰ = ਅਗਨੀ। ਭੂ = ਪ੍ਰਿਥਵੀ।

ਮੰਡਲ = ਹਿਸੇ, ਟੁਕੜੇ। ਸਸੀਅਰ = ਚੰਦ। ਸੂਰ = ਸੂਰਜ। ਨਖ੍ਯਤ੍ਰ = ਤਾਰੇ। ਦਾਨਵ = ਦੈਂਤ। ਸਮਗ੍ਰੀ = ਵਸਤੂ। ਸੂਤਿ = ਸੂਤ੍ਰ ਵਿਚ, ਨਿਯਮ ਵਿਚ। ਧਾਰੈ = ਧਾਰਨ ਕੀਤਾ, ਟਿਕਾਇਆ ਹੋਇਆ ਹੈ।

ਤੁਕ ਅਰਥ –

੧. ਕਈ ਕਰੋੜਾਂ ਸਿੱਧ, ਜਤੀ ਤੇ ਜੋਗੀ ਹਨ।
੨. ਕਈ ਕਰੋੜਾਂ ਰਾਜੇ ਪਦਾਰਥਾਂ ਦੇ ਸੁਆਦ ਭੋਗਣ ਵਾਲੇ ਹਨ।
੩. ਕਈ ਕਰੋੜਾਂ ਪੰਛੀ ਤੇ ਸੱਪ ਪੈਦਾ ਕੀਤੇ ਹਨ।
੪. ਕਈ ਕਰੋੜਾਂ ਪੱਥਰ ਤੇ ਬ੍ਰਿਛ ਪੈਦਾ ਕੀਤੇ ਹਨ।
੫. ਕਈ ਕਰੋੜਾਂ ਹਵਾ ਪਾਣੀ ਤੇ ਅਗਨੀਆਂ ਹਨ।
੬. ਕਈ ਕਰੋੜਾਂ ਦੇਸ਼ ਤੇ ਪ੍ਰਿਥਵੀ ਦੇ ਟੁਕੜੇ ਹਨ।
੭. ਕਈ ਕਰੋੜਾਂ ਚੰਦ੍ਰਮਾਂ, ਸੂਰਜ ਤੇ ਤਾਰੇ ਹਨ।
੮. ਕਈ ਕਰੋੜਾਂ ਦੇਵਤੇ ਦੈਂਤ ਅਤੇ ਸਿਰ ਉਤੇ ਛਤ੍ਰ ਵਾਲੇ ਇੰਦਰ ਹਨ।
੯. ਸਭ ਵਸਤੂਆਂ ਨੂੰ ਪ੍ਰਮਾਤਮਾ ਨੇ ਆਪਣੇ ਨਿਯਮ ਦੇ ਧਾਗੇ ਵਿਚ ਰਖਿਆ ਹੋਇਆ ਹੈ।
੧੦. ਜਿਸ ਜਿਸ ਨੂੰ ਉਹ ਚਾਹੁੰਦਾ ਹੈ ਉਸ ਉਸ ਨੂੰ ਤਾਰ ਲੈਂਦਾ ਹੈ।

ਭਾਵ ਅਰਥ – ਇਸ ਪਉੜੀ ਵਿਚ ਉਸ ਦੀਆਂ ਰਚੀਆਂ ਹੋਈਆਂ ਸ਼ਰੇਣੀਆਂ ਦੀ ਬੇਅੰਤਤਾ ਵਰਨਣ ਕੀਤੀ ਹੈ, ਜੋ ਜਿਨਸ ਵੀ ਉਸ ਨੇ ਰੰਗਾ ਰੰਗ ਦੀ ਬਣਾਈ ਹੈ ਉਹ ਕਿਸੇ ਦਾ ਵੀ ਅੰਤ ਨਹੀਂ ਆਉਂਦਾ। ਇਨ੍ਹਾਂ ਸਭਨਾਂ ਨੂੰ ਉਹ ਆਪਣੇ ਕੀਤੇ ਹੋਏ ਨਿਯਮ ਵਿਚ ਰੱਖਦਾ ਹੈ ਅਤੇ ਜਿਸ ਉਤੇ ਕਿਰਪਾ ਕਰਦਾ ਹੈ ਉਸ ਨੂੰ ਸੰਸਾਰ ਤੋਂ ਤਾਰ ਲੈਂਦਾ ਹੈ।

**੧. ਕਈ ਕੋਟਿ ਰਾਜਸ ਤਾਮਸ ਸਾਤਕ॥**

**੨. ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ॥**

੩. ਕਈ ਕੋਟਿ ਕੀਏ ਰਤਨ ਸਮੁਦ ॥
੪. ਕਈ ਕੋਟਿ ਨਾਨਾ ਪ੍ਰਕਾਰ ਜੰਤ ॥
੫. ਕਈ ਕੋਟਿ ਕੀਏ ਚਿਰ ਜੀਵੇ ॥
੬. ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥
੭. ਕਈ ਕੋਟਿ ਜਖ੍ ਕਿੰਨਰ ਪਿਸਾਚ ॥
੮. ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥
੯. ਸਭ ਤੇ ਨੇਰੈ ਸਭਹੂ ਤੇ ਦੂਰਿ ॥
੧੦. ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ ॥ ੪ ॥

ਪਦ ਅਰਥ – ਰਾਜਸ = ਰਜੋਗੁਣੀ, (ਹੰਕਾਰੀ)। ਤਾਮਸ = ਤਮੋਗੁਣੀ (ਲੋਭੀ ਲਾਲਚੀ)। ਸਾਤਕ = ਸਤੋ ਗੁਣੀ (ਸੰਤੋਖੀ ਸ਼ਾਂਤੀਵਾਨ)। ਸਾਸਤ = ਸ਼ਾਸਤਰ। ਨਾਨਾ = ਅਨੇਕ। ਚਿਰਜੀਵੇ = ਲੰਮੀ ਉਮਰ ਵਾਲੇ, ਲੋਮਸ ਰਿੱਖੀ ਵਰਗੇ। ਗਿਰੀ = ਪਹਾੜ। ਮੇਰ = ਸੁਮੇਰ ਪਰਬਤ। ਸੁਵਰਨ = ਸੋਨੇ ਦੇ। ਥੀਵੇਂ = ਹੋਏ। ਜਖ੍ = ਕੁਬੇਰ ਜੋ ਧਨ ਦਾ ਦੇਵਤਾ ਹੈ ਉਸ ਦੇ ਅਧੀਨ ਦੇਵਤੇ। ਕਿੰਨਰ = ਦੇਵਤਿਆਂ ਦੇ ਰਾਗੀ। ਪਿਸਾਚ = ਦੇਵਤਿਆਂ ਦੇ ਸੇਵਾਦਾਰ। ਸੂਕਰ = ਸੂਰ। ਮ੍ਰਿਗਾਚ = ਮ੍ਰਿਗਾਂ ਨੂੰ ਖਾਣ ਵਾਲਾ ਸ਼ੇਰ। ਅਲਿਪਤੁ = ਅਸੰਗ। ਭਰਪੂਰਿ = ਵਿਆਪਕ।

ਤੁਕ ਅਰਥ –

੧. ਕਈ ਕਰੋੜਾਂ ਰਜੋ ਗੁਣੀ, ਤਮੋ ਗੁਣੀ ਅਤੇ ਸਤੋ ਗੁਣੀ ਜੀਵ ਹਨ।
੨. ਕਈ ਕਰੋੜਾਂ ਵੇਦ, ਪੁਰਾਣ, ਸਿਮ੍ਰਤੀਆਂ ਤੇ ਸ਼ਾਸ਼ਤਰ ਪੜ੍ਹਦੇ ਹਨ।

੩. ਕਈ ਕਰੋੜਾਂ ਰਤਨਾਂ ਦੇ ਸਮੁੰਦਰ ਹਨ।

੪. ਕਈ ਕਰੋੜਾਂ ਅਨੇਕ ਭਾਂਤਾਂ ਦੇ ਜੰਤੂ ਹਨ।

੫. ਕਈ ਕਰੋੜਾਂ ਲੰਮੀ ਉਮਰਾਂ ਵਾਲੇ ਜੀਵ ਹਨ।

੬. ਕਈ ਕਰੋੜਾਂ ਸੋਨੇ ਦੇ ਸੁਮੇਰ ਪਰਬਤ ਹਨ।

੭. ਕਈ ਕਰੋੜਾਂ ਜਖ, ਕਿੰਨਰ ਤੇ ਪਿਸਾਚ ਹਨ।

੮. ਕਈ ਕਰੋੜਾਂ ਭੂਤ ਪ੍ਰੇਤ, ਸੂਰ ਤੇ ਸ਼ੇਰ ਹਨ।

੯. ਇਨ੍ਹਾਂ ਸਭਨਾਂ ਤੋਂ ਪ੍ਰਮਾਤਮਾ ਨੇੜੇ ਹੈ ਅਤੇ ਸਭਨਾਂ ਤੋਂ ਦੂਰ ਵੀ ਹੈ। (ਪਰੀ-ਪੂਰਨ ਹੋਣ ਕਰਕੇ ਸਭ ਦੇ ਨੇੜੇ ਅਤੇ ਅਗਮ ਅਗੋਚਰ ਹੋਣ ਕਰਕੇ ਸਭ ਤੋਂ ਦੂਰ ਹੈ।)

੧੦. ਪਰ ਗੁਰੂ ਜੀ ਫੁਰਮਾਉਂਦੇ ਹਨ - ਉਹ ਆਪ ਅਸੰਗ ਹੁੰਦਾ ਹੋਇਆ ਵੀ ਸਭ ਪਰੀਪੂਰਨ ਹੋ ਰਿਹਾ ਹੈ।



ਭਾਵ ਅਰਥ - ਪ੍ਰਮਾਤਮਾ ਦੀ ਰਚਨਾ ਦਾ ਕੋਈ ਅੰਤ ਨਹੀਂ, ਉਸ ਦੀ ਰਚਨਾ ਵਿਚ ਬੇਅੰਤ ਹੀ ਸ੍ਰਿਸ਼ਟੀਆਂ ਹਨ। ਜਿਨ੍ਹਾਂ ਵਿਚ ਅਨੇਕ ਹੀ ਤਿੰਨ ਗੁਣਾਂ ਦੇ ਅਧੀਨ ਜੀਵ ਹਨ। ਅਨੇਕਾਂ ਹੀ ਵੇਦ, ਸ਼ਾਸਤਰ, ਸਿੰਮ੍ਰਤੀਆਂ ਹਨ। ਸੋਨੇ ਦੇ ਸੁਮੇਰ ਪਰਬਤ ਅਤੇ ਰਤਨਾਂ ਦੇ ਸਮੁੰਦਰਾਂ ਦਾ ਵੀ ਅੰਤ ਨਹੀਂ ਹੈ। ਕਈ ਪ੍ਰਕਾਰ ਦੇ ਚੰਗੇ ਮਾੜੇ ਜੀਵ ਹਨ। ਵੱਡੀ ਉਮਰ ਵਾਲਾ ਇਕ ਲੋਮਸ ਰਿੱਖੀ ਵੀ ਅਨੇਕਾਂ ਹੀ ਹਨ। ਪ੍ਰਮਾਤਮਾ ਨਿਰਗੁਣ ਸਰੂਪ ਹੋਣ ਕਰਕੇ ਇਨ੍ਹਾਂ ਸਭਨਾਂ ਤੋਂ ਨਿਆਰਾ ਹੈ ਅਤੇ ਸ਼ਕਤੀ ਕਰਕੇ ਇਨ੍ਹਾਂ ਸਭਨਾਂ ਵਿਚ ਪਰੀਪੂਰਨ ਹੈ। ਇਸ ਪਉੜੀ ਦਾ ਭਾਵ ਜਪੁ ਜੀ ਦੀ ਪਉੜੀ ੩੫ ਨਾਲ ਮਿਲਦਾ ਹੈ: -

"ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥"

"ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥"

## ੧. ਕਈ ਕੋਟਿ ਪਾਤਾਲ ਕੇ ਵਾਸੀ॥

੨. ਕਈ ਕੋਟਿ ਨਰਕ ਸੁਰਗ ਨਿਵਾਸੀ॥
੩. ਕਈ ਕੋਟਿ ਜਨਮਹਿ ਜੀਵਹਿ ਮਰਹਿ॥
੪. ਕਈ ਕੋਟਿ ਬਹੁ ਜੋਨੀ ਫਿਰਹਿ॥
੫. ਕਈ ਕੋਟਿ ਬੈਠਤ ਹੀ ਖਾਹਿ॥
੬. ਕਈ ਕੋਟਿ ਘਾਲਹਿ ਥਕਿ ਪਾਹਿ॥
੭. ਕਈ ਕੋਟਿ ਕੀਏ ਧਨਵੰਤ॥
੮. ਕਈ ਕੋਟਿ ਮਾਇਆ ਮਹਿ ਚਿੰਤ॥
੯. ਜਹ ਜਹ ਭਾਣਾ ਤਹ ਤਹ ਰਾਖੇ॥
੧੦. ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ॥੫॥

ਪਦ ਅਰਥ - ਘਾਲਹਿ = ਮਿਹਨਤਾਂ ਕਰਦੇ। ਪਾਹਿ = ਪੈਂਦੇ ਹਨ। ਧਨਵੰਤ = ਧਨ ਵਾਲੇ। ਚਿੰਤ = ਚਿੰਤਾਵਾਨ।

ਤੁਕ ਅਰਥ -

੧. ਕਈ ਕਰੋੜਾਂ ਪਾਤਾਲ ਵਿਚ ਵੱਸਣ ਵਾਲੇ ਹਨ।

੨. ਕਈ ਕਰੋੜਾਂ ਨਰਕਾਂ ਸੁਰਗਾਂ ਦੇ ਵਸਨੀਕ ਹਨ।

੩. ਕਈ ਕਰੋੜਾਂ ਜੀਵ ਜੰਮਦੇ ਹਨ, ਅਤੇ ਕਈ ਕਰੋੜਾਂ ਜੀਉਂਦੇ ਅਤੇ ਕਈ ਕਰੋੜਾਂ ਮਰਦੇ ਹਨ।

੪. ਕਈ ਕਰੋੜਾਂ ਬਹੁਤ ਜੂਨਾਂ ਵਿਚ ਭਰਮਦੇ ਫਿਰਦੇ ਹਨ।

੫. ਕਈ ਕਰੋੜਾਂ ਬੈਠੇ ਹੀ ਖਾਂਦੇ ਹਨ। (ਕੋਈ ਮਿਹਨਤ ਕਮਾਈ ਨਹੀਂ ਕਰਦੇ)।

੬. ਕਈ ਕਰੋੜਾਂ ਮਿਹਨਤਾਂ ਕਰਦੇ ਥੱਕ ਪੈਂਦੇ ਹਨ। ਮੁਸ਼ਕਲ ਨਾਲ

ਰੋਜ਼ੀ ਕਮਾ ਕੇ ਨਿਬਾਹ ਕਰਦੇ ਹਨ।

੭. ਕਈ ਕਰੋੜਾਂ ਪ੍ਰਮਾਤਮਾ ਨੇ ਧਨਵਾਨ ਕੀਤੇ ਹਨ।

੮. ਕਈ ਕਰੋੜਾਂ (ਰਾਤ ਦਿਨ) ਮਾਇਆ ਦੀ ਚਿੰਤਾ ਵਿਚ ਰਹਿੰਦੇ ਹਨ।

੯. ਜਿਥੇ ਜਿਥੇ ਭਾਉਂਦਾ ਹੈ ਉਥੇ ਹੀ ਜੀਵਾਂ ਨੂੰ ਰੱਖਦਾ ਹੈ।

੧੦. ਇਹ ਸਭ ਕੁਛ ਪ੍ਰਮਾਤਮਾ ਦੇ ਹੱਥ ਵਿਚ ਹੈ, ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ – ਇਸ ਪਉੜੀ ਵਿਚ "ਜਿਵ ਜਿਵ ਹੁਕਮੁ ਤਿਵੈ ਤਿਵ ਕਾਰ" ਨੂੰ ਮੁਖ ਰੱਖ ਕੇ ਪ੍ਰਮਾਤਮਾ ਦੀ ਸ੍ਰਿਸ਼ਟੀ ਦੇ ਵੱਖ ਵੱਖ ਤਰ੍ਹਾਂ ਦੇ ਜੀਵਾਂ ਦੀ, ਉਨ੍ਹਾਂ ਦੇ ਕਰਮ ਅਨੁਸਾਰ ਭੁਗਤ ਹਰੀ ਦਸ਼ਾ ਦਾ ਵਰਨਣ ਕਰਕੇ ਜੀਵ ਨੂੰ ਉਸ ਦੇ ਭਾਣੇ ਵਿਚ ਰਹਿਣ ਦਾ ਉਪਦੇਸ਼ ਹੈ।



੧. ਕਈ ਕੋਟਿ ਭਏ ਬੈਰਾਗੀ॥
੨. ਰਾਮ ਨਾਮ ਸੰਗਿ ਤਿਨਿ ਲਿਵ ਲਾਗੀ॥
੩. ਕਈ ਕੋਟਿ ਪ੍ਰਭ ਕਉ ਖੋਜੰਤੇ॥
੪. ਆਤਮ ਮਹਿ ਪਾਰਬ੍ਰਹਮੁ ਲਹੰਤੇ॥
੫. ਕਈ ਕੋਟਿ ਦਰਸਨ ਪ੍ਰਭ ਪਿਆਸ॥
੬. ਤਿਨ ਕਉ ਮਿਲਿਓ ਪ੍ਰਭੁ ਅਬਿਨਾਸ॥
੭. ਕਈ ਕੋਟਿ ਮਾਗਹਿ ਸਤਸੰਗੁ॥
੮. ਪਾਰਬ੍ਰਹਮ ਤਿਨ ਲਾਗਾ ਰੰਗੁ॥
੯. ਜਿਨ ਕਉ ਹੋਏ ਆਪਿ ਸੁਪ੍ਰਸੰਨ॥

# ੧੦. ਨਾਨਕ ਤੇ ਜਨ ਸਦਾ ਧਨਿ ਧੰਨਿ ॥ ੬ ॥

ਪਦ ਅਰਥ - ਬੈਰਾਗੀ = ਬੈਰਾਗਵਾਨ। ਖੋਜੰਤੇ = ਢੂੰਡਦੇ ਹਨ। ਲਹੰਤੇ = ਲੱਭਦੇ ਹਨ। ਅਬਿਨਾਸ = ਨਾਸ ਰਹਿਤ। ਧਨਿ ਧੰਨਿ = ਧੰਨਤਾ ਦੇ ਯੋਗ ਹਨ।

ਤੁਕ ਅਰਥ -

੧. ਕਈ ਕਰੋੜਾਂ ਸੰਸਾਰ ਤੋਂ ਵੈਰਾਗ ਧਾਰਨ ਵਾਲੇ ਹੋਏ ਹਨ।
੨. ਉਹਨਾਂ ਦੀ ਲਿਵ ਰਾਮ ਨਾਲ ਲੱਗੀ ਹੈ।
੩. ਕਈ ਕਰੋੜਾਂ ਪਰਮਾਤਮਾ ਨੂੰ ਲੱਭਦੇ ਹਨ।
੪. ਆਪਣੇ ਅੰਦਰ ਹੀ ਉਸ ਨੂੰ ਢੂੰਡਦੇ ਹਨ।
੫. ਕਈ ਕਰੋੜਾਂ ਪ੍ਰਭੂ ਦੇ ਦਰਸ਼ਨ ਦੇ ਇੱਛਾਵਾਨ ਹਨ।
੬. ਉਹਨਾਂ ਨੂੰ ਨਾਸ ਰਹਿਤ ਪ੍ਰਭੂ ਮਿਲਿਆ ਹੈ।
੭. ਕਈ ਕਰੋੜ ਸਤਸੰਗ ਕਰਨਾ ਮੰਗਦੇ ਹਨ।
੮. ਉਹਨਾਂ ਨੂੰ ਪ੍ਰਮਾਤਮਾ ਦਾ ਪ੍ਰੇਮ ਲੱਗਾ ਹੋਇਆ ਹੈ।
੯. ਜਿਨ੍ਹਾਂ ਉਤੇ ਪ੍ਰਮਾਤਮਾ ਆਪ ਪ੍ਰਸੰਨ ਹੁੰਦਾ ਹੈ।
੧੦. ਉਹ ਪੁਰਸ਼ ਸਦਾ ਹੀ ਧੰਨਤਾ ਯੋਗ ਹਨ, ਗੁਰੂ ਜੀ ਫੁਰਮਾਉਂਦੇ ਹਨ।

ਭਾਵ ਅਰਥ - ਪ੍ਰਮਾਤਮਾ ਦੇ ਪ੍ਰੇਮੀਆਂ, ਇੱਛਕਾਂ ਤੇ ਦਰਸ਼ਨ ਪਿਆਰਿਆਂ ਦੀ ਬੇਅੰਤਤਾ ਵਰਨਣ ਕਰਕੇ ਫੁਰਮਾਇਆ ਹੈ ਕਿ ਇਹਨਾਂ ਸਭਨਾਂ ਵਿਚੋਂ ਜਿਸ ਉਤੇ ਪ੍ਰਮਾਤਮਾ ਪ੍ਰਸੰਨ ਹੋ ਜਾਵੇ ਉਹੀ ਚੰਗੇ ਭਾਗਾਂ ਵਾਲਾ ਆਪਣੇ ਨਿਸ਼ਾਨੇ ਤੇ ਪਹੁੰਚਦਾ ਹੈ।

## ੧. ਕਈ ਕੋਟਿ ਖਾਣੀ ਅਰੁ ਖੰਡ ॥
## ੨. ਕਈ ਕੋਟਿ ਅਕਾਸ ਬ੍ਰਹਮੰਡ ॥
## ੩. ਕਈ ਕੋਟਿ ਹੋਏ ਅਵਤਾਰ ॥

# ੪. ਕਈ ਜੁਗਤਿ ਕੀਨੋ ਬਿਸਥਾਰ॥
# ੫. ਕਈ ਬਾਰ ਪਸਰਿਓ ਪਾਸਾਰ॥
# ੬. ਸਦਾ ਸਦਾ ਇਕੁ ਏਕੰਕਾਰ॥
# ੭. ਕਈ ਕੋਟਿ ਕੀਨੇ ਬਹੁ ਭਾਤਿ॥
# ੮. ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ॥
# ੯. ਤਾ ਕਾ ਅੰਤੁ ਨ ਜਾਨੈ ਕੋਇ॥
# ੧੦. ਆਪੇ ਆਪਿ ਨਾਨਕ ਪ੍ਰਭੁ ਸੋਇ॥੭॥

ਪਦ ਅਰਥ - ਖਾਣੀ = ਸ੍ਰਿਸ਼ਟੀ ਦੀ ਉਤਪਤੀ ਦੇ ਸੋਮੇ ਜੋ ਚਾਰ ਮੰਨੇ ਗਏ ਹਨ - ਅੰਡਜ, ਜੇਰਜ, ਉਤਭੁਜ, ਸੇਤਜ। ਖੰਡ = ਪ੍ਰਿਥਵੀ ਦੇ ਹਿੱਸੇ ਜੋ ਨੌਂ ਮੰਨੇ ਗਏ ਹਨ। ਜੁਗਤਿ = ਜੁਗਤੀਆਂ ਕਰਕੇ। ਬਿਸਥਾਰ = ਪਸਾਰਾ। ਭਾਤਿ = ਪ੍ਰਕਾਰ। ਸਮਾਤਿ = ਸਮਾ ਜਾਂਦੇ ਹਨ।



ਤੁਕ ਅਰਥ -

੧. ਕਈ ਕਰੋੜਾਂ ਸ੍ਰਿਸ਼ਟੀ ਦੀਆਂ ਚਾਰ ਖਾਣੀਆਂ ਤੇ ਧਰਤੀ ਦੇ ਨੌਂ ਖੰਡ ਹਨ।

੨. ਕਈ ਕਰੋੜਾਂ ਆਕਾਸ਼ ਤੇ ਬ੍ਰਹਮੰਡ ਹਨ।

੩. ਕਈ ਕਰੋੜਾਂ ਅਵਤਾਰ (ਰਾਮ, ਕ੍ਰਿਸ਼ਨ ਆਦਿਕ) ਹੋਏ ਹਨ।
ਯਥਾ - ਅਕਾਲ ਪੁਰੱਖ ਕੀ ਦੇਹ ਮੇ ਕੋਟਕ ਬਿਸ਼ਨ ਮਹੇਸ਼॥

੪. ਪ੍ਰਭੂ ਨੇ ਕਈ ਜੁਗਤੀਆਂ (ਢੰਗਾਂ) ਨਾਲ ਸ੍ਰਿਸ਼ਟੀ ਦਾ ਪਸਾਰਾ ਕੀਤਾ ਹੈ।

੫. ਇਹ ਪਸਾਰਾ (ਰਚਨਾ) ਅਨੇਕ ਵਾਰ ਪਸਰਿਆ (ਰਚਿਆ) ਹੈ।

੬. ਪਰਮਾਤਮਾ ਸਦਾ ਇਕ ਹੈ। ਹਰ ਰਚਨਾ ਆਉਣ ਜਾਣ ਵਾਲੀ ਹੈ

ਤੇ ਸਦਾ ਬਦਲਦੀ ਰਹਿੰਦੀ ਹੈ।

ਯਥਾ - "ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥"

(ਪੰਨਾ ੧੦੯੭)

੭. ਕਈ ਕਰੋੜਾਂ ਹੋਰ ਵੀ ਜੀਵ ਜੰਤੂ ਬਹੁਤ ਕਿਸਮ ਦੇ ਕੀਤੇ ਹਨ।

੮. ਜੋ ਪ੍ਰਭੂ ਤੋਂ ਉਤਪੰਨ ਹੋ ਕੇ ਪ੍ਰਭੂ ਵਿਚ ਹੀ ਸਮਾ ਜਾਂਦੇ ਹਨ।

੯. ਉਸ ਦਾ ਅੰਤ ਕੋਈ ਨਹੀਂ ਜਾਣਦਾ।

੧੦. ਗੁਰੂ ਜੀ ਕਹਿੰਦੇ ਹਨ ਕਿ ਉਹ ਪ੍ਰਭੂ ਆਪੇ ਹੀ ਆਪ ਹੈ।
(ਉਸ ਵਰਗਾ ਦੂਸਰਾ ਕੋਈ ਹੋਰ ਨਹੀਂ ਹੈ।)

ਭਾਵ ਅਰਥ - ਪ੍ਰਮਾਤਮਾ ਦੀ ਰਚਨਾ ਦਾ ਕੋਈ ਅੰਤ ਨਹੀਂ ਹੈ, ਉਸ ਦੀ ਰਚਨਾ ਕਈ ਭਾਂਤਾਂ, ਜਿਨਸਾਂ ਅਤੇ ਰੰਗਾਂ ਦੀ ਹੈ। ਐਸੀਆਂ ਰਚਨਾਵਾਂ ਅਨੇਕਾਂ ਰਚੀਦੀਆਂ ਤੇ ਨਾਸ ਹੁੰਦੀਆਂ ਰਹਿੰਦੀਆਂ ਹਨ, ਪਰ ਪ੍ਰਮਾਤਮਾ ਇਨ੍ਹਾਂ ਦਾ ਰਚਨਹਾਰ ਸਦਾ ਇਕ ਹੀ ਰਹਿੰਦਾ ਹੈ। ਉਹ ਸ੍ਰਿਸ਼ਟੀ ਦੇ ਨਾਲ ਉਤਪੱਤ ਅਤੇ ਨਾਸ ਨਹੀਂ ਹੁੰਦਾ, ਸਦਾ ਸ਼ਥਿਰ ਹੈ।



**੧. ਕਈ ਕੋਟਿ ਪਾਰਬ੍ਰਹਮ ਕੇ ਦਾਸ॥**
**੨. ਤਿਨ ਹੋਵਤ ਆਤਮ ਪਰਗਾਸ॥**
**੩. ਕਈ ਕੋਟਿ ਤਤ ਕੇ ਬੇਤੇ॥**
**੪. ਸਦਾ ਨਿਹਾਰਹਿ ਏਕੋ ਨੇਤ੍ਰੇ॥**
**੫. ਕਈ ਕੋਟਿ ਨਾਮ ਰਸੁ ਪੀਵਹਿ॥**
**੬. ਅਮਰ ਭਏ ਸਦ ਸਦ ਹੀ ਜੀਵਹਿ॥**
**੭. ਕਈ ਕੋਟਿ ਨਾਮ ਗੁਨ ਗਾਵਹਿ॥**

**੮. ਆਤਮ ਰਸਿ ਸੁਖਿ ਸਹਜਿ ਸਮਾਵਹਿ ॥**

**੯. ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ ॥**

**੧੦. ਨਾਨਕ ਓਇ ਪਰਮੇਸੁਰ ਕੇ ਪਿਆਰੇ ॥ ੮ ॥ ੧੦ ॥**

ਪਦ ਅਰਥ - ਤਤ = ਸਾਰ, ਵਸਤੂ। ਬੇਤੇ = ਜਾਨਣ ਵਾਲੇ ਹਨ। ਨਿਹਾਰਹਿ = ਵੇਖਦੇ ਹਨ। ਨੇਤ੍ਰੇ = ਅੱਖਾਂ ਨਾਲ। ਸਹਜਿ = ਸ਼ਾਂਤੀ। ਸਮਾਰੇ = ਸੰਭਾਲਦਾ ਹੈ। ਓਇ = ਉਹ।

ਤੁਕ ਅਰਥ -

੧. ਕਈ ਕਰੋੜ ਪਾਰਬ੍ਰਹਮ ਦੇ ਸੇਵਕ ਹਨ।

੨. ਉਨ੍ਹਾਂ ਨੂੰ ਆਤਮ ਪ੍ਰਕਾਸ਼ (ਆਪਣੇ ਆਪ ਦਾ ਗਿਆਨ) ਹੁੰਦਾ ਹੈ।

੩. ਕਈ ਕਰੋੜ ਅਸਲ ਵਸਤੂ (ਆਤਮ ਤੱਤ) ਦੇ ਜਾਨਣ ਵਾਲੇ ਹਨ।

੪. ਉਹ ਸਦਾ ਇਕ ਪ੍ਰਮਾਤਮਾ ਨੂੰ ਹੀ ਅੱਖਾਂ ਨਾਲ ਵੇਖਦੇ ਹਨ। ਅਰਥਾਤ ਸ੍ਰਿਸ਼ਟੀ ਨੂੰ ਹੀ ਪ੍ਰਮਾਤਮਾ ਦਾ ਰੂਪ ਵੇਖਦੇ ਹਨ।

੫. ਕਈ ਕਰੋੜਾਂ ਪ੍ਰਭੂ ਦੇ ਨਾਮ ਸਿਮਰਨ ਦਾ ਰਸ ਪੀਂਦੇ (ਮਾਣਦੇ) ਹਨ।

੬. ਉਹ ਮਰਣ ਜੰਮਣ ਤੋਂ ਰਹਿਤ ਹੋ ਕੇ ਸਦਾ ਜੀਉਂਦੇ ਹਨ।

੭. ਕਈ ਕਰੋੜਾਂ ਪ੍ਰਭੂ ਨਾਮ ਦੇ ਗੁਣ ਗਾਉਂਦੇ ਹਨ।

੮. ਉਹ ਆਤਮ ਰਸ ਦੇ ਸ਼ਾਂਤੀ ਸੁਖ ਵਿਚ ਲੀਨ ਹੁੰਦੇ ਹਨ।

੯. ਪ੍ਰਮਾਤਮਾ ਆਪਣੇ ਦਾਸਾਂ ਨੂੰ ਸੁਆਸ ਸੁਆਸ ਸੰਭਾਲਦਾ (ਪ੍ਰਤਿ-ਪਾਲਣ ਕਰਦਾ) ਹੈ।

੧੦. ਗੁਰੂ ਜੀ ਕਥਨ ਕਰਦੇ ਹਨ ਕਿ ਉਹੀ (ਐਸੇ ਸੇਵਕ ਹੀ) ਪ੍ਰਮਾਤਮਾ ਦੇ ਪਿਆਰੇ ਹੁੰਦੇ ਹਨ।

ਭਾਵ ਅਰਥ - ਪ੍ਰਮਾਤਮਾ ਦਾ ਨਾਮ ਸਿਮਰਨ ਵਾਲੇ ਉਸ ਦੇ ਨਾਮ ਰਸ ਵਿਚ ਸਦਾ ਮਸਤ ਰਹਿੰਦੇ ਹਨ। ਉਹ ਸਾਰੀ ਸ੍ਰਿਸ਼ਟੀ ਨੂੰ ਇਕ ਪ੍ਰਮਾਤਮਾ ਦਾ ਰੂਪ ਹੀ ਵੇਖਦੇ ਹਨ। ਐਸੇ ਸੇਵਕਾਂ ਦੀ ਪ੍ਰਮਾਤਮਾ ਹਰਦਮ ਰਖਿਆ ਕਰਦਾ ਹੈ ਜੋ ਨਾਮ ਸਿਮਰਨ ਦਾ ਸਦਕਾ ਉਸ ਨੂੰ ਪਿਆਰੇ ਹੁੰਦੇ ਹਨ।

ਯਥਾ - ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥
(ਬਿ: ਮ: ਪੰਨਾ ੮੪੬)

# - ਗਿਆਰ੍ਹਵੀਂ ਅਸਟਪਦੀ -

## ਸਲੋਕੁ ॥

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**
**ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥ ੧ ॥**

ਪਦ ਅਰਥ - ਥਲਿ = ਧਰਤੀ ਵਿਚ। ਮਹੀਅਲਿ = ਪ੍ਰਿਥਵੀ ਅਕਾਸ਼ ਵਿਚ। ਸੋਇ = ਉਹੀ ਪ੍ਰਭੂ ਹੈ।

ਤੁਕ ਅਰਥ -

੧. ਸ੍ਰਿਸ਼ਟੀ ਦੀ ਰਚਨਾ ਕਰਨ ਵਾਲਾ ਇਕ ਪ੍ਰਭੂ ਹੀ ਹੈ। ਦੂਜਾ ਹੋਰ ਕੋਈ ਨਹੀਂ ਹੈ।

੨. ਗੁਰੂ ਜੀ ਕਹਿੰਦੇ ਹਨ ਉਸ ਤੋਂ ਕੁਰਬਾਨ ਜਾਂਦਾ ਹਾਂ। ਉਹ ਜਲਾਂ ਥਲਾਂ ਤੇ ਪ੍ਰਿਥਵੀ ਆਕਾਸ਼ ਵਿਚ ਵਿਆਪਕ ਹੈ।

ਭਾਵ ਅਰਥ - ਜੋ ਪ੍ਰਮਾਤਮਾ ਜਲਾਂ ਥਲਾਂ ਤੇ ਪ੍ਰਿਥਵੀ ਆਕਾਸ਼ ਵਿਚ ਸਾਰੇ ਸਮਾਇਆ ਹੋਇਆ ਹੈ, ਉਹੀ ਇਕ ਇਸ ਸ੍ਰਿਸ਼ਟੀ ਦੀ ਰਚਨਾ ਨੂੰ ਰਚਨਹਾਰਾ ਹੈ। ਉਸ ਤੋਂ ਕੁਰਬਾਨ ਜਾਈਏ।

# ਅਸਟਪਦੀ ॥

੧. ਕਰਨ ਕਰਾਵਨ ਕਰਨੈ ਜੋਗੁ ॥
੨. ਜੋ ਤਿਸੁ ਭਾਵੈ ਸੋਈ ਹੋਗੁ ॥
੩. ਖਿਨ ਮਹਿ ਥਾਪਿ ਉਥਾਪਨਹਾਰਾ ॥
੪. ਅੰਤੁ ਨਹੀ ਕਿਛੁ ਪਾਰਾਵਾਰਾ ॥
੫. ਹੁਕਮੇ ਧਾਰਿ ਅਧਰ ਰਹਾਵੈ ॥
੬. ਹੁਕਮੇ ਉਪਜੈ ਹੁਕਮਿ ਸਮਾਵੈ ॥
੭. ਹੁਕਮੇ ਊਚ ਨੀਚ ਬਿਉਹਾਰ ॥
੮. ਹੁਕਮੇ ਅਨਿਕ ਰੰਗ ਪਰਕਾਰ ॥
੯. ਕਰਿ ਕਰਿ ਦੇਖੈ ਅਪਨੀ ਵਡਿਆਈ ॥
੧੦. ਨਾਨਕ ਸਭ ਮਹਿ ਰਹਿਆ ਸਮਾਈ ॥ ੧ ॥

ਪਦ ਅਰਥ - ਜੋਗੁ = ਸਮਰਥ। ਹੋਗੁ = ਹੋਵੇਗਾ। ਥਾਪਿ = ਬਣਾਕੇ, ਰਚਕੇ। ਉਥਾਪਨਹਾਰਾ = ਨਾਸ ਕਰਨ ਵਾਲਾ। ਧਾਰ = ਧਾਰਨ ਕਰਕੇ, ਰਚਕੇ। ਅਧਰ = ਅਧਾਰ - ਬਿਨਾਂ ਆਸਰੇ ਦੇ। ਰਹਾਵੈ = ਰੱਖਦਾ ਹੈ। ਬਿਉਹਾਰ = ਵਿਹਾਰ।

ਤੁਕ ਅਰਥ -

੧. ਪ੍ਰਮਾਤਮਾ ਆਪ ਕਾਰਜਾਂ ਦੇ ਕਰਨ ਨੂੰ ਅਤੇ ਜੀਵਾਂ ਪਾਸੋਂ ਕਰਾਉਣ ਦੀ ਸਮਰੱਥਾ ਰੱਖਦਾ ਹੈ।
੨. ਜੋ ਉਸ ਨੂੰ ਭਾਉਂਦਾ ਹੈ ਉਹੀ ਹੁੰਦਾ ਹੈ।

੩. ਉਹ ਇਕ ਛਿਨ ਵਿਚ ਸ੍ਰਿਸ਼ਟੀ ਨੂੰ ਰਚ ਕੇ ਨਾਸ ਕਰਨ ਵਾਲਾ ਹੈ।

੪. ਉਸ ਦੇ ਉਰਾਰ ਪਾਰ ਦਾ ਕੁਛ ਅੰਤ ਨਹੀਂ ਹੈ।

੫. ਆਪਣੇ ਹੁਕਮ ਵਿਚ ਸ੍ਰਿਸ਼ਟੀ ਨੂੰ ਰਚ ਕੇ ਬਿਨਾਂ ਆਸਰੇ ਟਿਕਾਈ ਰੱਖਦਾ ਹੈ।

੬. ਹੁਕਮ ਵਿਚ ਸ੍ਰਿਸ਼ਟੀ ਪੈਦਾ ਹੁੰਦੀ ਹੈ ਤੇ ਹੁਕਮ ਵਿਚ ਹੀ ਸਮਾ ਜਾਂਦੀ ਹੈ।

੭. ਹੁਕਮ ਵਿਚ ਉਚੇ ਤੇ ਨੀਵੇਂ ਵਿਹਾਰ ਵਰਚਲਾਲ ਰਹੇ ਹਨ।

੮. ਹੁਕਮ ਵਿਚ ਹੀ ਅਨੇਕ ਪ੍ਰਕਾਰ ਦੇ ਰੰਗ ਹਨ।

੯. ਆਪਣੀ ਵਡਿਆਈ ਦੇ ਕੰਮਾਂ ਨੂੰ ਕਰ ਕਰ ਕੇ ਵੇਖਦਾ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ ਸਭ ਸ੍ਰਿਸ਼ਟੀ ਵਿਚ ਸਮਾ ਰਿਹਾ ਹੈ।

ਭਾਵ ਅਰਥ - ਸ੍ਰਿਸ਼ਟੀ ਰਚਨ ਵਿਚ, ਨਾਸ ਕਰਨ, ਵਿਚ ਬਿਨਾਂ ਕਿਸੇ ਆਸਰੇ ਦੇ ਟਿਕਾਈ ਰੱਖਣ ਵਿਚ ਪ੍ਰਮਾਤਮਾ ਸਮਰੱਥ ਹੈ। ਇਹ ਸਭ ਕੁਛ ਉਸ ਦੇ ਹੁਕਮ ਅੰਦਰ ਹੀ ਹੁੰਦਾ ਹੈ। ਆਪਣੀ ਸੋਭਾ ਦੇ ਕੰਮਾਂ ਨੂੰ ਨਿਯਮ ਅਨੁਸਾਰ ਚਲ ਰਹੇ ਵੇਖ ਕੇ ਪਰਮਾਤਮਾ ਪ੍ਰਸੰਨ ਹੁੰਦਾ ਹੈ।

**੧. ਪ੍ਰਭ ਭਾਵੈ ਮਾਨੁਖ ਗਤਿ ਪਾਵੈ॥**
**੨. ਪ੍ਰਭ ਭਾਵੈ ਤਾ ਪਾਥਰ ਤਰਾਵੈ॥**
**੩. ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥**
**੪. ਪ੍ਰਭ ਭਾਵੈ ਤਾ ਹਰਿ ਗੁਣ ਭਾਖੈ॥**
**੫. ਪ੍ਰਭ ਭਾਵੈ ਤਾ ਪਤਿਤ ਉਧਾਰੈ॥**
**੬. ਆਪਿ ਕਰੈ ਆਪਨ ਬੀਚਾਰੈ॥**

# ੭. ਦੂਹਾ ਸਿਰਿਆ ਕਾ ਆਪਿ ਸੁਆਮੀ॥
# ੮. ਖੇਲੈ ਬਿਗਸੈ ਅੰਤਰਜਾਮੀ॥
# ੯. ਜੋ ਭਾਵੈ ਸੋ ਕਾਰ ਕਰਾਵੈ॥
# ੧੦. ਨਾਨਕ ਦ੍ਰਿਸਟੀ ਅਵਰੁ ਨ ਆਵੈ॥੨॥

ਪਦ ਅਰਥ - ਗਤਿ = ਮੁਕਤੀ। ਭਾਖੈ = ਉਚਾਰਨ ਕਰਦਾ ਹੈ। ਪਤਿਤ = ਪਾਪੀਆਂ ਨੂੰ। ਉਧਾਰੈ = ਤਾਰ ਲੈਂਦਾ ਹੈ। ਦੂਹਾ ਸਿਰਿਆ = ਲੋਕ ਪ੍ਰਲੋਕ ਦੋਵੇਂ ਹੱਦਾਂ। ਬਿਗਸੈ = ਪ੍ਰਸੰਨ ਹੁੰਦਾ ਹੈ।

ਤੁਕ ਅਰਥ -

੧. ਪ੍ਰਮਾਤਮਾ ਨੂੰ ਭਾਵੇ ਤਾਂ ਪੁਰਸ਼ ਮੁਕਤੀ ਪਾਉਂਦਾ ਹੈ।

੨. ਪ੍ਰਭੂ ਨੂੰ ਭਾਵੇ ਤਾਂ ਪੱਥਰਾਂ ਨੂੰ ਤਾਰ ਲੈਂਦਾ ਹੈ। (ਜੈਸਾ ਕਿ ਸ੍ਰੀ ਰਾਮ ਚੰਦਰ ਜੀ ਨੇ ਰਾਮੇਸ਼ੂਰ ਦਾ ਪੁਲ ਬੰਨ੍ਹਣ ਲਗਿਆਂ ਰਾਮ ਦਾ ਨਾਮ ਲੈ ਕੇ ਸਮੁੰਦਰ ਉਤੇ ਪੱਥਰ ਤਾਰ ਕੇ ਰਾਵਨ ਨਾਲ ਯੁੱਧ ਕਰਨ ਵਾਸਤੇ ਲੰਕਾ ਉਤੇ ਧਾਵਾ ਕੀਤਾ ਸੀ। ਅਥਵਾ ਪੱਥਰਾਂ ਵਰਗੇ ਭਾਰੇ ਪਾਪੀ ਸੱਜਣ ਠੱਗ ਵਰਗਿਆਂ ਨੂੰ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਸਮੁੰਦਰ ਤੋਂ ਤਾਰ ਦਿੱਤਾ ਸੀ)।

੩. ਪ੍ਰਭੂ ਨੂੰ ਭਾਵੇ ਤਾਂ ਜੀਵ ਨੂੰ ਸੁਆਸਾਂ ਤੋਂ ਬਿਨਾਂ ਵੀ ਰੱਖ ਲੈਂਦਾ ਹੈ। (ਭਾਵ ਹੈ ਕਿ ਜਿਸ ਦੇ ਸੁਆਸ ਮੁੱਕ ਗਏ ਹੋਣ, ਜੇ ਪ੍ਰਮਾਤਮਾ ਨੂੰ ਮਨਜ਼ੂਰ ਹੋਵੇ ਤਾਂ ਉਸ ਨੂੰ ਫੇਰ ਵੀ ਰੱਖ ਲੈਂਦਾ ਹੈ।)

ਜੈਸਾ ਕਿ - ਸ੍ਰੀ ਗੁਰੂ ਰਾਮਦਾਸ ਜੀ ਦੀ ਆਯੂ ਸੰਮਤ ੧੬੩੧ ਵਿਚ ਸਮਾਪਤ ਹੋਣ ਵਾਲੀ ਸੀ ਕਿ ਬੀਬੀ ਭਾਨੀ ਜੀ ਦੀ ਅਨਥੱਕ ਸੇਵਾ ਤੇ ਪ੍ਰਸੰਨ ਹੋ ਕੇ ਸ੍ਰੀ ਗੁਰੂ ਅਮਰ ਦਾਸ ਜੀ ਨੇ ਬਚਨ ਕੀਤਾ ਸੀ ਕਿ ਬੀਬੀ ਜੇਠਾ ਜੀ ਦੀ ਆਯੂ ਸਮਾਪਤ ਹੋ ਗਈ ਹੈ, ਪਰ ਤੇਰੀ ਅਣਥੱਕ ਸੇਵਾ ਤੋਂ

ਅਸੀਂ ਬਹੁਤ ਪ੍ਰਸੰਨ ਹਾਂ ਇਸ ਵਾਸਤੇ ਅਸੀਂ ਆਪਣੀ ਬਾਕੀ ਰਹਿੰਦੀ ਸੱਤ ਸਾਲ ਦੀ ਆਯੂ ਜੇਠਾ ਜੀ ਨੂੰ ਦੇ ਕੇ ਆਪ ਚੜ੍ਹਾਈ ਕਰ ਜਾਂਦੇ ਹਾਂ। ਇਸ ਬਚਨ ਅਨੁਸਾਰ ਆਪ ਜੀ ਨੇ ਸ੍ਰੀ ਜੇਠਾ ਜੀ ਨੂੰ ਗੁਰੂ ਰਾਮਦਾਸ ਜੀ ਦੇ ਰੂਪ ਵਿਚ ਭਾਦਰੋਂ ਸੰਮਤ ੧੬੩੧ ਵਿਚ ਗੱਦੀ ਤੇ ਬਿਰਾਜਮਾਨ ਕਰ ਦਿੱਤਾ ਅਤੇ ਆਪ ਜੋਤੀ ਜੋਤ ਸਮਾ ਗਏ। ਇਸ ਤਰ੍ਹਾਂ "ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ" ਵਾਲੀ ਵਾਰਤਾ ਗੁਰੂ ਘਰ ਵਿਚ ਵਰਤੀ ਸੀ। ਹੋਰ ਵੀ ਐਸੀਆਂ ਘਟਨਾਵਾਂ ਬਹੁਤ ਹੋਣਗੀਆਂ, ਪਰ ਸਾਨੂੰ ਉਨ੍ਹਾਂ ਨਾਲ ਪ੍ਰਯੋਜਨ ਨਹੀਂ ਹੈ।

੪. ਜੇ ਪ੍ਰਭੂ ਨੂੰ ਭਾਵੇ ਤਾਂ ਜੀਵ ਹਰੀ ਗੁਣ ਗਾਉਂਦਾ ਹੈ।

੫. ਜੇ ਪ੍ਰਭੂ ਨੂੰ ਭਾਵੇ ਤਾਂ (ਅਜਾਮਲ ਅਤੇ ਗਨਕਾ ਵਰਗੇ ਅਨੇਕਾਂ ਪਾਪੀਆਂ ਨੂੰ) ਤਾਰ ਲੈਂਦਾ ਹੈ।

੬. ਪ੍ਰਭੂ ਆਪ ਹੀ ਸਭ ਕੁਛ ਆਪਣੀ ਸਲਾਹ ਨਾਲ ਕਰਦਾ ਹੈ। (ਕੁਛ ਕਰਨ ਲੱਗਾ ਕਿਸੇ ਦੂਸਰੇ ਨਾਲ ਸਲਾਹ ਨਹੀਂ ਕਰਦਾ।)

੭. ਲੋਕ ਪ੍ਰਲੋਕ ਦਾ ਪ੍ਰਭੂ ਆਪੇ ਹੀ ਮਾਲਕ ਹੈ।

੮. ਸੰਸਾਰ ਰਚਨਾ ਦੀ ਖੇਡ ਖੇਡਕੇ ਅੰਤਰਜਾਮੀ ਪ੍ਰਭੂ ਪ੍ਰਸੰਨ ਹੁੰਦਾ ਹੈ।

੯. ਜੋ ਪ੍ਰਭੂ ਨੂੰ ਭਾਉਂਦੀ ਹੈ, ਉਹੋ ਕਾਰ ਕਰਾਉਂਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ ਕਿ ਉਸ ਤੋਂ ਬਿਨਾਂ ਹੋਰ ਕੋਈ ਦੂਸਰਾ ਨਜ਼ਰ ਨਹੀਂ ਔਂਦਾ, (ਜੋ ਐਸੇ ਕੌਤਕ ਕਰ ਸਕਦਾ ਹੋਵੇ)।

ਭਾਵ ਅਰਥ - ਪ੍ਰਮਾਤਮਾ ਜੋ ਚਾਹੇ ਸੋਈ ਕਰ ਸਕਦਾ ਹੈ। ਉਹ ਅਨਹੋਣੀ ਨੂੰ ਹੋਣੀ ਕਰ ਦੇਣ ਦੀ ਸ਼ਕਤੀ ਵਾਲਾ ਹੈ। ਆਪਣੀ ਸ਼ਕਤੀ ਕੋਲੋਂ ਉਹ, ਉਹੀ ਕੁਛ ਕਰਾਉਂਦਾ ਹੈ, ਜੋ ਉਸ ਦੀ ਆਪਣੀ ਮਰਜ਼ੀ ਹੋਵੇ। ਹੋਰ ਕੋਈ ਦੂਜਾ ਉਸ ਦੀ ਬਰਾਬਰੀ ਕਰਨ ਵਾਲਾ ਨਹੀਂ ਹੈ।

## ੧. ਕਹੁ ਮਾਨੁਖ ਤੇ ਕਿਆ ਹੋਇ ਆਵੈ॥

੨. ਜੋ ਤਿਸੁ ਭਾਵੈ ਸੋਈ ਕਰਾਵੈ॥
੩. ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥
੪. ਜੋ ਤਿਸੁ ਭਾਵੈ ਸੋਈ ਕਰੇਇ॥
੫. ਅਨਜਾਨਤ ਬਿਖਿਆ ਮਹਿ ਰਚੈ॥
੬. ਜੇ ਜਾਨਤ ਆਪਨ ਆਪ ਬਚੈ॥
੭. ਭਰਮੇ ਭੂਲਾ ਦਹ ਦਿਸਿ ਧਾਵੈ॥
੮. ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ॥
੯. ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ॥
੧੦. ਨਾਨਕ ਤੇ ਜਨ ਨਾਮਿ ਮਿਲੇਇ॥੩॥

ਪਦ ਅਰਥ - ਹੋਇ ਆਵੈ = ਬਣ ਔਂਦੀ ਹੈ। ਹਾਥਿ = ਹੱਥ ਵਿਚ (ਵੱਸ ਵਿਚ)। ਅਨਜਾਨਤ = ਬੇ ਸਮਝੀ ਕਰਕੇ। ਬਿਖਿਆ = ਵਿਸ਼ੇ ਵਿਕਾਰਾਂ। ਰਚੈ = ਪ੍ਰੀਤੀ ਕਰਦਾ ਹੈ। ਚਾਰਿ ਕੁੰਟ = ਚਾਰ ਕੂੰਟਾਂ (ਦਿਸ਼ਾਵਾਂ)।

ਤੁਕ ਅਰਥ -

੧. ਦਸੋ! ਮਨੁੱਖ ਤੋਂ ਕਿਹੜੀ ਗੱਲ ਬਣ ਆਉਂਦੀ ਹੈ? ਭਾਵ ਮਨੁੱਖ ਕੁਛ ਨਹੀਂ ਕਰ ਸਕਦਾ।
੨. ਜੋ ਪ੍ਰਮਾਤਮਾ ਨੂੰ ਮਨਜ਼ੂਰ ਹੁੰਦਾ ਹੈ ਸੋਈ ਜੀਵਾਂ ਤੋਂ ਕਰਾਉਂਦਾ ਹੈ।
੩. ਜੇ ਮਨੁੱਖ ਦੇ ਵੱਸ ਵਿਚ ਹੋਵੇ ਤਾਂ ਸਭ ਕੁਛ ਆਪੇ ਹੀ ਸਾਂਭ ਲਵੇ।
੪. ਪਰ ਪ੍ਰਮਾਤਮਾ ਉਹੀ ਕਰਦਾ ਹੈ ਜੋ ਉਸ ਨੂੰ ਭਾਉਂਦਾ ਹੈ (ਕਿਸੇ ਦੀ ਮਨ ਮਰਜ਼ੀ ਨਹੀਂ ਹੋਣ ਦੇਂਦਾ)।

੫. ਇਹ ਜੀਵ ਬੇ ਸਮਝੀ ਕਰਕੇ ਵਿਸ਼ੇ ਵਿਕਾਰਾਂ ਵਿਚ ਪ੍ਰੀਤੀ ਕਰਦਾ ਹੈ।

੬. ਜੇ (ਉਸ ਦੇ ਨਤੀਜੇ ਨੂੰ) ਜਾਣਦਾ ਹੋਵੇ ਤਾਂ ਆਪਣੇ ਆਪ ਹੀ ਬਚ ਜਾਵੇ।

੭. ਭਰਮ ਵਿਚ ਭੁੱਲਾ ਹੋਇਆ ਦਸੀ ਪਾਸੀਂ ਦੌੜਦਾ ਫਿਰਦਾ ਹੈ।

੮. ਛਿਨ ਵਿਚ ਚਹੁੰ ਕੂੰਟਾਂ ਵਿਚ ਫਿਰ ਫਿਰ ਆਉਂਦਾ ਹੈ। (ਇਹ ਜੀਵ ਦਾ ਮਨ)।

੯. ਕਿਰਪਾ ਕਰਕੇ ਜਿਸ ਨੂੰ ਆਪਣੀ ਭਗਤੀ ਦੇਂਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ ਉਹ ਪੁਰਸ਼ ਨਾਮ ਸਿਮਰਨ ਵਿਚ ਜੁੜਿਆ ਰਹਿੰਦਾ ਹੈ।

ਭਾਵ ਅਰਥ - ਮਨੁੱਖ ਦੇ ਆਪਣੇ ਵੱਸ ਦੀ ਗੱਲ ਨਹੀਂ ਹੈ, ਉਹੋ ਕੁਛ ਹੁੰਦਾ ਹੈ ਜੋ ਪ੍ਰਮਾਤਮਾ ਨੂੰ ਮਨਜ਼ੂਰ ਹੋਵੇ। ਅਗਿਆਨਤਾ ਕਰਕੇ ਜੀਵ ਮਾਇਆ ਦੇ ਭਰਮ ਵਿਚ ਭੁਲਾ ਹੋਇਆ ਚਾਰ ਚੁਫੇਰੇ ਭੱਜਾ ਫਿਰਦਾ ਹੈ ਪ੍ਰੰਤੂ ਜੋ ਉਸ ਦੀ ਕਿਰਪਾ ਦ੍ਰਿਸ਼ਟੀ ਕਰਕੇ ਭਗਤੀ ਵਿਚ ਲੱਗ ਜਾਂਦੇ ਹਨ ਉਨ੍ਹਾਂ ਦਾ ਮਨ ਨਾਮ ਸਿਮਰਨ ਵਿਚ ਟਿਕ ਜਾਂਦਾ ਹੈ।



**੧. ਖਿਨ ਮਹਿ ਨੀਚ ਕੀਟ ਕਉ ਰਾਜ॥**
**੨. ਪਾਰਬ੍ਰਹਮ ਗਰੀਬ ਨਿਵਾਜ॥**
**੩. ਜਾਕਾ ਦ੍ਰਿਸਟਿ ਕਛੂ ਨ ਆਵੈ॥**
**੪. ਤਿਸੁ ਤਤਕਾਲ ਦਹ ਦਿਸ ਪ੍ਰਗਟਾਵੈ॥**
**੫. ਜਾ ਕਉ ਅਪੁਨੀ ਕਰੈ ਬਖਸੀਸ॥**
**੬. ਤਾ ਕਾ ਲੇਖਾ ਨ ਗਨੈ ਜਗਦੀਸ॥**

# ੭. ਜੀਉ ਪਿੰਡੁ ਸਭ ਤਿਸ ਕੀ ਰਾਸਿ॥
# ੮. ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ॥
# ੯. ਅਪਨੀ ਬਣਤ ਆਪਿ ਬਨਾਈ॥
# ੧੦. ਨਾਨਕ ਜੀਵੈ ਦੇਖਿ ਬਡਾਈ॥੪॥

ਪਦ ਅਰਥ–ਕੀਟ = ਕੀੜਾ। ਨਿਵਾਜ = ਵੱਡਿਆਉਣ ਵਾਲਾ। ਦ੍ਰਿਸਟਿ = ਨਜ਼ਰ ਵਿਚ। ਪ੍ਰਗਟਾਵੈ = ਪ੍ਰਗਟ ਕਰ ਦੇਂਦਾ ਹੈ।

ਤੁਕ ਅਰਥ –

੧. ਪ੍ਰਮਾਤਮਾ ਇਕ ਖਿਨ ਪਲ ਵਿਚ ਕੀੜੇ (ਨਾਚੀਜ਼ ਪੁਰਸ਼) ਨੂੰ ਰਾਜ ਦੇ ਦੇਂਦਾ ਹੈ।

ਜੈਸਾ ਕਿ ਬੱਚਾ ਸੱਕਾ, ਇਕ ਨਾਨਬਾਈ ਜਿਸ ਨੇ ਕਾਬਲ ਦੇ ਤਖਤ ਉਤੇ ਬੈਠਕੇ ਹਕੂਮਤ ਕੀਤੀ ਅਤੇ ਬਾਦਸ਼ਾਹ ਅਖਵਾਇਆ। ਇਸ ਦਾ ਨਾਮ ਤਾਂ ਕੁਛ ਹੋਰ ਸੀ ਪਰ ਸੱਕੇ ਦਾ ਪੁੱਤਰ ਹੋਣ ਕਾਰਨ ਇਸ ਨੂੰ ਲੋਕ ਬੱਚਾ ਸੱਕਾ ਹੀ ਆਖਣ ਲੱਗ ਪਏ ਸਨ। ਇਹ ਪਿਸ਼ਾਵਰ ਸ਼ਹਿਰ ਵਿਚ ਇਕ ਨਾਨਬਾਈ ਦਾ ਹੋਟਲ ਕਰਦਾ ਸੀ। ਜਦ ਮੌਲਵੀਆਂ ਨੇ ਕਾਬਲ ਦੇ ਬਾਦਸ਼ਾਹ ਇਮਾਨੁੱਲਾ ਨੂੰ ਉਸ ਦੀ ਯੂਰਪ ਯਾਤਰਾ ਸਮੇਂ ਕਾਫਰ ਦਾ ਫਤਵਾ ਲਾ ਕੇ ਰਿਆਇਆ ਨੂੰ ਉਸ ਦੇ ਬਰਖਿਲਾਫ ਭੜਕਾ ਦਿੱਤਾ ਤਾਂ ਉਸ ਨੂੰ ਰਾਤੋ ਰਾਤ ਹੀ ਕਾਬਲ ਛੱਡ ਕੇ ਤੁਰਕੀ ਵਿਚ ਜਾ ਪਨਾਹ ਲੈਣੀ ਪਈ। ਕਾਬਲ ਦਾ ਤਖਤ ਖਾਲੀ ਹੋ ਗਿਆ ਤੇ ਉਸ ਦਾ ਕੋਈ ਵਾਰਸ ਮੁਲਕ ਦੀ ਵਾਗ ਡੋਰ ਨਾ ਸੰਭਾਲ ਸਕਿਆ। ਤਦ ਇਸ ਬੱਚੇ ਸੱਕੇ ਨੇ ਪਿਸ਼ਾਵਰ ਤੋਂ ਉਠ ਕੇ ਆਪਣੇ ਰਸੂਖ ਨਾਲ ਕੁਛ ਪਠਾਣ ਕਬੀਲੇ ਆਪਣੇ ਨਾਲ ਮਿਲਾ ਕੇ ਕਾਬਲ ਦੇ ਤਖਤ ਉਤੇ ਕਬਜ਼ਾ ਕਰ ਲਿਆ। ਪੰਜ ਛੇ ਸਾਲ ਇਸ ਨੇ ਬੜੇ ਰੋਅਬ ਨਾਲ ਹਕੂਮਤ ਕੀਤੀ ਅਤੇ ਫਿਰ ਇਮਾਨੁੱਲਾ

ਦਾ ਚਾਚਾ ਨਾਦਰ ਸ਼ਾਹ ਜਿਸ ਨੂੰ ਮੁਲਕ ਬਦਰ ਕਰਕੇ ਇਮਾਨੁੱਲਾ ਨੇ ਕਢਿਆ ਹੋਇਆ ਸੀ, ਉਸ ਨੇ ਫਰਾਂਸ ਤੋਂ ਆਣ ਕੇ ਆਪਣੇ ਕਬੀਲੇ ਦੀ ਸਹਾਇਤਾ ਨਾਲ ਫੌਜ ਜੋੜ ਕੇ ਬੱਚਾ ਸੱਕਾ ਨੂੰ ਗੋਲੀ ਨਾਲ ਉਡਾ ਦਿੱਤਾ ਅਤੇ ਆਪ ਤਖਤ ਉਤੇ ਬੈਠਾ। ਨਾਦਰ ਸ਼ਾਹ ਦੇ ਪਿਛੋਂ ਉਸ ਦਾ ਪੁੱਤਰ ਜਾਹਰ ਸ਼ਾਹ ਕਾਬਲ ਦੇ ਤਖਤ ਉਤੇ ਹੁਣ ਰਾਜ ਕਰ ਰਿਹਾ ਹੈ।

ਪ੍ਰਮਾਣ - ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥ ਰੀਤੇ ਭਰੇ, ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥

(ਬਿਹਾਗੜਾ ਮ: ੯)

੨. ਪਾਰਬ੍ਰਹਮ ਗਰੀਬਾਂ ਨੂੰ ਵਡਿਆਈ ਦੇਣ ਵਾਲਾ ਹੈ। ਜੈਸਾ ਕਿ ਪਟਿਆਲਾ, ਨਾਭਾ ਤੇ ਜੀਂਦ ਦੇ ਵੱਡੇ ਬਾਬਾ ਫੂਲ ਨੂੰ ਸਤਿਗੁਰੂ ਹਰਿ ਰਾਏ ਜੀ ਨੇ ਉਸ ਦੇ ਭੁਖ ਦੇ ਦੁਖੋਂ ਆਪ ਜੀ ਦੇ ਅੱਗੇ ਢਿੱਡ ਵਜਾਉਣ ਕਰਕੇ, ਰਾਜ ਭਾਗ ਦਾ ਵਰ ਦੇ ਦਿੱਤਾ ਸੀ, ਇਹ ਤਿੰਨੇ ਰਿਆਸਤਾਂ "ਫੂਲਕੀਆਂ" ਅਖਵਾਉਂਦੀਆਂ ਹਨ। ਪਰ ਹੁਣ ਕਾਂਗਰਸ ਰਾਜ ਦੇ ਸਮੇਂ ਭਾਰਤ ਵਿਚ ਮਿਲ ਗਈਆਂ ਹਨ।

੩. ਜਿਸ ਦਾ ਕੁਛ ਵੀ ਨਜ਼ਰ ਨਾ ਆਉਂਦਾ ਹੋਵੇ।

੪. ਉਸ ਨੂੰ ਛਿਨ ਭਰ ਵਿਚ ਦਸੀਂ ਪਾਸੀਂ ਪ੍ਰਗਟ ਕਰ ਦੇਂਦਾ ਹੈ।

੫. ਜਿਸ ਨੂੰ ਆਪਣੀ ਬਖਸ਼ਿਸ਼ ਕਰਦਾ ਹੈ।

੬. ਜਗਤ ਦਾ ਮਾਲਕ ਵਾਹਿਗੁਰੂ ਉਸ ਦਾ ਲੇਖਾ ਨਹੀਂ ਗਿਣਦਾ ਯਥਾ - ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥

(ਸੋਰਠਿ ਮ: ੫ ਪੰਨਾ ੬੧੯)

੭. ਜਿੰਦ ਤੇ ਸਰੀਰ ਸਭ ਉਸ ਪ੍ਰਮਾਤਮਾ ਦੀ (ਦਿੱਤੀ ਹੋਈ) ਪੂੰਜੀ ਹਨ।

੮. ਹਰ ਇਕ ਸਰੀਰ ਅੰਦਰ ਪੂਰਨ ਬ੍ਰਹਮ ਦਾ ਪ੍ਰਕਾਸ਼ (ਉਸ ਦੀ ਜੋਤੀ ਪ੍ਰਕਾਸ਼ਮਾਨ) ਹੈ।

੯. ਆਪਣੀ ਘਾੜਤ ਉਸ ਨੇ ਆਪ ਹੀ ਘੜੀ ਹੈ। ਅਰਥਾਤ ਉਹ ਆਪ ਆਪਣੇ ਆਪ ਤੋਂ ਹੀ ਪ੍ਰਗਟ ਹੈ, ਕਿਸੇ ਦਾ ਬਣਾਇਆ ਹੋਇਆ ਨਹੀਂ ਬਣਿਆ। ਅਥਵਾ ਆਪਣੀ ਸ੍ਰਿਸ਼ਟੀ ਦੀ ਰਚਨਾ ਉਸ ਨੇ ਆਪ ਹੀ ਰਚੀ ਹੈ, ਕਿਸੇ ਪਾਸੋਂ ਤਿਆਰ ਨਹੀਂ ਕਰਵਾਈ।

੧੦. ਗੁਰੂ ਜੀ ਕਥਨ ਕਰਦੇ ਹਨ - ਕਿ ਪ੍ਰਭੂ ਦੀ ਐਸੀ ਮਹਿਮਾ ਨੂੰ ਵੇਖ ਕੇ ਮੈਂ ਜੀਉਂਦਾ ਹਾਂ। ਅਰਥਾਤ ਉਸ ਦੀ ਮਹਿਮਾ ਮੇਰੇ ਪ੍ਰਾਣਾਂ ਦਾ ਅਧਾਰ ਹੈ।

ਯਥਾ: -

੧. ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥ (ਪੰਨਾ ੭੬੨)

੨. ਆਖਾ ਜੀਵਾ ਵਿਸਰੈ ਮਰਿ ਜਾਉ॥ (ਪੰਨਾ ੩੪੯)



ਭਾਵ ਅਰਥ - ਪ੍ਰਮਾਤਮਾ ਜਿਸ ਤੇ ਕਿਰਪਾ ਕਰੇ ਉਸ ਨੂੰ ਛਿਨ ਵਿਚ ਨਿਹਾਲ ਕਰ ਦੇਂਦਾ ਹੈ, ਸਭ ਕੁਛ ਜੀਉ ਪਿੰਡ ਦਾ ਉਹੀ ਮਾਲਕ ਹੈ। ਸਾਰੇ ਉਸ ਦੀ ਜੋਤ ਦਾ ਪ੍ਰਕਾਸ਼ ਹੈ, ਸ੍ਰਿਸ਼ਟੀ ਦਾ ਕਰਤਾ ਧਰਤਾ ਉਹ ਆਪ ਹੀ ਹੈ। ਭਗਤਾਂ ਦਾ ਜੀਵਨ ਉਸ ਦੇ ਨਾਮ ਦੇ ਆਸਰੇ ਹੁੰਦਾ ਹੈ।

**੧. ਇਸ ਕਾ ਬਲੁ ਨਾਹੀ ਇਸੁ ਹਾਥ॥**
**੨. ਕਰਨ ਕਰਾਵਨ ਸਰਬ ਕੋ ਨਾਥ॥**
**੩. ਆਗਿਆਕਾਰੀ ਬਪੁਰਾ ਜੀਉ॥**
**੪. ਜੋ ਤਿਸੁ ਭਾਵੈ ਸੋਈ ਫੁਨਿ ਥੀਉ॥**

੫. ਕਬਹੂ ਊਚ ਨੀਚ ਮਹਿ ਬਸੈ॥
੬. ਕਬਹੂ ਸੋਗ ਹਰਖ ਰੰਗਿ ਹਸੈ॥
੭. ਕਬਹੂ ਨਿੰਦ ਚਿੰਦ ਬਿਉਹਾਰ॥
੮. ਕਬਹੂ ਊਭ ਅਕਾਸ ਪਇਆਲ॥
੯. ਕਬਹੂ ਬੇਤਾ ਬ੍ਰਹਮ ਬੀਚਾਰ॥
੧੦. ਨਾਨਕ ਆਪਿ ਮਿਲਾਵਣਹਾਰ॥੫॥

ਪਦ ਅਰਥ - ਇਸ ਕਾ = ਇਸ ਜੀਵ ਦਾ। ਨਾਥ = ਮਾਲਕ ਵਾਹਿਗੁਰੂ ਅਕਾਲ ਪੁਰੱਖ। ਆਗਿਆਕਾਰੀ = ਹੁਕਮੀ ਬੰਦਾ, ਹੁਕਮ ਵਿਚ ਚਲਣ ਵਾਲਾ। ਬਪੁਰਾ = ਵਿਚਾਰਾ। ਫੁਨਿ = ਫੇਰ। ਥੀਉ = ਹੁੰਦਾ ਹੈ। ਕਬਹੂ = ਕਦੀ। ਹਰਖ = ਖੁਸ਼ੀ। ਚਿੰਦ = ਚਿੰਤਾ। ਊਭ = ਉਚਾ। ਪਇਆਲ = ਪਤਾਲ। ਬੇਤਾ = ਜਾਨਣ ਵਾਲਾ।

ਤੁਕ ਅਰਥ -

੧. ਇਸ ਜੀਵ ਦਾ ਜ਼ੋਰ ਇਸ ਦੇ ਆਪਣੇ ਹੱਥ ਵਿਚ ਨਹੀਂ ਹੈ।
੨. ਸਭ ਕੁਛ ਕਰਨ ਕਰਾਵਣ ਵਾਲਾ ਸਭ ਦਾ ਮਾਲਕ ਪ੍ਰਮਾਤਮਾ ਆਪ ਹੈ।
੩. ਇਹ ਜੀਵ ਵਿਚਾਰਾ ਤਾਂ ਹੁਕਮੀ ਬੰਦਾ ਹੈ।
੪. ਉਸ ਪ੍ਰਮਾਤਮਾ ਨੂੰ ਜੋ ਭਾਉਂਦਾ ਹੈ ਸੋਈ ਹੁੰਦਾ ਹੈ।
੫. ਇਹ ਜੀਵ ਕਦੀ ਉੱਚੀ ਅਤੇ ਕਦੀ ਨੀਵੀਂ ਦਸ਼ਾ ਵਿਚ ਵੱਸਦਾ ਹੈ, ਅਤੇ
੬. ਕਦੇ ਗਮੀ ਤੇ ਖੁਸ਼ੀ ਦੇ ਰੰਗਾਂ ਵਿਚ ਹੱਸਦਾ ਹੈ।
੭. ਕਦੀ ਇਸ ਜੀਵ ਦਾ ਪਰਾਈ ਨਿੰਦਿਆ ਤੇ ਚਿੰਤਾ ਵਾਲਾ ਵਿਹਾਰ

ਹੁੰਦਾ ਹੈ।

੮. ਕਦੀ ਇਹ ਉੱਚਾ ਅਕਾਸ਼ ਵਿਚ ਚੜ੍ਹ ਜਾਂਦਾ ਹੈ ਤੇ ਕਦੀ ਨੀਵਾਂ ਪਤਾਲ ਵਿਚ ਡਿੱਗ ਪੈਂਦਾ ਹੈ।

ਯਥਾ-ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥
(ਪੰਨਾ ੮੭੬)

੯. ਕਦੀ ਇਹ ਬ੍ਰਹਮ ਦੀ ਵੀਚਾਰ ਦੇ ਜਾਨਣ ਵਾਲਾ ਹੁੰਦਾ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ ਕਿ ਆਪਣੇ ਨਾਲ ਇਸ ਨੂੰ ਮੇਲਣ ਵਾਲਾ ਪ੍ਰਮਾਤਮਾ ਆਪ ਹੀ ਹੈ।

ਭਾਵ ਅਰਥ - ਇਸ ਜੀਵ ਦੇ ਆਪਣੇ ਹੱਥ ਵੱਸ ਕੁਛ ਨਹੀਂ ਹੈ, ਪ੍ਰਮਾਤਮਾ ਜੋ ਸਭ ਦਾ ਮਾਲਕ ਹੈ, ਸਭ ਕਰਨਾ ਕਰਾਉਣਾ ਉਸ ਦੇ ਹੁਕਮ ਅੰਦਰ ਹੈ। ਇਹ ਜੀਵ ਵਿਚਾਰਾ ਤਾਂ ਕਦੀ ਕੁਛ ਚੰਗਾ ਸੋਚਦਾ ਹੈ ਤੇ ਕਦੀ ਕੁਛ ਮੰਦਾ। ਕਦੀ ਖੁਸ਼ੀ ਨਾਲ ਫੁਲਿਆ ਨਹੀਂ ਸਮਾਉਂਦਾ ਤੇ ਕਦੀ ਗਮੀ ਨਾਲ ਨਿਢਾਲ ਹੋ ਜਾਂਦਾ ਹੈ। ਅਤੇ ਕਦੀ ਬ੍ਰਹਮ ਦੀ ਵਿਚਾਰ ਕਰਨ ਲੱਗ ਜਾਂਦਾ ਹੈ। ਪ੍ਰਮਾਤਮਾ ਜਿਸ ਨੂੰ ਚਾਹੇ ਆਪਣੀ ਸਿਫਤ ਸਲਾਹ ਦੁਆਰਾ ਆਪਣੇ ਨਾਲ ਮੇਲ ਲੈਂਦਾ ਹੈ। ਉਹ ਆਪ ਹੀ ਆਪਣੇ ਨਾਲ ਅਭੇਦ ਕਰਨ ਵਾਲਾ ਹੈ।

**੧. ਕਬਹੂ ਨਿਰਤਿ ਕਰੈ ਬਹੁ ਭਾਤਿ॥**
**੨. ਕਬਹੂ ਸੋਇ ਰਹੈ ਦਿਨੁ ਰਾਤਿ॥**
**੩. ਕਬਹੂ ਮਹਾ ਕ੍ਰੋਧ ਬਿਕਰਾਲ॥**
**੪. ਕਬਹੂੰ ਸਰਬ ਕੀ ਹੋਤ ਰਵਾਲ॥**

# ੫. ਕਬਹੂ ਹੋਇ ਬਹੈ ਬਡ ਰਾਜਾ॥
# ੬. ਕਬਹੂ ਭੇਖਾਰੀ ਨੀਚ ਕਾ ਸਾਜਾ॥
# ੭. ਕਬਹੂ ਅਪਕੀਰਤਿ ਮਹਿ ਆਵੈ॥
# ੮. ਕਬਹੂ ਭਲਾ ਭਲਾ ਕਹਾਵੈ॥
# ੯. ਜਿਉ ਪ੍ਰਭੁ ਰਾਖੈ ਤਿਵ ਹੀ ਰਹੈ॥
# ੧੦. ਗੁਰ ਪ੍ਰਸਾਦਿ ਨਾਨਕ ਸਚੁ ਕਹੈ॥੬॥

ਪਦ ਅਰਥ - ਨਿਰਤਿ = ਨਾਚ। ਬਿਕਰਾਲ = ਭਿਆਨਕ। ਰਵਾਲ = ਚਰਨ ਧੂੜ। ਸਾਜਾ = ਸਾਜ (ਬਾਣਾ) ਬਣਾ ਲੈਂਦਾ ਹੈ। ਅਪਕੀਰਤਿ = ਨਿੰਦਿਆ। ਗੁਰ ਪ੍ਰਸਾਦਿ = ਗੁਰੂ ਦੀ ਕਿਰਪਾ ਨਾਲ।



ਤੁਕ ਅਰਥ -

੧. ਕਦੇ ਇਹ ਜੀਵ ਬਹੁਤ ਤਰ੍ਹਾਂ ਦਾ ਨਾਚ ਕਰਦਾ ਹੈ। (ਮਾਇਆ ਦੇ ਵਿਹਾਰਾਂ ਵਿਚ)

੨. ਕਦੇ ਦਿਨ ਰਾਤ ਸੁੱਤਾ ਹੀ ਰਹਿੰਦਾ ਹੈ। (ਪ੍ਰਮਾਤਮਾ ਦੇ ਭਜਨ ਸਿਮਰਨ ਵਲੋਂ)।

੩. ਕਦੇ ਬਹੁਤ ਭਿਆਨਕ ਕਰੋਧਵਾਨ ਹੁੰਦਾ ਹੈ। (ਹਉਮੈ ਦੇ ਰੋਗ ਕਰਕੇ)।

੪. ਕਦੇ ਸਾਰਿਆਂ ਦੀ ਚਰਨ ਧੂੜੀ ਹੁੰਦਾ ਹੈ (ਆਪਣੇ ਮਤਲਬ ਵਾਸਤੇ)।

੫. ਕਦੇ ਵੱਡਾ ਰਾਜਾ ਬਣ ਬੈਠਦਾ ਹੈ (ਆਪਣੀ ਵਡਿਆਈ ਦੀ ਹਉਮੈ ਵਿਚ)।

੬. ਕਦੇ ਮੰਗਤਾ ਬਣ ਕੇ ਨੀਚਾਂ ਦਾ ਬਾਣਾ ਬਣਾ ਲੈਂਦਾ ਹੈ। (ਜਦੋਂ ਕੋਈ ਵੱਸ ਨ ਚਲੇ)।

੭. ਕਦੇ ਨਿੰਦਿਆ ਕਰਨ ਵਿਚ ਆ ਜਾਂਦਾ ਹੈ। (ਖੋਟੇ ਕੰਮ ਕਰਕੇ)।

੮. ਕਦੇ ਚੰਗਾ ਅਖਵਾਉਣ ਲੱਗ ਪੈਂਦਾ ਹੈ। (ਨੇਕ ਕੰਮ ਕਰਕੇ)।

੯. ਜਿਸ ਤਰ੍ਹਾਂ ਪ੍ਰਮਾਤਮਾ ਰੱਖੇ ਉਸੀ ਤਰ੍ਹਾਂ ਇਹ ਰਹਿੰਦਾ ਹੈ।

੧੦. ਗੁਰੂ ਦੀ ਕਿਰਪਾ ਨਾਲ ਨਾਨਕ ਇਹ ਸੱਚੀ ਵਾਰਤਾ ਕਹਿੰਦਾ ਹੈ।

ਭਾਵ ਅਰਥ - ਇਸ ਪਉੜੀ ਵਿਚ ਜੀਵ ਦੇ ਮਨ ਦੀ ਅਵਸਥਾ ਦਾ ਵਰਨਣ ਹੈ। ਕਦੀ ਇਹ ਮਾਇਆ ਇਕੱਠੀ ਕਰਨ ਵਾਸਤੇ ਕਈ ਤਰ੍ਹਾਂ ਦੇ ਨਾਚ ਕਰਦਾ ਹੈ। ਕਦੀ ਅਗਿਆਨਤਾ ਦੀ ਨੀਂਦ ਵਿਚ ਸੁਤਾ ਰਹਿੰਦਾ ਹੈ। ਕਦੀ ਹੰਕਾਰ ਵਿਚ ਆਣਕੇ ਵੱਡਾ ਬਣ ਬੈਠਦਾ ਹੈ ਤੇ ਕਦੇ ਨਿੰਮ੍ਰਤਾ ਧਾਰਨ ਕਰਕੇ ਆਪਣੇ ਆਪ ਨੂੰ ਸਭ ਦੀ ਖਾਕ ਸਮਝਦਾ ਹੈ। ਕਦੀ ਰਾਜਿਆਂ ਦੀ ਤਰ੍ਹਾਂ ਲੋਕਾਂ ਨੂੰ ਦਾਨ ਕਰਨ ਲੱਗ ਪੈਂਦਾ ਹੈ। ਅਤੇ ਕਦੀ ਮੰਗਤਿਆਂ ਵਾਂਗੂੰ ਲੋਕਾਂ ਤੋਂ ਮੰਗਣ ਲੱਗ ਪੈਂਦਾ ਹੈ। ਕਦੇ ਬੁਰੇ ਕਰਮ ਕਰਕੇ ਲੋਕਾਂ ਦੀ ਨਿੰਦਿਆ ਵਿਚ ਆ ਜਾਂਦਾ ਹੈ ਅਤੇ ਕਦੀ ਚੰਗੇ ਕਰਮ ਕਰਕੇ ਲੋਕਾਂ ਤੋਂ ਚੰਗਾ ਅਖਵਾਉਂਦਾ ਹੈ। ਸੱਚੀ ਗੱਲ ਤਾਂ ਇਹ ਹੈ ਕਿ ਇਸ ਵਿਚਾਰੇ ਦੇ ਕੀ ਵੱਸ ਹੈ, ਜਿਸ ਹਾਲਤ ਵਿਚ ਪ੍ਰਮਾਤਮਾ ਇਸ ਨੂੰ ਰੱਖਦਾ ਹੈ, ਉਸੇ ਵਿਚ ਹੀ ਰਹਿੰਦਾ ਹੈ।



ਯਥਾ - ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥
(ਗਉੜੀ ਮ: ੫ ਪੰਨਾ ੨੦੬ ) (ਸਾਰਾ ਸ਼ਬਦ ਵੇਖੋ)

**੧. ਕਬਹੂ ਹੋਇ ਪੰਡਿਤੁ ਕਰੇ ਬਖ੍ਯ੍ਾਨੁ ॥**
**੨. ਕਬਹੂ ਮੋਨਿ ਧਾਰੀ ਲਾਵੈ ਧਿਆਨੁ ॥**

੩. ਕਬਹੂ ਤਟ ਤੀਰਥ ਇਸਨਾਨ ॥
੪. ਕਬਹੂ ਸਿਧ ਸਾਧਿਕ ਮੁਖਿ ਗਿਆਨ ॥
੫. ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ॥
੬. ਅਨਿਕ ਜੋਨਿ ਭਰਮੈ ਭਰਮੀਆ ॥
੭. ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥
੮. ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥
੯. ਜੋ ਤਿਸੁ ਭਾਵੈ ਸੋਈ ਹੋਇ ॥
੧੦. ਨਾਨਕ ਦੂਜਾ ਅਵਰੁ ਨ ਕੋਇ ॥ ੭ ॥

ਪਦ ਅਰਥ - ਤਟ = ਕਿਨਾਰੇ। ਸਾਧਿਕ = ਸਾਧਨਾ ਕਰਨ ਵਾਲੇ। ਹਸਤਿ = ਹਾਥੀ। ਪਤੰਗ = ਉੱਡਣ ਵਾਲਾ ਭੰਬਟ, ਕੀੜਾ। ਭਰਮੀਆ = ਭਰਮਾਇਆ ਹੋਇਆ। ਨਾਨਾ = ਅਨੇਕ ਪ੍ਰਕਾਰ ਦੇ। ਸ੍ਵਾਗੀ = ਸਾਂਗ ਧਾਰਨ ਵਾਲਾ।

ਤੁਕ ਅਰਥ -

੧. ਕਦੀ ਇਹ ਜੀਵ ਪੰਡਿਤ ਹੋ ਕੇ ਗਿਆਨ ਦਾ ਉਪਦੇਸ਼ ਕਰਦਾ ਹੈ।
੨. ਕਦੀ ਚੁਪ ਧਾਰਨ ਕਰ ਕੇ ਸਮਾਧੀਆਂ ਲਾਉਂਦਾ ਹੈ।
੩. ਕਦੀ ਤੀਰਥਾਂ ਦੇ ਕਿਨਾਰਿਆਂ ਤੇ ਇਸ਼ਨਾਨ ਕਰਦਾ ਹੈ।
੪. ਕਦੀ ਸਿਧ ਹੋ ਕੇ ਸਾਧਿਕਾਂ ਨੂੰ ਮੂੰਹੋਂ ਸਾਧਨਾ ਕਰਨ ਦਾ ਗਿਆਨ ਉਪਦੇਸ਼ ਦੇਂਦਾ ਹੈ।
੫. ਕਦੀ ਇਹ ਕੀੜੀ ਤੇ ਪਤੰਗਾ ਆਦਿਕ ਜੀਵ ਹੁੰਦਾ ਹੈ। ਅਰਥਾਤ ਇਹਨਾਂ ਜੂਨਾਂ ਨੂੰ ਭੋਗਦਾ ਫਿਰਦਾ ਹੈ।

੬. ਇਸ ਤਰ੍ਹਾਂ ਅਗਿਆਨ ਕਰਕੇ ਭਰਮ ਦਾ ਭਰਮਾਇਆ ਹੋਇਆ ਅਨੇਕ ਜੂਨਾਂ ਵਿਚ ਭਰਮਦਾ ਰਹਿੰਦਾ ਹੈ।

੭. ਸਾਂਗ ਧਾਰਨ ਵਾਲੇ ਵਾਂਗੂੰ ਅਨੇਕ ਤਰ੍ਹਾਂ ਦੇ ਰੂਪ ਧਾਰਨ ਕਰਕੇ ਵਿਖਾਉਂਦਾ ਹੈ।

੮. ਜਿਵੇਂ ਪ੍ਰਭੂ ਨੂੰ ਭਾਉਂਦਾ ਹੈ ਉਸੇ ਤਰ੍ਹਾਂ ਹੀ ਇਸ ਨੂੰ ਨਚਾਉਂਦਾ ਹੈ।

੯. ਜੋ ਉਸ (ਪ੍ਰਮਾਤਮਾ) ਨੂੰ ਭਾਉਂਦਾ ਹੈ ਸੋਈਓ ਹੁੰਦਾ ਹੈ।

੧੦. ਗੁਰੂ ਜੀ ਕਹਿੰਦੇ ਹਨ, ਹੋਰ ਕੋਈ ਦੂਜਾ ਇਸ ਤਰ੍ਹਾਂ ਦਾ ਨਹੀਂ ਹੈ। (ਜਿਸ ਦੀ ਇੱਛਾ ਅਨੁਸਾਰ ਸਭ ਕੁਛ ਹੁੰਦਾ ਹੋਵੇ।)

ਭਾਵ ਅਰਥ - ਇਹ ਜੀਵ ਕਦੀ ਗਿਆਨਵਾਨ ਉਪਦੇਸ਼ਕ ਬਣ ਜਾਂਦਾ ਹੈ, ਕਦੀ ਸਮਾਧੀਆਂ ਲਾ ਬੈਠਦਾ ਹੈ, ਕਦੀ ਤੀਰਥਾਂ ਤੇ ਇਸ਼ਨਾਨ ਕਰਦਾ ਫਿਰਦਾ ਹੈ ਤੇ ਕਦੀ ਸਿਧ ਹੋ ਕੇ ਸਾਧਨਾ ਕਰਨ ਦਾ ਉਪਦੇਸ਼ ਕਰਦਾ ਹੈ। ਕਦੀ ਚੋਰਾਸੀ ਲੱਖ ਜੂਨਾਂ ਦੇ ਗੇੜ ਵਿਚ ਪੈ ਕੇ ਨਕਲੀਆਂ ਵਾਂਗੂੰ ਕਈ ਪ੍ਰਕਾਰ ਦੇ ਰੂਪ ਧਾਰਨ ਕਰਦਾ ਹੈ। ਪਰ ਇਸ ਦੇ ਆਪਣੇ ਵੱਸ ਕੁਛ ਨਹੀਂ ਹੈ, ਇਸ ਦੇ ਕਰਮਾਂ ਅਨੁਸਾਰ ਇਸ ਨੂੰ ਸਭ ਕੁਛ ਪ੍ਰਮਾਤਮਾ ਭੁਗਤਾਉਂਦਾ ਹੈ। ਪ੍ਰਮਾਤਮਾ ਦੀ ਇੱਛਾ ਸਭ ਤੋਂ ਪ੍ਰਬਲ ਹੈ।

**੧. ਕਬਹੂ ਸਾਧਸੰਗਤਿ ਇਹੁ ਪਾਵੈ॥**
**੨. ਉਸੁ ਅਸਥਾਨ ਤੇ ਬਹੁਰਿ ਨ ਆਵੈ॥**
**੩. ਅੰਤਰਿ ਹੋਇ ਗਿਆਨ ਪਰਗਾਸੁ॥**
**੪. ਉਸੁ ਅਸਥਾਨ ਕਾ ਨਹੀ ਬਿਨਾਸੁ॥**
**੫. ਮਨ ਤਨ ਨਾਮਿ ਰਤੇ ਇਕ ਰੰਗਿ ॥**
**੬. ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥**

# ੭. ਜਿਉ ਜਲ ਮਹਿ ਜਲੁ ਆਇ ਖਟਾਨਾ॥
# ੮. ਤਿਉ ਜੋਤੀ ਸੰਗਿ ਜੋਤਿ ਸਮਾਨਾ॥
# ੯. ਮਿਟਿ ਗਏ ਗਵਨ ਪਾਏ ਬਿਸ੍ਰਾਮ॥
# ੧੦. ਨਾਨਕ ਪ੍ਰਭ ਕੈ ਸਦ ਕੁਰਬਾਨ॥੮॥੧੧॥

ਪਦ ਅਰਥ - ਇਹੁ = ਇਹ ਜੀਵ। ਅਸਥਾਨ = ਥਾਂ ਟਿਕਾਣਾ। ਬਿਨਾਸੁ = ਨਾਸ। ਖਟਾਨਾ = ਮਿਲ ਜਾਣਾ, ਸਮਾ ਜਾਣਾ। ਗਵਨ = ਆਉਣਾ ਜਾਣਾ, (ਜੰਮਣ ਮਰਣ) ਦੇ ਫੇਰੇ।

ਤੁਕ ਅਰਥ -

੧. ਕਦੀ ਇਹ ਜੀਵ ਸਾਧ ਸੰਗਤ ਵਿਚ ਪ੍ਰਾਪਤ ਹੁੰਦਾ ਹੈ।

੨. ਉਸ ਥਾਂ ਤੋਂ ਫੇਰ ਵਾਪਸ ਨਹੀਂ ਆਉਂਦਾ।

੩. ਕਿਉਂਕਿ ਇਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।

੪. ਉਸ ਗਿਆਨ ਅਵਸਥਾ ਦਾ ਨਾਸ ਨਹੀਂ ਹੁੰਦਾ ।

੫. ਜਿਨ੍ਹਾਂ ਦੇ ਮਨ ਤੇ ਤਨ (ਸਰੀਰ) ਦੋਵੇਂ ਹੀ ਇਕ ਨਾਮ ਦੇ ਰੰਗ ਵਿਚ ਰੰਗੇ ਰਹਿੰਦੇ ਹਨ।

੬. ਉਹ ਸਦਾ ਹੀ ਪ੍ਰਮਾਤਮਾ ਦੇ ਰੰਗ ਵਿਚ ਵੱਸਦੇ ਹਨ।

੭. ਜਿਸ ਤਰ੍ਹਾਂ ਪਾਣੀ ਵਿਚ ਪਾਣੀ ਆ ਕੇ ਮਿਲ ਜਾਂਦਾ ਹੈ।

੮. ਉਸ ਤਰ੍ਹਾਂ (ਜੋਤੀ) ਪ੍ਰਮੇਸ਼ਰ ਨਾਲ (ਜੋਤਿ) ਇਹ ਜੋਤਿ ਸਮਾ ਜਾਂਦੀ ਹੈ।

੯. (ਇਸ ਜੀਵ ਦੇ) ਜੰਮਣ ਮਰਣ ਦੇ ਗੇੜੇ ਮੁਕ ਜਾਂਦੇ ਹਨ ਤੇ ਇਕ ਥਾਂ ਟਿਕਾਉ ਪਾ ਲੈਂਦਾ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ - ਐਸੇ (ਜੋਤੀ ਸਰੂਪ) ਵਾਹਿਗੁਰੂ ਤੋਂ ਸਦਾ ਬਲਿਹਾਰ ਜਾਈਏ।

ਭਾਵ ਅਰਥ - ਸਤਸੰਗਤ ਵਿਚ ਮਿਲਕੇ ਬੈਠਣ ਨਾਲ ਸੱਚ ਦਾ ਉਪਦੇਸ਼ ਸੁਣਕੇ ਮਨ ਟਿਕ ਕੇ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਂਦਾ ਹੈ। ਇਸ ਅਵਸਥਾ ਵਿਚ ਜੀਵ ਦੇ ਹਿਰਦੇ ਅੰਦਰ ਆਪਣੇ ਸਰੂਪ ਦਾ ਗਿਆਨ ਹੋ ਜਾਂਦਾ ਹੈ ਅਤੇ ਜੰਮਣ ਮਰਣ ਦੀ ਅਵਸਥਾ ਮਿਟ ਜਾਂਦੀ ਹੈ।

## - ਬਾਰ੍ਵੀਂ ਅਸਟਪਦੀ -

## ਸਲੋਕੁ ॥

**ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥**
**ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥੧॥**

ਪਦ ਅਰਥ - ਮਸਕੀਨੀਆ = ਗਰੀਬ। ਆਪੁ = ਆਪਾ ਭਾਵ। ਨਿਵਾਰਿ = ਮਿਟਾ ਕੇ। ਤਲੇ = ਹੇਠਾਂ, ਨੀਵਾਂ ਹੋ ਜਾਂਦਾ ਹੈ। ਗਰਬਿ = ਹੰਕਾਰ ਵਿਚ। ਗਲੇ = ਗਲ ਗਏ।



ਤੁਕ ਅਰਥ -

੧. ਗਰੀਬੀ ਧਾਰਨ ਵਾਲਾ ਸੁਖੀ ਵੱਸਦਾ ਹੈ। ਉਹ ਆਪਾ ਭਾਵ ਮਿਟਾ ਕੇ ਨੀਵਾਂ ਹੋ ਕੇ ਰਹਿੰਦਾ ਹੈ।

ਸਾਖੀ - ਜੈਸਾ ਕਿ ਕਿਸੇ ਰਾਜੇ ਪਾਸ ਇਕ ਮਸਕੀਨੀਆ ਨਾਮ ਦਾ ਪਹਿਲਵਾਨ ਸੀ। ਰਾਜੇ ਨੇ ਆਪਣੇ ਦੇਸ਼ ਵਿਚ ਢੰਡੋਰਾ ਫੇਰ ਦਿੱਤਾ ਕਿ ਮੇਰੇ ਮਸਕੀਨੀਏ ਪਹਿਲਵਾਨ ਨਾਲ ਅਮਕੇ ਦਿਨ ਜੋ ਕੁਸ਼ਤੀ ਲੜੇਗਾ ਉਸ ਨੂੰ ਪੰਜਾਹ ਰੁਪੈ ਦਿਤੇ ਜਾਣਗੇ ਅਤੇ ਜੋ ਕੋਈ ਮਸਕੀਨੀਏ ਨੂੰ ਢਾਹ ਲਵੇਗਾ ਤਾਂ ਉਸ ਨੂੰ ਪੰਜ ਸੌ ਰੁਪਿਆ ਮਿਲੇਗਾ। ਇਹ ਢੰਡੋਰਾ ਇਕ ਗੁਰੂ ਕੇ ਸਿਖ ਨੇ ਵੀ ਸੁਣਿਆ, ਜੋ ਬਹੁਤ ਗਰੀਬ ਸੀ ਅਤੇ ਜਿਸ ਦੀ ਲੜਕੀ ਦੀ ਸ਼ਾਦੀ ਹੋਣ ਵਾਲੀ ਸੀ। ਲੜਕੀ ਦੀ ਸ਼ਾਦੀ ਵਾਸਤੇ ਗਰੀਬ ਸਿੱਖ ਨੂੰ ਰੁਪੈ ਦੀ ਬਹੁਤ ਲੋੜ ਸੀ। ਪਰ ਗਰੀਬ ਹੋਣ ਦੇ ਕਾਰਨ ਉਸ ਨੂੰ ਰੁਪਿਆ

ਪੈਸਾ ਕੋਈ ਨਹੀਂ ਸੀ ਦਿੰਦਾ। ਆਖਿਰ ਤੰਗ ਆ ਕੇ ਉਸ ਸਿੱਖ ਨੇ ਪੰਜ ਸੌ ਰੁਪੈ ਲੈਣ ਵਾਸਤੇ ਮਸਕੀਨੀਏ ਨਾਲ ਕੁਸ਼ਤੀ ਕਰਨ ਦੀ ਸਲਾਹ ਕਰ ਲਈ। ਜਦ ਕੁਸ਼ਤੀ ਵਾਲਾ ਦਿਨ ਅਇਆ ਤਾਂ ਇਹ ਸਿੱਖ ਵੀ ਕਪੜੇ ਲਾਹ ਕੇ ਡੰਡ ਸਪਾਟੇ ਕੱਢਣ ਲੱਗ ਪਿਆ। ਇਸ ਤੋਂ ਬਿਨਾਂ ਹੋਰ ਕੋਈ ਪਹਿਲਵਾਨ ਮਸਕੀਨੀਏ ਤੋਂ ਡਰਦਾ ਕੁਸ਼ਤੀ ਲੜਨ ਵਾਸਤੇ ਤਿਆਰ ਨਾ ਹੋਇਆ। ਸਾਰੇ ਲੋਕ ਹੈਰਾਨ ਸਨ ਕਿ ਇਹ ਸੁਕਾ ਸੜਿਆ ਆਦਮੀ ਮਸਕੀਨੀਏ ਨਾਲ ਕੁਸ਼ਤੀ ਕੀ ਲੜੇਗਾ? ਇਸ ਦੀ ਸ਼ਾਇਦ ਮੌਤ ਆਈ ਹੈ। ਪਰ ਜਦ ਕੁਸ਼ਤੀ ਦਾ ਸਮਾਂ ਆਇਆ ਤਾਂ ਇਹ ਸਿੱਖ ਨੱਚਦਾ ਟਪਦਾ ਅਖਾੜੇ ਵਿਚ ਮਸਕੀਨੀਏ ਦੇ ਸਾਹਮਣੇ ਜਾ ਹੋਇਆ। ਦਸਤ ਪੰਜਾ ਲੈ ਕੇ ਮਸਕੀਨੀਏ ਨੇ ਇਸ ਨੂੰ ਜਦ ਕੁਸ਼ਤੀ ਲੜਨ ਦਾ ਕਾਰਨ ਪੁੱਛਿਆ ਤਾਂ ਗਰੀਬ ਸਿਖ ਨੇ ਸਭ ਸੱਚ ਸੱਚ ਕਹਿ ਦਿੱਤਾ। ਮਸਕੀਨੀਏ ਦੇ ਦਿਲ ਉਤੇ ਇਸ ਸੱਚ ਦਾ ਇਹ ਅਸਰ ਹੋਇਆ ਕਿ ਉਸ ਨੇ ਉਸ ਗਰੀਬ ਸੁੱਕੇ ਸੜੇ ਸਿੱਖ ਪਾਸੋਂ ਪਿੱਠ ਲਵਾ ਲਈ ਅਤੇ ਇਸ ਤਰ੍ਹਾਂ ਉਸ ਲੋੜਵੰਦ ਸਿੱਖ ਨੂੰ ਪੰਜ ਸੌ ਰੁਪੈ ਇਨਾਮ ਦਿਵਾ ਕੇ ਉਸ ਦਾ ਕੰਮ ਸਵਾਰ ਦਿੱਤਾ। ਇਸ ਅਸਲੀਅਤ ਦਾ ਜਦ ਲੋਕਾਂ ਨੂੰ ਕੁਛ ਚਿਰ ਪਿੱਛੋਂ ਪਤਾ ਲੱਗਾ ਤਾਂ ਸਭ ਨੇ ਮਸਕੀਨੀਏ ਪਹਿਲਵਾਨ ਦੀ ਸ਼ਲਾਘਾ ਕੀਤੀ ਅਤੇ ਉਸ ਨੂੰ ਧੰਨ ਧੰਨ ਕਿਹਾ ਅਤੇ ਅਸੀਸਾਂ ਦਿਤੀਆਂ ਕਿ ਐਸਾ ਪਰਉਪਕਾਰੀ ਸਦਾ ਹੀ ਸੁਖੀ ਵੱਸਦਾ ਰਹੇ।

ਗੁਰੂ ਜੀ ਕਹਿੰਦੇ ਹਨ, ਵਡੇ ਵੱਡੇ ਹੰਕਾਰੀ ਆਪਣੇ ਹੰਕਾਰ ਵਿਚ ਹੀ ਨਾਸ ਹੋ ਜਾਂਦੇ ਹਨ। ਜੈਸਾ ਕਿ ਰਾਵਣ ਅਤੇ ਦੁਰਯੋਧਨ ਕੌਰਵਾਂ ਦਾ ਰਾਜਾ ਆਦਿਕ "ਮੇਰੇ ਤੁਲ ਨਹੀ" ਕਹਿੰਦੇ ਕਹਿੰਦੇ ਹੀ ਸਭ ਕੁਛ ਰਾਜ ਭਾਗ ਤੇ ਪਰਵਾਰ ਨੂੰ ਨਸ਼ਟ ਕਰਵਾ ਕੇ ਸੰਸਾਰ ਤੋਂ ਦੁਖੀ ਹੋ ਕੇ ਬੇ-ਨਿਸ਼ਾਨ ਹੋ ਗਏ।

ਰਾਵਣ ਦੇ ਸਬੰਧ ਵਿਚ ਗੁਰਬਾਣੀ ਵਿਚ ਕਥਨ ਹੈ: -

"ਇਕੁ ਲਖੁ ਪੂਤ ਸਵਾ ਲਖੁ ਨਾਤੀ॥

ਤਿਹ ਰਾਵਨ ਘਰ ਦੀਆ ਨ ਬਾਤੀ॥" (ਪੰਨਾ ੪੮੧)

ਇਸੀ ਪ੍ਰਕਾਰ ਦੁਰਯੋਧਨ ਬਾਬਤ ਕਥਨ ਹੈ: -

"ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥

ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ ਗਿਰਝਨ ਖਾਈ॥

(ਧਨਾਸਰੀ ਨਾਮਦੇਵ ਪੰਨਾ ੬੯੨)

ਭਾਵ ਅਰਥ - ਇਸ ਸੰਸਾਰ ਵਿਚ ਗਰੀਬੀ ਧਾਰਨ ਕਰਨ ਵਾਲਾ ਸੁਖੀ ਰਹਿੰਦਾ ਹੈ ਅਤੇ ਹੰਕਾਰ ਕਰਨ ਵਾਲਾ ਹੰਕਾਰ ਦੀ ਅਗਨੀ ਵਿਚ ਹੀ ਦੁਖੀ ਹੋ ਕੇ ਆਪਣਾ ਸਭ ਕੁਝ ਨਾਸ ਕਰ ਲੈਂਦਾ ਹੈ। ਇਸ ਪੁਰਸ਼ ਨੂੰ ਕਿਹੜੀਆਂ ਗੱਲਾਂ ਤੇ ਹੰਕਾਰ ਹੁੰਦਾ ਹੈ, ਇਸ ਅਸਟਪਦੀ ਵਿਚ ਉਹਨਾਂ ਦਾ ਵਰਨਣ ਕਰਦੇ ਹਨ।



## - ਅਸਟਪਦੀ -

੧. ਜਿਸੁ ਕੈ ਅੰਤਰਿ ਰਾਜ ਅਭਿਮਾਨੁ॥

੨. ਸੋ ਨਰਕ ਪਾਤੀ ਹੋਵਤ ਸੁਆਨੁ॥

੩. ਜੋ ਜਾਨੈ ਮੈ ਜੋਬਨਵੰਤੁ॥

੪. ਸੋ ਹੋਵਤ ਬਿਸਟਾ ਕਾ ਜੰਤੁ॥

੫ ਆਪਸ ਕਉ ਕਰਮਵੰਤੁ ਕਹਾਵੈ॥

੬. ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥

੭. ਧਨ ਭੂਮਿ ਕਾ ਜੋ ਕਰੈ ਗੁਮਾਨੁ॥

## ੮. ਸੋ ਮੂਰਖੁ ਅੰਧਾ ਅਗਿਆਨੁ॥
## ੯. ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥
## ੧੦. ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥੧॥

ਪਦ ਅਰਥ-ਅੰਤਰਿ = ਹਿਰਦੇ ਅੰਦਰ। ਨਰਕ ਪਾਤੀ = ਨਰਕਾਂ ਵਿਚ ਪੈਣ ਵਾਲਾ। ਸੁਆਨੁ = ਕੁੱਤਾ। ਬਿਸਟਾ = ਗੰਦਗੀ। ਕਰਮਵੰਤੁ = ਭਾਗਾਂ ਵਾਲਾ। ਭੂਮਿ = ਧਰਤੀ।

ਤੁਕ ਅਰਥ -

੧. ਜਿਸ ਦੇ ਮਨ ਵਿਚ ਰਾਜ ਦਾ ਹੰਕਾਰ ਹੋਵੇ।
੨. ਉਹ ਨਰਕਾਂ ਵਿਚ ਪੈਣ ਵਾਲਾ ਕੁੱਤਾ ਹੁੰਦਾ ਹੈ।
੩. ਜੋ ਇਹ ਜਾਣਦਾ ਹੈ ਕਿ ਮੈਂ ਜਵਾਨੀ ਵਾਲਾ ਹਾਂ।
੪. ਉਹ ਗੰਦਗੀ ਦਾ ਕੀੜਾ ਹੁੰਦਾ ਹੈ।
੫. ਜੋ ਆਪਣੇ ਆਪ ਨੂੰ ਚੰਗੇ ਕਰਮ ਕਰਨ ਵਾਲਾ ਕਹਾਉਂਦਾ ਹੈ।
੬. ਉਹ ਜੰਮਦਾ ਤੇ ਮਰਦਾ ਬਹੁਤ ਜੂਨਾਂ ਵਿਚ ਭਰਮਦਾ ਰਹਿੰਦਾ ਹੈ।
੭. ਧਨ ਤੇ ਧਰਤੀ ਦਾ ਜੋ ਹੰਕਾਰ ਕਰਦਾ ਹੈ।
੮. ਉਹ ਮੂਰਖ ਅੰਨ੍ਹਾ ਗਿਆਨ ਹੀਨ ਹੈ।
੯. ਕਿਰਪਾ ਕਰਕੇ ਜਿਸ ਦੇ ਹਿਰਦੇ ਵਿਚ ਪ੍ਰਮਾਤਮਾ ਗਰੀਬੀ ਵਸਾ ਦੇਵੇ।
੧੦. ਉਹ ਏਥੇ ਦੁੱਖਾਂ ਤੋਂ ਛੁਟਕਾਰਾ ਤੇ ਅਗੇ ਦਰਗਾਹ ਵਿਚ ਸੁਖ ਪਾਉਂਦਾ ਹੈ ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ - ਜੋ ਪੁਰਸ਼ ਆਪਣੇ ਮਾਲ, ਧਨ, ਜਵਾਨੀ ਅਤੇ ਸ਼ੁਭ ਕਰਮੀ ਹੋਣ ਦਾ ਹੰਕਾਰ ਕਰਦਾ ਹੈ ਉਹ ਜੰਮਣ ਮਰਨ ਦੇ ਗੇੜ ਵਿਚ ਪੈ ਕੇ ਦੁੱਖ ਭੋਗਦਾ ਰਹਿੰਦਾ ਹੈ। ਪ੍ਰੰਤੂ ਪ੍ਰਮਾਤਮਾ ਦੀ ਕਿਰਪਾ ਨਾਲ ਜਿਸ

ਦੇ ਹਿਰਦੇ ਵਿਚ ਨਿੰਮ੍ਰਤਾ ਆ ਜਾਵੇ, ਮੈਂ ਮੇਰੀ ਦਾ ਮਾਣ ਮਿਟ ਜਾਵੇ, ਉਹ ਲੋਕ ਪ੍ਰਲੋਕ ਵਿਚ ਸੁਖੀ ਰਹਿੰਦਾ ਹੈ।

**੧. ਧਨਵੰਤਾ ਹੋਇ ਕਰਿ ਗਰਬਾਵੈ ॥**
**੨. ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥**
**੩. ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥**
**੪. ਪਲ ਭੀਤਰਿ ਤਾ ਕਾ ਹੋਇ ਬਿਨਾਸ ॥**
**੫. ਸਭ ਤੇ ਆਪ ਜਾਨੈ ਬਲਵੰਤੁ ॥**
**੬. ਖਿਨ ਮਹਿ ਹੋਇ ਜਾਇ ਭਸਮੰਤੁ ॥**
**੭. ਕਿਸੈ ਨ ਬਦੈ ਆਪਿ ਅਹੰਕਾਰੀ ॥**
**੮. ਧਰਮ ਰਾਇ ਤਿਸੁ ਕਰੇ ਖੁਆਰੀ ॥**
**੯. ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥**
**੧੦. ਸੋ ਜਨੁ ਨਾਨਕ ਦਰਗਹ ਪਰਵਾਨੁ ॥ ੨ ॥**

ਪਦ ਅਰਥ - ਧਨਵੰਤਾ = ਧਨ ਵਾਲਾ, ਧਨੀ। ਗਰਬਾਵੈ = ਹੰਕਾਰ ਕਰਦਾ ਹੈ। ਭਸਮੰਤੁ = ਸੁਆਹ। ਬਦੈ = ਗਿਣਦਾ। ਖੁਆਰੀ = ਬੁਰੀ ਹਾਲਤ।

ਤੁਕ ਅਰਥ -

੧. ਪੁਰਸ਼ ਧਨ ਵਾਲਾ ਹੋ ਕੇ ਹੰਕਾਰ ਕਰਦਾ ਹੈ।

੨. ਪਰ ਇਕ ਤੀਲਾ ਭਰ ਵੀ ਅੰਤ ਨੂੰ ਕੁਛ ਉਸ ਦੇ ਨਾਲ ਨਹੀਂ ਜਾਂਦਾ।

੩. ਜੋ ਬਹੁਤ ਫੌਜਾਂ ਤੇ ਮਨੁੱਖਾਂ ਉਤੇ ਆਸ ਕਰਦਾ ਹੈ (ਕਿ ਇਹ

ਸਹਾਇਤਾ ਕਰਨਗੇ)।

੪. ਪਰ ਉਹਨਾਂ ਫੌਜਾਂ ਤੇ ਮਨੁੱਖਾਂ ਦਾ (ਜੇ ਪ੍ਰਮਾਤਮਾ ਚਾਹੇ ਤਾਂ) ਇਕ ਛਿਨ ਭਰ ਵਿਚ ਨਾਸ ਹੋ ਜਾਂਦਾ ਹੈ। ਜਿਵੇਂ ਰਾਵਣ ਨੂੰ ਮਾਣ ਸੀ ਕਿ ਮੇਰਾ ਪੁੱਤਰ ਮੇਘ ਨਾਥ ਰਾਜਾ ਇੰਦਰ ਨੂੰ ਜਿੱਤ ਲੈਣ ਵਾਲਾ ਬੜਾ ਬਲਵਾਨ ਯੋਧਾ ਹੈ, ਮੇਰਾ ਭਰਾ ਕੁੰਭ ਕਰਨ ਬੜਾ ਸੂਰਮਾ ਹੈ, ਮੇਰੀ ਸੈਨਾ ਬੜੀ ਬਲਵਾਨ ਹੈ। ਮੈਂ ਚੰਦ, ਸੂਰਜ, ਅੱਗ, ਪਾਣੀ ਤੇ ਹਵਾ ਨੂੰ ਆਪਣੇ ਸੇਵਾਦਾਰਾਂ ਵਾਂਗੂੰ ਘਰ ਵਿਚ ਕੰਮ ਕਰਨ ਨੂੰ ਰਖਿਆ ਹੋਇਆ ਹੈ। ਯਥਾ -

ਚੰਦੁ ਸੂਰਜੁ ਜਾ ਕੇ ਤਪਤ ਰਸੋਈ॥
ਬੈਸੰਤਰੁ ਜਾ ਕੇ ਕਪਰੇ ਧੋਈ॥ ੩ ॥ (ਪੰਨਾ - ੪੮੧)

ਪਰ ਇਹ ਵਿਚਾਰਾ ਰਾਮ ਜੰਗਲ ਦੇ ਬੰਦਰ ਤੇ ਰਿੱਛਾਂ ਨਾਲ ਮੇਰਾ ਕੀ ਵਿਗਾੜ ਸਕਦਾ ਹੈ। ਇਤਨਾ ਹੰਕਾਰ ਸੀ ਰਾਵਣ ਨੂੰ ਆਪਣੀ ਸੈਨਾ, ਮਨੁੱਖਾਂ ਤੇ ਆਪਣੇ ਬਾਹੂ ਬਲ ਉਤੇ, ਪਰ ਅੰਤ ਨੂੰ ਹੋਇਆ ਕੀ -

"ਇਕੁ ਲਖੁ ਪੂਤ ਸਵਾ ਲਖੁ ਨਾਤੀ॥
ਤਿਹ ਰਾਵਨ ਘਰ ਦੀਆ ਨ ਬਾਤੀ॥"
(ਆਸਾ ਕਬੀਰ ਪੰਨਾ ੪੮੧)

ਘਰ ਵਿਚ ਦੀਵਾ ਵੱਟੀ ਕਰਨ ਵਾਲਾ ਕੋਈ ਨਾ ਰਿਹਾ। ਜੋ ਸੋਨੇ ਦੀ ਲੰਕਾ ਦਾ ਮਾਣ ਕਰਦਾ ਸੀ ਉਹ ਵੀ ਛਿਨ ਵਿਚ ਦੂਜਿਆਂ ਦੀ ਹੋ ਗਈ।

੫. ਸਭ ਤੋਂ ਆਪ ਬਲਵਾਨ ਜਾਣਦਾ ਹੈ।

੬. ਉਹ ਇਕ ਛਿਨ ਵਿਚ ਸੁਆਹ ਹੋ ਜਾਂਦਾ ਹੈ। ਜਿਵੇਂ ਹਰਨਾਖਸ਼ ਪ੍ਰਹਿਲਾਦ ਦਾ ਪਿਤਾ ਜੋ ਆਪਣੇ ਆਪ ਨੂੰ ਈਸ਼ਵਰ ਹੀ ਅਖਵਾਉਂਦਾ ਸੀ, ਅਤੇ ਸਭ ਦੇਵੀ ਦੇਵਤਿਆਂ ਤੋਂ ਆਪਣੇ ਆਪ ਨੂੰ ਬਲਵਾਨ ਸਮਝਦਾ ਸੀ। ਕੋਈ ਵੀ ਦੇਵਤਾ ਉਸ ਅੱਗੇ ਡਰਦਾ ਬੋਲ

ਨਹੀਂ ਸੀ ਸਕਦਾ। ਪਰ ਅੰਤ ਨੂੰ ਪ੍ਰਮਾਤਮਾ ਨੇ ਨਰਸਿੰਘ ਰੂਪ ਧਾਰ ਕੇ ਇਕ ਛਿਨ ਵਿਚ ਉਸ ਨੂੰ ਮਿੱਟੀ ਨਾਲ ਮਿਲਾ ਦਿੱਤਾ।

੭. ਜੋ ਹੰਕਾਰੀ ਹੋ ਕੇ ਕਿਸੇ ਨੂੰ ਵੀ ਆਪਣੇ ਤੁਲ ਨਹੀਂ ਗਿਣਦਾ।

੮. ਧਰਮ ਰਾਜ ਉਸ ਦੀ ਬੁਰੀ ਹਾਲਤ ਕਰਦਾ ਹੈ।
(ਜੈਸਾ ਕਿ ਹੰਕਾਰੀ ਕੌਰਵਾਂ ਦਾ ਪਾਂਡਵਾਂ ਹਥੋਂ ਨਾਸ ਹੋਇਆ ਸੀ)

੯. ਗੁਰੂ ਦੀ ਕਿਰਪਾ ਕਰਕੇ ਜਿਸ ਦਾ ਹੰਕਾਰ ਦੂਰ ਹੋ ਜਾਵੇ।

੧੦. ਗੁਰੂ ਜੀ ਕਹਿੰਦੇ ਹਨ, ਉਹ ਮਨੁੱਖ ਦਰਗਾਹ ਵਿਚ ਮੰਨਿਆ ਜਾਂਦਾ ਹੈ।

ਭਾਵ ਅਰਥ – ਹੰਕਾਰ ਕਰਨ ਵਾਲਾ ਪੁਰਸ਼ ਸਦਾ ਖੁਆਰ ਹੋ ਕੇ ਦੁੱਖ ਪਾਉਂਦਾ ਹੈ ਅਤੇ ਨਿੰਮ੍ਰਤਾ ਵਾਲਾ ਸਫਲਤਾ ਪ੍ਰਾਪਤ ਕਰਕੇ ਸੁਖੀ ਰਹਿੰਦਾ ਹੈ।

੧. ਕੋਟਿ ਕਰਮ ਕਰੈ ਹਉ ਧਾਰੇ ॥
੨. ਸ੍ਰਮੁ ਪਾਵੈ ਸਗਲੇ ਬਿਰਥਾਰੇ ॥
੩. ਅਨਿਕ ਤਪਸਿਆ ਕਰੇ ਅਹੰਕਾਰ ॥
੪. ਨਰਕ ਸੁਰਗ ਫਿਰਿ ਫਿਰਿ ਅਵਤਾਰ ॥
੫. ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥
੬. ਹਰਿ ਦਰਗਹ ਕਹੁ ਕੈਸੇ ਗਵੈ ॥
੭. ਆਪਸ ਕਉ ਜੋ ਭਲਾ ਕਹਾਵੈ ॥
੮. ਤਿਸਹਿ ਭਲਾਈ ਨਿਕਟਿ ਨ ਆਵੈ ॥
੯. ਸਰਬ ਕੀ ਰੇਨ ਜਾ ਕਾ ਮਨੁ ਹੋਇ ॥

# ੧੦. ਕਹੁ ਨਾਨਕ ਤਾ ਕੀ ਨਿਰਮਲ ਸੋਇ ॥ ੩ ॥

ਪਦ ਅਰਥ - ਕੋਟਿ = ਕ੍ਰੋੜਾਂ। ਹਉ = ਹੰਕਾਰ। ਧਾਰੇ = ਮਨ ਵਿਚ ਰੱਖੇ। ਸ੍ਰਮੁ = ਮਿਹਨਤ, ਕਸ਼ਟ। ਸਗਲੇ = ਸਾਰੇ। ਬਿਰਥਾਰੇ = ਬੇਅਰਥ ਜਾਂਦੇ ਹਨ। ਅਵਤਾਰ = ਆਉਂਦਾ ਹੈ। ਆਤਮ = ਹਿਰਦਾ। ਦ੍ਰਵੈ = ਪਿਘਲਦਾ, ਪਾਣੀ ਵਾਂਗੂੰ ਵਹਿ ਤੁਰਦਾ। ਗਵੈ = ਜਾਵੇ। ਰੇਨ = ਚਰਨ ਧੂੜ। ਸੋਇ = ਸ਼ੋਭਾ।

੧. ਜੇਹੜਾ ਕਰੋੜਾਂ, ਸ਼ੁਭ ਕਰਮ ਕਰਕੇ ਮਨ ਵਿਚ ਹੰਕਾਰ ਰੱਖਦਾ ਹੈ। (ਕਿ ਮੈਂ ਚੰਗੇ ਕਰਮ ਕੀਤੇ ਹਨ)।

੨. ਉਹ (ਇਹ ਕੰਮ ਜਪ ਤਪ ਆਦਿਕ ਕਰਨ ਦਾ ਨਿਰਾ) ਕਸ਼ਟ ਹੀ ਪਾਉਂਦਾ ਹੈ, ਉਸ ਦੇ ਸਾਰੇ ਕਰਮ ਨਿਸਫਲ ਜਾਂਦੇ ਹਨ।

੩. ਅਨੇਕ ਤਰ੍ਹਾਂ ਦੀ ਤਪਸਿਆ ਕਰਕੇ ਜਿਹੜਾ ਹੰਕਾਰ ਕਰਦਾ ਹੈ।

੪. ਉਹ ਨਰਕਾਂ ਤੇ ਸੁਰਗਾਂ ਵਿਚ ਮੁੜ ਮੁੜ ਕੇ ਆਉਂਦਾ ਹੈ।

੫. ਜਿਸ ਦਾ ਅਨੇਕਾਂ ਜਤਨ ਕਰਕੇ ਵੀ ਹਿਰਦਾ ਨਹੀਂ ਪਿਘਲਦਾ (ਅਰਥਾਤ ਪ੍ਰਮਾਤਮਾ ਦੀ ਪ੍ਰੇਮਾ ਭਗਤੀ ਤਥਾ ਕਿਸੇ ਦੀ ਹਮਦਰਦੀ ਵਿਚ ਨਰਮ ਨਹੀਂ ਹੁੰਦਾ)।

੬. ਦਸੋ ਉਹ ਪ੍ਰਮਾਤਮਾ ਦੀ ਦਰਗਾਹ ਵਿਚ ਕਿਸ ਤਰ੍ਹਾਂ ਜਾਵੇਗਾ? ਅਰਥਾਤ ਨਹੀਂ ਜਾ ਸਕਦਾ।

੭. ਜੋ ਆਪਣੇ ਆਪ ਨੂੰ ਚੰਗਾ ਅਖਵਾਉਂਦਾ ਹੈ।

ਯਥਾ - ਚੰਗਾ ਨਾਉ ਰੱਖਾਇਕੈ ਜਸੁ ਕੀਰਤਿ ਜਗਿ ਲੇਇ॥

੮. ਚੰਗਿਆਈ ਉਸ ਦੇ ਨੇੜੇ ਨਹੀਂ ਆਉਂਦੀ।

੯. ਜਿਸ ਦਾ ਮਨ ਸਭ ਦੀ ਚਰਨ ਧੂੜ ਹੋ ਜਾਂਦਾ ਹੈ (ਹੰਕਾਰ ਦਾ ਤਿਆਗ ਕਰਕੇ ਮਨ ਵਿਚ ਨਿੰਮ੍ਰਤਾ ਰੱਖਦਾ ਹੈ)।

੧੦. ਗੁਰੂ ਜੀ ਕਹਿੰਦੇ ਹਨ, ਉਸ ਪੁਰਸ਼ ਦੀ ਚੰਗੀ ਸ਼ੋਭਾ ਹੁੰਦੀ ਹੈ।

ਭਾਵ ਅਰਥ - ਹੰਕਾਰ ਨਾਲ ਕੀਤੇ ਹੋਏ ਜਪ ਤਪ ਤੇ ਦਾਨ ਪੁੰਨ ਆਦਿਕ ਕਰਮ ਬਿਨਾਂ ਕਸ਼ਟ ਸਹਾਰਨ ਦੇ ਹੋਰ ਕੋਈ ਲਾਭ ਨਹੀਂ ਦੇਂਦੇ। ਹੰਕਾਰ ਨੂੰ ਤਿਆਗ ਕੇ ਜਿਹੜਾ ਮਨ ਵਿਚ ਨਿੰਮ੍ਰਤਾ ਦੀਨ ਦੁਖੀਆਂ ਦੀ ਹਮਦਰਦੀ ਅਤੇ ਸੇਵਾ ਭਾਵ ਰੱਖਦਾ ਹੈ ਉਸ ਦੀ ਲੋਕ ਪ੍ਰਲੋਕ ਵਿਚ ਚੰਗੀ ਸ਼ੋਭਾ ਹੁੰਦੀ ਹੈ।

**੧. ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥**
**੨. ਤਬ ਇਸ ਕਉ ਸੁਖੁ ਨਾਹੀ ਕੋਇ॥**
**੩. ਜਬ ਇਹ ਜਾਨੈ ਮੈ ਕਿਛੁ ਕਰਤਾ॥**
**੪. ਤਬ ਲਗੁ ਗਰਭ ਜੋਨਿ ਮਹਿ ਫਿਰਤਾ॥**
**੫. ਜਬ ਧਾਰੈ ਕੋਊ ਬੈਰੀ ਮੀਤੁ॥**
**੬. ਤਬ ਲਗੁ ਨਿਹਚਲੁ ਨਾਹੀ ਚੀਤੁ॥**
**੭. ਜਬ ਲਗੁ ਮੋਹ ਮਗਨ ਸੰਗਿ ਮਾਇ॥**
**੮. ਤਬ ਲਗੁ ਧਰਮ ਰਾਇ ਦੇਇ ਸਜਾਇ॥**
**੯. ਪ੍ਰਭ ਕਿਰਪਾ ਤੇ ਬੰਧਨ ਤੂਟੈ॥**
**੧੦. ਗੁਰ ਪ੍ਰਸਾਦਿ ਨਾਨਕ ਹਉ ਛੂਟੈ॥੪॥**

ਪਦ ਅਰਥ - ਗਰਭ ਜੋਨਿ = ਉਹ ਜੂਨਾਂ ਜਿਹੜੀਆਂ ਮਾਤਾ ਦੇ ਪੇਟ ਵਿਚੋਂ ਉਤਪੰਨ ਹੁੰਦੀਆਂ ਹਨ। ਜੈਸਾ ਕਿ ਮਨੁੱਖ, ਪਸ਼ੂ ਆਦਿਕ ਇਨ੍ਹਾਂ ਨੂੰ ਜੇਰਜ ਖਾਣੀ ਵਾਲੀ ਜੂਨੀ ਕਿਹਾ ਜਾਂਦਾ ਹੈ। ਬਾਕੀ ਦੀਆਂ ਤਿੰਨ ਅੰਡਜ, ਸੇਤਜ ਅਤੇ ਉਤਭੁਜ ਗਰਭ ਜੂਨੀਆਂ ਨਹੀਂ ਹਨ। ਧਾਰੈ = ਦਿਲ ਵਿਚ ਧਾਰਦਾ ਹੈ। ਮਗਨ = ਮਸਤ ਹੈ। ਹਉ = ਹੰਕਾਰ।

ਤੁਕ ਅਰਥ -

੧. ਜਦੋਂ ਤਕ ਇਹ ਜਾਣਦਾ ਹੈ ਕਿ ਮੇਰੇ ਤੋਂ ਕੁਛ ਹੁੰਦਾ ਹੈ, ਭਾਵ ਇਹ ਕੁਛ ਮੇਰੇ ਕਰ ਕੇ ਹੀ ਹੋ ਰਿਹਾ ਹੈ।

੨. ਤਦੋਂ ਤਕ ਇਸ ਨੂੰ ਸੁੱਖ ਨਹੀਂ ਹੁੰਦਾ।

੩. ਜਦ ਇਹ ਜਾਣਦਾ ਹੈ ਕਿ ਮੈਂ ਕੁਛ ਕਰਦਾ ਹਾਂ। ਭਾਵ ਹੰਕਾਰ ਕਰਕੇ ਕਹਿੰਦਾ ਹੈ ਕਿ ਇਹ ਕਾਰਜ ਮੈਂ ਕਰਦਾ ਹਾਂ।

੪. ਤਦ ਤਕ ਇਹ (ਹੰਕਾਰੀ ਪੁਰਸ਼) ਗਰਭ ਜੂਨਾਂ ਵਿਚ ਭੌਂਦਾ ਫਿਰਦਾ ਹੈ।

੫. ਜਦ ਤਕ ਇਹ ਕਿਸੇ ਨੂੰ ਵੈਰੀ ਕਿਸੇ ਨੂੰ ਮਿੱਤਰ ਚਿਤਵਦਾ ਹੈ।

੬. ਤਦ ਤਕ ਇਸ ਦਾ ਚਿੱਤ ਟਿਕਾਣੇ ਨਹੀਂ ਰਹਿੰਦਾ। (ਉਸ ਨੂੰ ਮਾਰਨ ਤਥਾ ਉਸ ਤੋਂ ਬਚਾਓ ਦੇ ਢੰਗ ਸੋਚਦਾ ਰਹਿੰਦਾ ਹੈ।)



੭. ਜਦ ਇਹ ਮਾਇਆ ਦੇ ਮੋਹ ਵਿਚ ਮਸਤ ਰਹਿੰਦਾ ਹੈ।

੮. ਤਦ ਤਕ ਧਰਮ ਰਾਏ ਇਸ ਨੂੰ ਦੰਡ ਦੇਂਦਾ ਹੈ। (ਨਰਕ ਭੁਗਤਾਉਂਦਾ ਹੈ)।

੯. ਪ੍ਰਭੂ ਦੀ ਕਿਰਪਾ ਹੋਵੇ ਤਾਂ ਹੀ ਬੰਧਨ (ਮਾਇਆ ਮੋਹ ਦੇ) ਟੁੱਟਦੇ ਹਨ।

੧੦. ਅਤੇ ਗੁਰੂ ਦੀ ਕਿਰਪਾ ਨਾਲ ਹੰਕਾਰ ਛੁੱਟ ਜਾਂਦਾ ਹੈ। ਗੁਰੂ ਜੀ ਫੁਰਮਾਉਂਦੇ ਹਨ।

ਭਾਵ ਅਰਥ - ਜਦ ਤਕ ਇਹ ਜੀਵ ਹੰਕਾਰ ਨਾਲ ਕੰਮ ਕਰਦਾ ਹੈ। ਕਿਸੇ ਨੂੰ ਵੈਰੀ ਤੇ ਕਿਸੇ ਨੂੰ ਸੱਜਣ ਆਖਦਾ ਹੈ ਤਦ ਤਕ ਇਸ ਨੂੰ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ ਤੇ ਇਹ ਜੂਨਾਂ ਵਿਚ ਭਟਕਦਾ ਰਹਿੰਦਾ ਹੈ। ਜੇ ਗੁਰੂ ਦੀ ਕਿਰਪਾ ਹੋਵੇ ਤਾਂ ਇਹਨਾਂ ਬੁਰਿਆਈਆਂ ਤੋਂ ਛੁਟਕਾਰਾ

ਮਿਲਦਾ ਹੈ।

**੧. ਸਹਸ ਖਟੇ ਲਖ ਕਉ ਉਠਿ ਧਾਵੈ॥**
**੨. ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥**
**੩. ਅਨਿਕ ਭੋਗ ਬਿਖਿਆ ਕੇ ਕਰੈ॥**
**੪. ਨਹ ਤ੍ਰਿਪਤਾਵੈ ਖਪਿ ਖਪਿ ਮਰੈ॥**
**੫. ਬਿਨਾ ਸੰਤੋਖ ਨਹੀ ਕੋਊ ਰਾਜੈ॥**
**੬. ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥**
**੭. ਨਾਮ ਰੰਗਿ ਸਰਬ ਸੁਖੁ ਹੋਇ॥**
**੮. ਬਡਭਾਗੀ ਕਿਸੈ ਪਰਾਪਤਿ ਹੋਇ॥**
**੯. ਕਰਨ ਕਰਾਵਨ ਆਪੇ ਆਪਿ॥**
**੧੦. ਸਦਾ ਸਦਾ ਨਾਨਕ ਹਰਿ ਜਾਪਿ ॥੫॥**

ਪਦ ਅਰਥ - ਸਹਸ = ਹਜ਼ਾਰਾਂ। ਪਾਛੈ ਪਾਵੈ = ਪਿਛੇ ਪਾਈ ਜਾਂਦਾ ਹੈ, ਭਾਵ ਇਕੱਠੀ ਕਰੀ ਜਾਂਦਾ ਹੈ। ਬਿਖਿਆ = ਵਿਸ਼ਿਆਂ ਦੇ। ਰਾਜੈ = ਰੱਜਦਾ। ਕਾਜੈ = ਕਾਰਜ।

ਤੁਕ ਅਰਥ -

੧. ਹਜ਼ਾਰਾਂ ਖੱਟ ਲੈਂਦਾ ਹੈ ਤਾਂ ਫੇਰ ਲੱਖਾਂ ਲਈ ਉਠ ਦੌੜਦਾ ਹੈ।

੨. ਇਸ ਨੂੰ ਰੱਜ ਨਹੀਂ ਆਉਂਦਾ, ਮਾਇਆ ਨੂੰ ਇਕੱਠਾ ਕਰੀ ਜਾਂਦਾ ਹੈ।

ਜੈਸਾ ਕਿ - ਇਕ ਅਮੀਰ ਪੁਰਸ਼ ਦੇ ਗਵਾਂਢ ਇਕ ਗਰੀਬ ਪੁਰਸ਼ ਰਹਿੰਦਾ ਸੀ। ਅਮੀਰ ਤਾਂ ਘਰ ਦਾ ਨਿਰਬਾਹ ਬੜੇ ਸੰਕੋਚ ਨਾਲ ਕਰਦਾ ਸੀ,

ਪਰ ਗਰੀਬ ਜੋ ਵੀ ਮਿਹਨਤ ਮਜ਼ਦੂਰੀ ਕਰ ਕੇ ਰਾਤ ਨੂੰ ਘਰ ਲਿਆਉਂਦਾ ਸੀ, ਉਹ ਖੁਲ੍ਹਾ ਖਾ ਪੀ ਕੇ ਐਸ਼ਾਂ ਕਰਦਾ ਸੀ। ਇਕ ਦਿਨ ਅਮੀਰ ਦੀ ਵਹੁਟੀ ਨੇ ਆਪਣੇ ਘਰ ਵਾਲੇ ਨੂੰ ਪੁੱਛਿਆ, ਕਿ ਅਸੀਂ ਤਾਂ ਟੱਬਰ ਦਾ ਝੱਟ ਮੁਸ਼ਕਲ ਨਾਲ ਲੰਘਾਉਂਦੇ ਹਾਂ ਪਰ ਇਹ ਮਜ਼ਦੂਰੀ ਕਰਕੇ ਖੂਬ ਐਸ਼ ਕਰਦੇ ਤੇ ਪਰਾਉਂਠੇ ਖਾਂਦੇ ਹਨ, ਇਸ ਦਾ ਕੀ ਕਾਰਨ ਹੈ। ਅਮੀਰ ਨੇ ਆਪਣੀ ਇਸਤਰੀ ਨੂੰ ਆਖਿਆ ਕਿ ਆਹ ਲੈ ਨੜਿੰਨਵੇਂ ਰੁਪਏ ਦੀ ਪੋਟਲੀ, ਇਹ ਇਸ ਗਰੀਬ ਦੇ ਘਰ ਰਾਤ ਨੂੰ ਹਨ੍ਹੇਰੇ ਵਿਚ ਸੁੱਟ ਦੇਵੀਂ, ਫੇਰ ਮੈਂ ਤੈਨੂੰ ਤੇਰੀ ਗੱਲ ਦਾ ਉੱਤਰ ਦਿਆਂਗਾ। ਅਮੀਰ ਦੀ ਇਸਤਰੀ ਨੇ ਆਪਣੇ ਪਤੀ ਦੇ ਆਖਣ ਅਨੁਸਾਰ ਨੜਿੰਨਵੇਂ ਰੁਪਏ ਦੀ ਪੋਟਲੀ ਬੰਨ੍ਹਕੇ ਰਾਤ ਨੂੰ ਗਰੀਬ ਦੇ ਘਰ ਸੁੱਟ ਦਿਤੀ। ਦੂਸਰੇ ਦਿਨ ਜਦ ਉਸ ਗਰੀਬ ਨੂੰ ਨੜਿੰਨਵੇਂ ਰੁਪਇਆਂ ਦੀ ਪੋਟਲੀ ਲਭੀ ਤਾਂ ਬੜਾ ਖੁਸ਼ ਹੋਇਆ ਤੇ ਵਹੁਟੀ ਨੂੰ ਕਹਿਣ ਲੱਗਾ ਅੱਜ ਜੋ ਕੁਝ ਕਮਾ ਕੇ ਲਿਆਵਾਂਗੇ, ਉਸ ਵਿਚ ਇਕ ਰੁਪਇਆ ਇਸ ਥੈਲੀ ਵਿਚ ਪਾ ਕੇ ਪੂਰਾ ਸੌ ਕਰ ਲਵਾਂਗੇ। ਪਹਿਲਾਂ ਜੋ ਕੁਛ ਮਜ਼ਦੂਰੀ ਕਰਕੇ ਲਿਆਂਦਾ ਸੀ ਉਹ ਸਭ ਖਾ ਪੀ ਲੈਂਦੇ ਸਨ ਪਰ ਅੱਜ ਇਕ ਰੁਪਇਆ ਖਰਚ ਵਿਚੋਂ ਘੱਟ ਕਰਕੇ ਸੰਕੋਚ ਨਾਲ ਖਰਚ ਕੀਤਾ। ਜਦ ਸੌ ਰੁਪਇਆ ਹੋ ਗਿਆ ਤਾਂ ਉਸ ਨੇ ਵਿਚਾਰਿਆ ਜੇ ਕਿਤੇ ਲੋੜ ਪੈ ਗਈ ਤਾਂ ਇਸ ਵਿਚੋਂ ਕੱਢ ਕੇ ਖਰਚਣ ਨਾਲ ਇਹ ਫੇਰ ਸੌ ਤੋਂ ਘੱਟ ਹੋ ਜਾਣਗੇ। ਇਸ ਵਾਸਤੇ ਪੰਜ ਸਤ ਰੁਪਏ ਹੋਰ ਇਸ ਵਿਚ ਜਮਾਂ ਕਰ ਲੈਣੇ ਚਾਹੀਦੇ ਹਨ। ਏਸੇ ਤਰ੍ਹਾਂ ਕਰਦਿਆਂ ਉਨ੍ਹਾਂ ਨੇ ਦੋ ਸੌ, ਪੰਜ ਸੌ, ਹਜ਼ਾਰ ਤੇ ਹੋਰ ਅੱਗੇ ਜਮਾਂ ਕਰਨ ਦੇ ਲਾਲਚ ਨਾਲ ਖਰਚ ਘੱਟ ਕਰ ਦਿੱਤਾ ਤੇ ਕਿਸੇ ਵੇਲੇ ਬਾਸੀ ਰੋਟੀ ਖਾ ਕੇ, ਕਿਸੇ ਵੇਲੇ ਰੁਖੀ ਮਿੱਸੀ ਖਾ ਕੇ ਹੀ ਗੁਜ਼ਾਰਾ ਕਰਨ ਲੱਗ ਪਏ। ਜਦ ਐਸੀ ਦਸ਼ਾ ਹੋ ਗਈ ਤਾਂ ਉਸ ਅਮੀਰ ਆਦਮੀ ਨੇ ਆਪਣੀ ਇਸਤਰੀ ਨੂੰ ਦਸਿਆ ਕਿ ਵੇਖ! ਇਸ ਆਪਣੇ ਗਵਾਂਢੀ ਨੂੰ ਨੜਿੰਨਵਿਆਂ ਦੇ ਫੇਰ ਨੇ ਕੰਜੂਸ ਕਰ ਦਿੱਤਾ ਹੈ ਅਤੇ

ਹੁਣ ਇਹਨਾਂ ਨੂੰ ਇਤਨਾ ਜੋੜ ਕੇ ਵੀ ਸੰਤੋਖ ਨਹੀਂ ਆਉਂਦਾ। ਸੋ ਜੋੜ ਕੇ ਪੰਜ ਸੌ ਤੋਂ ਹਜ਼ਾਰ, ਹਜ਼ਾਰ ਤੋਂ ਦਸ ਹਜ਼ਾਰ ਤੇ ਹੋਰ ਵਧੇਰੇ ਜੋੜਨ ਦੀ ਲਾਲਸਾ ਨਾਲ ਤ੍ਰਿਪਤੀ ਕਿਤੇ ਨਹੀਂ ਹੁੰਦੀ, ਸਗੋਂ ਵੱਧਦੀ ਹੀ ਜਾਂਦੀ ਹੈ।

ਯਥਾ - ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥

ਪਰੈ ਪਰੈ ਹੀ ਕਉ ਲੁਝੀ ਹੇ॥ (ਪੰਨਾ ੨੧੩ ਰਾਗੁ ਗੁ: ਮ: ੫)

੩. ਵਿਸ਼ੇ ਵਿਕਾਰਾਂ ਦੇ ਅਨੇਕਾਂ ਭੋਗ ਭੋਗਦਾ ਹੈ।

੪. ਇਨ੍ਹਾਂ ਭੋਗਾਂ ਨਾਲ ਰੱਜਦਾ ਨਹੀਂ, ਇਨ੍ਹਾਂ ਦੇ ਵਿਚ ਹੀ ਖਪ ਖਪ ਕੇ ਮਰਦਾ ਹੈ। (ਕਈ ਤਰ੍ਹਾਂ ਦੇ ਦੁੱਖ ਉਠਾਉਂਦਾ ਹੈ ਪਰ ਵਿਕਾਰ ਕਰਨ ਤੋਂ ਟਲਦਾ ਨਹੀਂ)।

੫. ਸੰਤੋਖ (ਧਾਰਨ ਕੀਤੇ) ਤੋਂ ਬਿਨਾਂ ਕੋਈ ਨਹੀਂ ਰੱਜਦਾ।

੬. ਜਿਵੇਂ ਸੁਫਨੇ ਦੇ ਮਨੋਰਥ ਸਭ ਬੇ-ਅਰਥ ਜਾਂਦੇ ਹਨ। ਤ੍ਰਿਪਤੀ ਨਹੀਂ ਦੇ ਸਕਦੇ (ਤਿਵੇਂ ਇਹ ਸੰਸਾਰੀ ਭੋਗ ਹਨ)।



੭. ਨਾਮ ਦੇ ਰੰਗ ਵਿਚ ਸਾਰਾ ਸੁਖ ਹੁੰਦਾ ਹੈ (ਤ੍ਰਿਪਤੀ ਵੀ ਤੇ ਅਨੰਦ ਵੀ)

੮. ਪਰ ਇਹ ਕਿਸੇ ਵੱਡੇ ਭਾਗਾਂ ਵਾਲੇ ਨੂੰ ਪ੍ਰਾਪਤ ਹੁੰਦਾ ਹੈ।

੯. ਸਭ ਕੁਛ ਕਰਨ ਨੂੰ ਅਤੇ ਜੀਵਾਂ ਪਾਸੋਂ ਕਰਾਉਣ ਨੂੰ ਪ੍ਰਮਾਤਮਾ ਆਪ ਹੀ ਹੈ।

੧੦. ਹੇ ਮਨ ਗੁਰੂ ਜੀ ਕਹਿੰਦੇ ਹਨ ਤੂੰ ਨਿਤਾਪ੍ਰਤੀ ਉਸ ਪ੍ਰਭੂ ਦਾ ਸਿਮਰਨ ਕਰ।

ਭਾਵ ਅਰਥ - ਸੰਸਾਰ ਦੇ ਪਦਾਰਥਾਂ ਦੇ ਭੋਗ ਭੋਗ ਕੇ ਅਤੇ ਮਾਇਆ ਇਕੱਤਰ ਕਰਕੇ ਇਸ ਪੁਰਸ਼ ਦਾ ਮਨ ਨਹੀਂ ਰੱਜਦਾ, ਮਨ ਕੇਵਲ ਸੰਤੋਖ ਧਾਰਨ ਨਾਲ ਹੀ ਰੱਜ ਸਕਦਾ ਹੈ। ਇਸ ਸੰਸਾਰ ਦੇ ਭੋਗ ਤਾਂ ਸੁਪਨੇ ਦੀ ਨਿਆਈਂ ਹਨ, ਜਿਸ ਦਾ ਕੇਵਲ ਦ੍ਰਿਸ਼ ਹੀ ਹੁੰਦਾ ਹੈ,

ਤ੍ਰਿਪਤੀ ਨਹੀਂ ਹੋ ਸਕਦੀ। ਨਾਮ ਦੇ ਸਿਮਰਨ ਵਿਚ ਸਾਰੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਐਸਾ ਸਿਮਰਨ ਸਦਾ ਹੀ ਕਰਨਾ ਚਾਹੀਦੇ ਜਿਸ ਨਾਲ ਸਦੀਵੀ ਸੁਖ ਹੁੰਦਾ ਹੈ।

**੧. ਕਰਨ ਕਰਾਵਨ ਕਰਨੈਹਾਰੁ ॥**
**੨. ਇਸ ਕੈ ਹਾਥਿ ਕਹਾ ਬੀਚਾਰੁ ॥**
**੩. ਜੈਸੀ ਦ੍ਰਿਸਟਿ ਕਰੇ ਤੈਸਾ ਹੋਇ ॥**
**੪. ਆਪੇ ਆਪਿ ਆਪਿ ਪ੍ਰਭੁ ਸੋਇ ॥**
**੫. ਜੋ ਕਿਛੁ ਕੀਨੋ ਸੁ ਅਪਨੈ ਰੰਗਿ ॥**
**੬. ਸਭ ਤੇ ਦੂਰਿ ਸਭਹੂ ਕੈ ਸੰਗਿ ॥**
**੭. ਬੂਝੈ ਦੇਖੈ ਕਰੈ ਬਿਬੇਕ ॥**
**੮. ਆਪਹਿ ਏਕ ਆਪਹਿ ਅਨੇਕ ॥**
**੯. ਮਰੈ ਨ ਬਿਨਸੈ ਆਵੈ ਨ ਜਾਇ ॥**
**੧੦. ਨਾਨਕ ਸਦ ਹੀ ਰਹਿਆ ਸਮਾਇ ॥ ੬ ॥**

ਪਦ ਅਰਥ - ਇਸ ਕੈ = ਇਸ ਜੀਵ ਦੇ। ਕਹਾ = ਕੀ ਹੈ। ਬੀਚਾਰੁ = ਵੀਚਾਰ ਕਰੋ। ਦ੍ਰਿਸਟਿ = ਨਜ਼ਰ। ਰੰਗਿ = ਮੌਜ। ਬਿਬੇਕ = ਗਿਆਨ ਦੀ ਵਿਚਾਰ, ਨਿਰਨਾ।

ਤੁਕ ਅਰਥ -

੧. ਕਰਨਹਾਰ ਪ੍ਰਮਾਤਮਾ ਆਪ ਹੀ ਕਰਨ ਵਾਲਾ ਤੇ ਆਪ ਹੀ ਕਰਾਉਣ ਵਾਲਾ ਹੈ।

੨. ਇਸ ਜੀਵ ਦੇ ਹੱਥ ਕੀ ਹੈ? ਵੀਚਾਰ ਕੇ ਵੇਖੋ।

੩. ਜਿਹੋ ਜਿਹੀ ਨਜ਼ਰ ਕਿਸੇ ਤੇ ਕਰਦਾ ਹੈ। ਤਿਹੋ ਜਿਹਾ ਹੀ (ਚੰਗਾ ਜਾਂ ਮਾੜਾ) ਉਹ ਪੁਰਸ਼ ਹੋ ਜਾਂਦਾ ਹੈ।

੪. ਉਹ ਪ੍ਰਭੂ ਸਭ ਕੁਛ ਆਪੇ ਹੀ ਆਪਣੇ ਆਪ ਹੈ।

੫. ਜੋ ਕੁਛ ਵੀ ਉਸ ਨੇ ਕੀਤਾ ਹੈ ਉਹ ਆਪਣੀ ਮੌਜ ਵਿਚ ਕੀਤਾ ਹੈ।

੬. ਉਹ ਸਾਰਿਆਂ ਤੋਂ ਦੂਰ ਹੈ ਤੇ ਸਾਰਿਆਂ ਦੇ ਨਾਲ ਹੈ (ਮਨ ਬਾਣੀ ਦੀ ਪਹੁੰਚ ਤੋਂ ਪਰੇ ਹੋਣ ਕਰਕੇ ਦੂਰ ਹੈ ਅਤੇ ਸਭ ਵਿਚ ਉਸ ਦੀ ਜੋਤੀ ਦੇ ਕਾਰਨ ਸਭ ਦੇ ਨਾਲ ਹੈ)।

੭. ਪ੍ਰਮਾਤਮਾ ਸਭ ਸਮਝਦਾ, ਵੇਖਦਾ ਅਤੇ ਵੀਚਾਰ ਕਰਦਾ ਹੈ।

੮. ਉਹ ਆਪ ਹੀ ਇਕ ਹੈ ਤੇ ਆਪ ਹੀ ਅਨੇਕ ਹੈ। (ਨਿਰਗੁਣ ਸਰੂਪ ਕਰਕੇ ਉਹ ਇਕ ਹੈ ਅਤੇ ਸਭ ਜੀਵ ਜੰਤਾਂ ਵਿਚ ਉਸ ਦੀ ਜੋਤ ਹੋਣ ਦੇ ਕਾਰਨ ਉਹ ਸਰਗੁਣ ਸਰੂਪ ਕਰਕੇ ਅਨੇਕ ਹੈ)।

੯. ਉਹ ਪ੍ਰਮਾਤਮਾ ਨਾ ਮਰਦਾ ਹੈ, ਨਾ ਨਾਸ ਹੁੰਦਾ ਹੈ, ਨਾ ਆਉਂਦਾ (ਜੰਮਦਾ) ਹੈ ਅਤੇ ਨਾ ਜਾਂਦਾ (ਮਰਦਾ) ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਉਹ ਸਦਾ ਹੀ ਸਮਾ ਰਿਹਾ ਹੈ। (ਇਕ ਰਸ ਲੱਗਾਤਾਰ ਵਿਆਪਕ ਹੈ)।

ਭਾਵ ਅਰਥ - ਸਭ ਕੁਛ ਪ੍ਰਮਾਤਮਾ ਦੇ ਆਪਣੇ ਵੱਸ ਵਿਚ ਹੈ ਜਿਵੇਂ ਉਹ ਚਾਹੁੰਦਾ ਹੈ ਜੀਵਾਂ ਪਾਸੋਂ ਤਿਵੇਂ ਹੀ ਕਰਾਉਂਦਾ ਹੈ, ਉਸ ਦੀ ਸ਼ਕਤੀ ਸਭ ਵਿਚ ਵਰਤ ਰਹੀ ਹੈ। ਉਹ ਸਦਾ ਅਬਿਨਾਸੀ ਅਚੱਲ ਤੇ ਅਲੱਖ ਅਪਾਰ ਹੈ।

**੧. ਆਪਿ ਉਪਦੇਸੈ ਸਮਝੈ ਆਪਿ॥**

**੨. ਆਪੇ ਰਚਿਆ ਸਭ ਕੈ ਸਾਥਿ॥**

**੩. ਆਪਿ ਕੀਨੋ ਆਪਨ ਬਿਸਥਾਰੁ॥**

੪. ਸਭੁ ਕਛੁ ਉਸ ਕਾ ਓਹੁ ਕਰਨੈਹਾਰੁ॥
੫. ਉਸ ਤੇ ਭਿੰਨ ਕਹਹੁ ਕਿਛੁ ਹੋਇ॥
੬. ਥਾਨ ਥਨੰਤਰਿ ਏਕੈ ਸੋਇ॥
੭. ਅਪੁਨੇ ਚਲਿਤ ਆਪਿ ਕਰਣੈਹਾਰ॥
੮. ਕਉਤਕ ਕਰੈ ਰੰਗ ਆਪਾਰ॥
੯. ਮਨ ਮਹਿ ਆਪਿ ਮਨ ਅਪੁਨੇ ਮਾਹਿ॥
੧੦. ਨਾਨਕ ਕੀਮਤਿ ਕਹਨੁ ਨ ਜਾਇ॥ ੭॥

ਪਦ ਅਰਥ - ਬਿਸਥਾਰੁ = ਪਸਾਰਾ। ਭਿੰਨ = ਵੱਖਰਾ। ਥਾਨ ਥਨੰਤਰਿ = ਅਸਥਾਨ ਤੇ ਅਸਥਾਨਾਂ ਦੇ ਅੰਦਰ। ਚਲਿਤ = ਚਰਿੱਤ੍ਰ।



ਤੁਕ ਅਰਥ -

੧. ਪ੍ਰਮਾਤਮਾ ਆਪ ਹੀ ਉਪਦੇਸ਼ ਦੇਂਦਾ ਹੈ ਅਤੇ ਆਪ ਹੀ ਉਸ ਨੂੰ ਸਮਝਦਾ ਹੈ।
੨. ਆਪ ਹੀ ਸਭ ਜੀਵਾਂ ਨਾਲ ਮਿਲਿਆ ਹੋਇਆ ਹੈ।
੩. ਆਪ ਹੀ ਉਸ ਨੇ ਆਪਣਾ ਪਸਾਰਾ ਕੀਤਾ ਹੈ।
੪. ਸਭ ਕੁਝ ਉਸ ਦਾ ਹੈ ਅਤੇ ਆਪ ਹੀ ਇਸ ਦੇ ਕਰਨ ਵਾਲਾ ਹੈ।
੫. ਉਸ ਤੋਂ ਵਖਰਾ ਦੱਸੋ ਕੀ ਹੋ ਸਕਦਾ ਹੈ? ਅਰਥਾਤ ਉਸ ਤੋਂ ਵਖਰਾ ਕੁਛ ਨਹੀਂ ਹੋ ਸਕਦਾ।
੬. ਸਭ ਅਸਥਾ ਨਾਂ ਦੇ ਅੰਦਰ ਤੇ ਬਾਹਰ ਉਹ ਇਕੋ ਹੀ ਹੈ।
੭. ਆਪਣੇ ਚਰਿੱਤਰ ਉਹ ਆਪ ਹੀ ਕਰਨ ਵਾਲਾ ਹੈ।
੮. ਉਹ ਬੇਅੰਤ ਰੰਗਾਂ ਦੇ ਕੌਤਕ ਕਰਦਾ ਹੈ।
੯. ਜੀਵਾਂ ਦੇ ਮਨਾਂ ਵਿਚ ਆਪ ਵੱਸਦਾ ਹੈ ਅਤੇ ਜੀਵਾਂ ਦੇ ਮਨ ਉਸ

ਦੇ ਆਪਣੇ ਵਿਚ ਹਨ।

੧੦. ਗੁਰੂ ਜੀ ਦਾ ਕਥਨ ਹੈ ਕਿ ਉਸ (ਦੇ ਇਨ੍ਹਾਂ ਕੌਤਕਾਂ) ਦੀ ਕੀਮਤ ਆਖੀ ਨਹੀਂ ਜਾ ਸਕਦੀ।

ਯਥਾ - ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ॥

ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ॥

(ਸੋਰਠਿ ਮ: ੫ ਪੰਨਾ ੬੦੮)

ਭਾਵ ਅਰਥ – ਪ੍ਰਮਾਤਮਾ ਤੋਂ ਵੱਖਰੀ ਕੋਈ ਸ਼ੈ ਨਹੀਂ ਹੈ, ਸਭ ਦੇ ਵਿਚ ਉਹ ਸਮਾ ਰਿਹਾ ਹੈ, ਉਸ ਦੇ ਕੌਤਕ ਬੇਅੰਤ ਹਨ, ਉਨ੍ਹਾਂ ਦਾ ਕਥਨ ਨਹੀਂ ਹੋ ਸਕਦਾ। ਉਹ ਸਭ ਜੀਵਾਂ ਵਿਚ ਵੱਸ ਰਿਹਾ ਹੈ ਤੇ ਜੀਵ ਉਸ ਦੇ ਆਪਣੇ ਵੱਸ ਵਿਚ ਹਨ। ਜਿਵੇਂ ਪਾਣੀ ਅਤੇ ਉਸ ਦਾ ਬੁਲਬੁਲਾ ਇਕ ਮਿਕ ਹੁੰਦੇ ਹਨ।



**੧. ਸਤਿ ਸਤਿ ਸਤਿ ਪ੍ਰਭੁ ਸੁਆਮੀ॥**
**੨. ਗੁਰ ਪ੍ਰਸਾਦਿ ਕਿਨੈ ਵਖਿਆਨੀ॥**
**੩. ਸਚੁ ਸਚੁ ਸਚੁ ਸਭੁ ਕੀਨਾ॥**
**੪. ਕੋਟਿ ਮਧੇ ਕਿਨੈ ਬਿਰਲੈ ਚੀਨਾ॥**
**੫. ਭਲਾ ਭਲਾ ਭਲਾ ਤੇਰਾ ਰੂਪ॥**
**੬. ਅਤਿ ਸੁੰਦਰ ਅਪਾਰ ਅਨੂਪ॥**
**੭. ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ॥**
**੮. ਘਟਿ ਘਟਿ ਸੁਨੀ ਸ੍ਰਵਨ ਬਖ੍ਯਾਣੀ॥**

# ੯. ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ॥
# ੧੦. ਨਾਮੁ ਜਪੈ ਨਾਨਕ ਮਨਿ ਪ੍ਰੀਤਿ॥੮॥੧੨॥

ਪਦ ਅਰਥ - ਗੁਰ ਪ੍ਰਸਾਦਿ = ਗੁਰੂ ਦੀ ਕਿਰਪਾ ਨਾਲ। ਵਖਿਆਨੀ = ਕਥਨ ਕੀਤੀ ਹੈ। ਮਧੇ = ਵਿਚੋਂ। ਚੀਨਾ = ਜਾਣਿਆਂ ਹੈ। ਅਨੂਪ = ਉਪਮਾ ਰਹਿਤ। ਪੁਨੀਤ = ਅਤਿ ਪਵਿੱਤਰ।

ਤੁਕ ਅਰਥ -

੧. ਉਹ ਸੰਸਾਰ ਦਾ ਮਾਲਕ ਪ੍ਰਭੂ ਤਿੰਨ ਕਾਲ ਹੀ ਸੱਤ ਹੈ।

੨. ਗੁਰੂ ਦੀ ਕਿਰਪਾ ਨਾਲ ਇਹ ਗੱਲ ਕਿਸੇ ਵਿਰਲੇ ਨੇ ਹੀ ਕਥਨ ਕੀਤੀ ਹੈ।

੩. ਜੋ ਕੁਛ ਵੀ ਉਸ ਨੇ ਕੀਤਾ ਹੈ ਉਹ ਤਿੰਨ (ਭੂਤ ਭਵਿੱਖਤ, ਵਰਤਮਾਨ) ਕਾਲ ਹੀ ਸੱਚ ਹੈ।



੪. ਕਰੋੜਾਂ ਵਿਚੋਂ ਕਿਸੇ ਵਿਰਲੇ ਨੇ ਹੀ ਇਸ ਗੱਲ ਨੂੰ ਜਾਣਿਆਂ ਹੈ।

੫. ਤੇਰਾ ਰੂਪ (ਨਿਰਗੁਣ ਸਰੂਪ) ਤਿੰਨ ਕਾਲ ਹੀ ਭਲਾ (ਸੁਖਦਾਈ) ਹੈ।

੬. ਜੋ ਬਹੁਤ ਸੁੰਦਰ ਬੇਅੰਤ ਉਪਮਾ ਰਹਿਤ ਹੈ।

੭. ਤੇਰੀ ਬਾਣੀ ਵੀ ਸਾਫ ਤੋਂ ਸਾਫ ਹੈ।

੮. ਜੋ ਹਰੇਕ ਹਿਰਦੇ ਅੰਦਰ ਸੁਣੀ ਜਾਂਦੀ ਹੈ ਅਤੇ ਜ਼ਬਾਨ ਨਾਲ ਕਥਨ ਕੀਤੀ ਜਾਂਦੀ ਹੈ।

੯. ਉਹ ਪੁਰਸ਼ ਪਵਿੱਤ੍ਰ ਤੋਂ ਪਵਿੱਤ੍ਰ ਅਤੇ ਬਹੁਤ ਪਵਿੱਤ੍ਰ ਹੈ।

੧੦. ਜੋ ਪ੍ਰਮਾਤਮਾ ਦਾ ਨਾਮ ਮਨ ਵਿਚ ਪ੍ਰੀਤ ਨਾਲ ਜਪਦਾ ਹੈ। ਗੁਰੂ ਜੀ ਆਖਦੇ ਹਨ।

ਭਾਵ ਅਰਥ - ਪ੍ਰਮਾਤਮਾ ਆਪ ਅਤੇ ਉਸ ਦਾ ਕੀਤਾ ਪਸਾਰਾ

ਸੰਸਾਰ ਸਦਾ ਹੀ ਸੱਚ ਹੈ, ਉਸ ਦਾ ਆਪਣਾ ਸਰੂਪ ਬਹੁਤ ਸੁੰਦਰ ਹੈ, ਜਿਸ ਦੀ ਉਪਮਾ ਨਹੀਂ ਹੋ ਸਕਦੀ, ਉਸ ਦੇ ਨਾਮ ਦੀ ਬਾਣੀ ਵੀ ਬਹੁਤ ਸਾਫ ਸੁੱਧ ਹੈ, ਜੋ ਜਪਦਾ ਅਤੇ ਸੁਣਦਾ ਹੈ, ਉਸ ਦੀ ਕਲਿਆਨ ਹੁੰਦੀ ਹੈ।

# - ਤੇਰ੍ਹਵੀਂ ਅਸਟਪਦੀ -

## ਸਲੋਕੁ ॥

**ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥**
**ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥ ੧ ॥**

ਪਦ ਅਰਥ - ਪਰੈ = ਪੈਂਦਾ ਹੈ। ਬਹੁਰਿ ਬਹੁਰਿ = ਮੁੜ ਮੁੜ ਕੇ। ਅਵਤਾਰ = ਜਨਮ।



੧. ਜੋ ਪੁਰਸ਼ ਸੰਤਾਂ ਦੀ ਸ਼ਰਨ ਵਿਚ ਪੈਂਦਾ ਹੈ, ਉਹ ਪੁਰਸ਼ (ਜਨਮ ਮਰਨ ਦੇ ਦੁੱਖਾਂ ਤੋਂ) ਛੁੱਟ ਜਾਂਦਾ ਹੈ।

੨. ਪਰੰਤੂ ਸੰਤਾਂ ਦੀ ਨਿੰਦਿਆ ਕਰਨ ਵਾਲਾ (ਪੁਰਸ਼ ਦਾ) ਮੁੜ ਮੁੜ ਜਨਮ ਹੁੰਦਾ ਹੈ।

ਭਾਵ ਅਰਥ - ਪ੍ਰਮਾਤਮਾ ਦੇ ਨਾਮ ਲੇਵਾ ਸੰਤਾਂ ਭਗਤਾਂ ਦੀ ਨਿੰਦਿਆ ਕਰਨ ਵਾਲਾ ਚੌਰਾਸੀ ਦੇ ਗੇੜ ਵਿਚ ਪਿਆ ਰਹਿੰਦਾ ਹੈ। ਇਹ ਜਨਮ ਮਰਨ ਦਾ ਦੁੱਖ ਸੰਤਾਂ ਦੀ ਸ਼ਰਨ ਵਿਚ ਪੈਣ ਨਾਲ ਹੀ ਕੱਟਿਆ ਜਾਂਦਾ ਹੈ। ਅੱਗੇ ਅਸਟਪਦੀ ਵਿਚ ਉਨ੍ਹਾਂ ਦੋਸ਼ਾਂ ਤੇ ਦੁਖਾਂ ਦਾ ਵਰਨਣ ਕਰਦੇ ਹਨ ਜੋ ਸੰਤਾਂ ਦੀ ਨਿੰਦਿਆ ਕਰਨ ਵਾਲੇ ਨੂੰ ਲੱਗਦੇ ਹਨ।

## ਅਸਟਪਦੀ ॥

**੧. ਸੰਤ ਕੈ ਦੂਖਨਿ ਆਰਜਾ ਘਟੈ ॥**

੨. ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ॥
੩. ਸੰਤ ਕੈ ਦੂਖਨਿ ਸੁਖੁ ਸਭੁ ਜਾਇ॥
੪. ਸੰਤ ਕੈ ਦੂਖਨਿ ਨਰਕ ਮਹਿ ਪਾਇ॥
੫. ਸੰਤ ਕੈ ਦੂਖਨਿ ਮਤਿ ਹੋਇ ਮਲੀਨ॥
੬. ਸੰਤ ਕੈ ਦੂਖਨਿ ਸੋਭਾ ਤੇ ਹੀਨ॥
੭. ਸੰਤ ਕੇ ਹਤੇ ਕਉ ਰਖੈ ਨ ਕੋਇ ॥
੮. ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ॥
੯. ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥
੧੦. ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ ॥੧॥

ਪਦ ਅਰਥ - ਦੂਖਨਿ = ਦੂਸ਼ਤ ਕਰਨ ਨਾਲ, ਨਿੰਦਿਆ ਕਰਨ ਨਾਲ। ਆਰਜਾ = ਉਮਰ। ਹਤੇ = ਮਰੇ ਹੋਏ ਨੂੰ, ਸਰਾਪੇ ਹੋਏ ਨੂੰ। ਥਾਨ ਭ੍ਰਸਟੁ = ਆਪਣੇ ਅਸਥਾਨ (ਪਦਵੀ) ਤੋਂ ਡਿੱਗ ਪੈਂਦਾ ਹੈ।

ਤੁਕ ਅਰਥ -

੧. ਸੰਤਾਂ ਦੀ ਨਿੰਦਿਆ ਕਰਨ ਨਾਲ ਮਨੁੱਖ ਦੀ ਉਮਰ ਘਟ ਜਾਂਦੀ ਹੈ।
੨. ਸੰਤਾਂ ਦੀ ਨਿੰਦਿਆ ਕਰਨ ਨਾਲ ਜਮਾਂ ਤੋਂ ਨਹੀਂ ਛੁੱਟ ਸਕਦਾ।
੩. ਸੰਤਾਂ ਦੀ ਨਿੰਦਿਆ ਕਰਨ ਨਾਲ ਸਾਰਾ ਸੁਖ ਨਾਸ ਹੋ ਜਾਂਦਾ ਹੈ।
੪. ਸੰਤਾਂ ਦੀ ਨਿੰਦਿਆ ਕਰਨ ਨਾਲ ਪੁਰਸ਼ ਨਰਕ ਵਿਚ ਪੈਂਦਾ ਹੈ।
੫. ਸੰਤਾਂ ਦੀ ਨਿੰਦਿਆ ਕਰਨ ਨਾਲ ਬੁਧੀ ਮੈਲੀ ਹੋ ਜਾਂਦੀ ਹੈ।
੬. ਸੰਤਾਂ ਦੀ ਨਿੰਦਿਆ ਕਰਨ ਨਾਲ ਸੋਭਾ ਹੀਨ ਹੋ ਜਾਂਦਾ ਹੈ।

੭. ਸੰਤਾਂ ਦੇ ਮਾਰੇ (ਸਰਾਪੇ) ਹੋਏ ਨੂੰ ਕੋਈ ਰੱਖ ਨਹੀਂ ਸਕਦਾ।

੮. ਸੰਤਾਂ ਦੀ ਨਿੰਦਿਆ ਕਰਨ ਨਾਲ ਪੁਰਸ਼ ਆਪਣੀ ਪਦਵੀ ਤੋਂ ਡਿੱਗ ਪੈਂਦਾ ਹੈ। (ਸਾਰੇ ਉਹਨੂੰ ਨੀਚ ਤੇ ਭੈੜਾ ਆਖਣ ਲੱਗ ਜਾਂਦੇ ਹਨ)।

੯. ਪ੍ਰੰਤੂ ਕਿਰਪਾਲੂ ਸੰਤ ਜੇ ਕਿਰਪਾ ਕਰ ਦੇਵੇ ਤਾਂ -

੧੦. ਗੁਰੂ ਜੀ ਕਹਿੰਦੇ ਹਨ - ਸੰਤਾਂ ਨਾਲ ਨਿੰਦਕ ਭੀ ਤਰ ਜਾਂਦਾ ਹੈ।

ਭਾਵ ਅਰਥ - ਸੰਤਾਂ ਨੂੰ ਬੁਰਾ ਆਖਣ ਵਾਲੇ ਦੋਸ਼ੀਆਂ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਮਿਲਦੇ ਹਨ - ਸੰਤ ਦੋਖੀਆਂ ਨੂੰ ਸਾਰੇ ਦੁਖ ਲੱਗਦੇ ਹਨ, ਜਮਾਂ ਦੀ ਮਾਰ ਤੋਂ ਛੁਟ ਨਹੀਂ ਸਕਦੇ, ਉਮਰਾ ਘਟ ਜਾਂਦੀ ਹੈ, ਬੁਧੀ ਨਾਸ਼ ਹੋ ਜਾਂਦੀ ਹੈ, ਕਿਸੇ ਥਾਂ ਇਜ਼ਤ ਨਹੀਂ ਰਹਿੰਦੀ, ਬੇ - ਇੱਜ਼ਤ ਹੁੰਦਾ ਹੈ। ਫੇਰ ਵੀ ਜੇਕਰ ਕੋਈ ਦਇਆਵਾਨ ਸੰਤ ਉਸ ਦੀ ਹਾਲਤ ਤੇ ਦਇਆ ਕਰਕੇ ਉਸ ਨੂੰ ਬਖਸ਼ ਦੇਵੇ ਤਾਂ ਉਸ ਦਾ ਉਧਾਰ ਹੋ ਜਾਂਦਾ ਹੈ।



ਜੈਸਾ ਕਿ - ਗੁਰੂ ਘਰ ਦੇ ਰਬਾਬੀ ਸੱਤਾ ਬਲਵੰਡ ਗੁਰੂ ਅਰਜਨ ਦੇਵ ਜੀ ਦੇ ਦੀਵਾਨ ਵਿਚ ਕੀਰਤਨ ਕਰਿਆ ਕਰਦੇ ਸਨ। ਇਕ ਦਿਨ ਇਨ੍ਹਾਂ ਨੇ ਆਪਣੀ ਭੈਣ ਦੇ ਵਿਆਹ ਵਾਸਤੇ ਸਤਿਗੁਰੂ ਜੀ ਤੋਂ ਕੁਛ ਮਾਇਆ ਮੰਗੀ। ਸਤਿਗੁਰੂ ਜੀ ਨੇ ਕਿਹਾ ਅੱਜ ਦੀ ਜੋ ਭੇਟਾ ਆਵੇ ਸੋ ਤੁਸੀਂ ਲੈ ਲੈਣੀ। ਪਰ ਦੇਵ ਨੇਤ ਉਸ ਦਿਨ ਭੇਟਾ ਬਹੁਤ ਥੋੜੀ ਆਈ, ਜਿਸ ਕਰਕੇ ਭਾਈ ਸੱਤਾ ਤੇ ਬਲਵੰਡ ਗੁੱਸੇ ਹੋ ਗਏ ਅਤੇ ਦੂਜੇ ਦਿਨ ਕੀਰਤਨ ਕਰਨ ਨਾ ਆਏ। ਪਹਿਲਾਂ ਭਾਈ ਬੁੱਢਾ ਜੀ ਆਦਿਕ ਗੁਰੂ ਕੇ ਸਿੱਖ ਅਤੇ ਫਿਰ ਆਪ ਸਤਿਗੁਰੂ ਜੀ, ਇਨ੍ਹਾਂ ਨੂੰ ਲੈਣ ਗਏ ਪਰ ਇਹ ਫੇਰ ਵੀ ਨਾ ਆਏ ਅਤੇ ਸਗੋਂ ਗੁਰੂ ਨਾਨਕ ਦੇਵ ਜੀ ਤੇ ਦੂਜੇ ਗੁਰੂ ਸਾਹਿਬਾਂ ਦੀ ਸ਼ਾਨ ਵਿਚ ਨਿੰਦਿਆ ਭਰੇ ਬਚਨ ਕੀਤੇ। ਕਹਿਣ ਲੱਗੇ ਕਿ ਸਾਡੇ ਬਣਾਇਆ ਹੀ ਗੁਰੂ ਨਾਨਕ ਆਦਿ ਗੁਰੂ ਸਦਾਏ ਸਨ, ਨਹੀਂ ਤਾਂ ਇਹਨਾਂ ਨੂੰ ਕੋਣ ਜਾਣਦਾ ਸੀ। ਵੱਡੇ ਗੁਰੂ ਸਾਹਿਬਾਂ ਦੀ ਸ਼ਾਨ ਵਿਚ ਐਸੇ ਨਿੰਦਿਆ ਦੇ ਬਚਨ ਸੁਣ

ਕੇ ਗੁਰੂ ਅਰਜਨ ਦੇਵ ਜੀ ਨੇ ਇਹਨਾਂ ਨੂੰ ਸਰਾਪ ਦੇ ਦਿੱਤਾ ਕਿ ਇਹਨਾਂ ਗੁਰੂ ਮਾਰੇ ਰਬਾਬੀਆਂ ਦੇ ਮੂੰਹ ਕੋਈ ਨਾ ਲੱਗੇ। ਜਿਹੜਾ ਇਹਨਾਂ ਦੀ ਸਿਫਾਰਸ਼ ਕਰੇਗਾ, ਉਸ ਦਾ ਮੂੰਹ ਕਾਲਾ ਕਰਕੇ ਖੋਤੇ ਤੇ ਚਾੜ੍ਹ ਕੇ ਸ਼ਹਿਰ ਵਿਚ ਫੇਰਿਆ ਜਾਵੇਗਾ।

ਇਸ ਤਰ੍ਹਾਂ ਕੁਛ ਚਿਰ ਆਕੜ ਵਿਚ ਰਹਿ ਕੇ ਜਦ ਇਹ ਰਬਾਬੀ ਭੁਖੇ ਮਰਨ ਲੱਗੇ ਤਾਂ ਭਾਈ ਲੱਧਾ ਜੀ ਪਾਸ ਲਾਹੌਰ ਜਾ ਕੇ ਬੇਨਤੀ ਕੀਤੀ ਕਿ ਸਾਨੂੰ ਗੁਰੂ ਸਾਹਿਬਾਂ ਤੋਂ ਬਖਸ਼ਾ ਦਿਓ। ਸਾਡੇ ਤੋਂ ਭੁੱਲ ਹੋ ਗਈ ਹੈ।

ਭਾਈ ਲੱਧਾ ਜੀ ਪਰਉਪਕਾਰੀ ਪੂਰਨ ਸੰਤ ਸਨ, ਉਨ੍ਹਾਂ ਦੇ ਮਨ ਵਿਚ ਇਨ੍ਹਾਂ ਦੀ ਦੀਨ ਦਸ਼ਾ ਤੇ ਦਇਆ ਆਈ। ਭਾਈ ਜੀ ਨੇ ਗੁਰੂ ਸਾਹਿਬਾਂ ਦੇ ਹੁਕਮ ਅਨੁਸਾਰ ਆਪਣਾ ਮੂੰਹ ਕਾਲਾ ਕਰ ਲਿਆ ਅਤੇ ਖੋਤੇ ਦੀ ਸਵਾਰੀ ਕਰਕੇ ਗੁਰੂ ਸਾਹਿਬ ਦੇ ਚਰਨਾਂ ਵਿਚ ਅੰਮ੍ਰਿਤਸਰ ਹਾਜ਼ਰ ਹੋ ਕੇ ਇਹਨਾਂ ਨਿੰਦਕਾਂ ਨੂੰ ਬਖਸ਼ਵਾ ਦਿੱਤਾ। ਇਸ ਤਰ੍ਹਾਂ ਇਨ੍ਹਾਂ ਸਰਾਪੇ ਹੋਇਆਂ ਨੂੰ ਗੁਰੂ ਜੀ ਨੇ ਕਿਰਪਾ ਕਰ ਕੇ ਫਿਰ ਆਪਣੀ ਸੇਵਾ ਵਿਚ ਲਾ ਕੇ ਉਧਾਰ ਕਰ ਦਿੱਤਾ।



**੧. ਸੰਤ ਕੇ ਦੂਖਨ ਤੇ ਮੁਖੁ ਭਵੈ ॥**
**੨. ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥**
**੩. ਸੰਤਨ ਕੈ ਦੂਖਨਿ ਸਰਪ ਜੋਨਿ ਪਾਇ ॥**
**੪. ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥**
**੫. ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥**
**੬. ਸੰਤ ਕੈ ਦੂਖਨਿ ਸਭੁ ਕੋ ਛਲੈ ॥**
**੭. ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥**

**੮. ਸੰਤ ਕੈ ਦੂਖਨਿ ਨੀਚੁ ਨੀਚਾਇ॥**

**੯. ਸੰਤ ਦੋਖੀ ਕਾ ਥਾਉ ਕੋ ਨਾਹਿ॥**

**੧੦. ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ॥ ੨॥**

ਪਦ ਅਰਥ - ਦੂਖਨਿ = ਦੋਸ਼ ਲਾਉਣ ਨਾਲ। ਮੁਖੁ ਭਵੈ = ਮੂੰਹ ਭੌਂ (ਵਿੰਗਾ) ਹੋ ਜਾਂਦਾ ਹੈ। ਕਾਗ = ਕਾਂ। ਲਵੈ = ਬੋਲਦਾ ਹੈ। ਤ੍ਰਿਗਦ ਜੋਨਿ = ਟੇਢੀਆਂ ਜੂਨਾਂ ਅਠੂੰਹੇ ਆਦਿਕ। ਕਿਰਮਾਇ = ਕਿਰਮ, ਕੀੜੇ ਆਦਿਕ। ਜਲੈ = ਸੜਦਾ ਹੈ। ਨੀਚੁ ਨੀਚਾਇ = ਨੀਚ ਤੋਂ ਨੀਚ। ਦੋਖੀ = ਨਿੰਦਕ। ਗਤਿ = ਮੁਕਤੀ।

ਤੁਕ ਅਰਥ -

੧. ਸੰਤਾਂ ਉਤੇ ਦੋਸ਼ ਲਾਉਣ ਨਾਲ (ਦੋਸ਼ੀ ਦਾ) ਮੂੰਹ ਭੌਂ ਜਾਂਦਾ ਹੈ।

੨. ਸੰਤਾਂ ਉਤੇ ਦੋਸ਼ ਲਾਉਣ ਨਾਲ ਕਾਂ ਦੀ ਤਰ੍ਹਾਂ (ਬੇ - ਅਰਥ) ਬੋਲਦਾ ਰਹਿੰਦਾ ਹੈ।

੩. ਸੰਤਾਂ ਦੀ ਨਿੰਦਿਆ ਕਰਨ ਨਾਲ ਸੱਪ ਦੀ ਜੂਨ ਪੈਂਦਾ ਹੈ।

੪. ਸੰਤਾਂ ਦੀ ਨਿੰਦਿਆ ਕਰਨ ਨਾਲ ਅਠੂੰਹੇ ਅਤੇ ਕੀੜੇ ਆਦਿਕ ਜੂਨਾਂ ਵਿਚ ਪੈਂਦਾ ਹੈ।

੫. ਸੰਤਾਂ ਦੀ ਨਿੰਦਿਆ ਕਰਨ ਨਾਲ ਤ੍ਰਿਸ਼ਨਾਂ ਦੀ ਅਗਨੀ ਵਿਚ ਸੜਦਾ ਰਹਿੰਦਾ ਹੈ।

੬. ਸੰਤਾਂ ਦੀ ਨਿੰਦਿਆ ਕਰਨ ਵਾਲਾ ਸਭ ਕਿਸੇ ਨੂੰ ਧੋਖਾ ਦੇਂਦਾ ਹੈ।

੭. ਸੰਤਾਂ ਦੀ ਨਿੰਦਿਆ ਕਰਕੇ ਪੁਰਸ਼ ਦਾ ਸਾਰਾ ਤੇਜ ਪ੍ਰਤਾਪ ਨਸ਼ਟ ਹੋ ਜਾਂਦਾ ਹੈ।

੮. ਸੰਤਾਂ ਦੀ ਨਿੰਦਿਆ ਕਰਨ ਨਾਲ ਪੁਰਸ਼ ਨੀਚ ਤੋਂ ਨੀਚ ਹੋ ਜਾਂਦਾ ਹੈ।

੯. ਸੰਤਾਂ ਦੇ ਨਿੰਦਕ ਦਾ ਕੋਈ ਥਾਂ ਨਹੀਂ ਹੁੰਦਾ। (ਕਿਤੇ ਆਸਰਾ ਨਹੀਂ ਮਿਲਦਾ)।

੧੦. ਗੁਰੂ ਜੀ ਫੁਰਮਾਉਂਦੇ ਹਨ ਜੇ ਸੰਤਾਂ ਨੂੰ ਪ੍ਰਵਾਨ ਹੋਵੇ ਤਾਂ ਉਹ ਨਿੰਦਕ ਵੀ ਗਤੀ ਪਾ ਲੈਂਦੇ ਹਨ।

ਭਾਵ ਅਰਥ - ਸੰਤਾਂ ਦਾ ਵਿਰੋਧ ਤਥਾ ਈਰਖਾ ਕਰਕੇ ਉਨ੍ਹਾਂ ਦੀ ਨਿੰਦਿਆ ਕਰਨ ਵਾਲੇ ਨੂੰ ਕਈ ਤਰ੍ਹਾਂ ਦੇ ਕਸ਼ਟ ਮਿਲਦੇ ਹਨ, ਉਸ ਨੂੰ ਨੀਚ ਪੁਰਸ਼ ਕਿਹਾ ਜਾਂਦਾ ਹੈ, ਉਸ ਦਾ ਕੋਈ ਭਰੋਸਾ ਨਹੀਂ ਕਰਦਾ। ਪਰ ਜੇਕਰ ਸੰਤ ਚਾਹੁਣ ਤਾਂ ਐਸੇ ਨਿੰਦਕ ਪੁਰਸ਼ ਦਾ ਉਧਾਰ ਵੀ ਹੋ ਜਾਂਦਾ ਹੈ।

**੧. ਸੰਤ ਕਾ ਨਿੰਦਕੁ ਮਹਾ ਅਤਤਾਈ॥**
**੨. ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ॥**
**੩. ਸੰਤ ਕਾ ਨਿੰਦਕੁ ਮਹਾ ਹਤਿਆਰਾ॥**
**੪. ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ॥**
**੫. ਸੰਤ ਕਾ ਨਿੰਦਕੁ ਰਾਜ ਤੇ ਹੀਨੁ॥**
**੬. ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ॥**
**੭. ਸੰਤ ਕੇ ਨਿੰਦਕ ਕਉ ਸਰਬ ਰੋਗ॥**
**੮. ਸੰਤ ਕੇ ਨਿੰਦਕ ਕਉ ਸਦਾ ਬਿਜੋਗ॥**
**੯. ਸੰਤ ਕੀ ਨਿੰਦਾ ਦੋਖ ਮਹਿ ਦੋਖੁ॥**
**੧੦. ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ॥ ੩॥**

ਪਦ ਅਰਥ - ਨਿੰਦਕੁ = ਨਿੰਦਾ ਕਰਨ ਵਾਲਾ। ਮਹਾ

ਅਤਤਾਈ = ਵੱਡਾ ਉਪਦ੍ਰਵ, ਜੈਸਾ ਕਿ ਕਿਸੇ ਦੇ ਘਰ ਬਾਰ ਨੂੰ ਅੱਗ ਲਾਉਣ ਵਾਲਾ, ਜ਼ਹਿਰ ਦੇ ਕੇ ਕਿਸੇ ਨੂੰ ਮਾਰਨ ਵਾਲਾ, ਕਿਸੇ ਨੂੰ ਕਤਲ ਕਰਨ ਵਾਲਾ, ਪਰ ਇਸਤ੍ਰੀ, ਪਰਾਇਆ ਧਨ ਤੇ ਪਰਾਇਆ ਖੇਤ ਖੇਤੀ ਕਰਨ ਵਾਲੀ ਜ਼ਮੀਨ ਖੋਹ ਲੈਣ ਵਾਲਾ, ਮਾਤਾ ਪਿਤਾ ਤਥਾ ਗੁਰੂ ਨੂੰ ਕਤਲ ਕਰਨ ਵਾਲਾ, ਮਹਾਂ ਪਾਪੀ। ਹਤਿਆਰਾ = ਜੀਵਾਂ ਤੇ ਜ਼ੁਲਮ ਕਰਨ ਵਾਲਾ, ਵੱਡਾ ਜ਼ਾਲਮ। ਬਿਜੋਗ = ਵਿਛੋੜਾ।

ਤੁਕ ਅਰਥ -

੧. ਸੰਤਾਂ ਦਾ ਨਿੰਦਕ ਵੱਡਾ ਉਪਦ੍ਰਵੀ ਹੁੰਦਾ ਹੈ।
੨. ਸੰਤਾਂ ਦਾ ਨਿੰਦਕ ਕਿਸੇ ਥਾਂ ਪਲ ਭਰ ਨਹੀਂ ਠਹਿਰਦਾ।
੩. ਸੰਤਾਂ ਦਾ ਨਿੰਦਕ ਵੱਡਾ ਹਤਿਆਰਾ ਹੁੰਦਾ ਹੈ।
੪. ਸੰਤਾਂ ਦਾ ਨਿੰਦਕ ਪਰਮੇਸ਼ਰ ਦਾ ਮਾਰਿਆ (ਧ੍ਰਿਕਾਰਿਆ) ਹੋਇਆ ਹੁੰਦਾ ਹੈ।
੫. ਸੰਤਾਂ ਦਾ ਨਿੰਦਕ ਰਾਜ ਤੋਂ ਖਾਲੀ ਰਹਿੰਦਾ ਹੈ, (ਉਸ ਨੂੰ ਵੱਡੇ ਸੁਖਾਂ ਦੀ ਪ੍ਰਾਪਤੀ ਨਹੀਂ ਹੁੰਦੀ।
੬. ਸੰਤਾਂ ਦਾ ਨਿੰਦਕ ਦੁਖੀ ਤੇ ਮੁਥਾਜ ਰਹਿੰਦਾ ਹੈ।
੭. ਸੰਤਾਂ ਦੇ ਨਿੰਦਕ ਨੂੰ ਸਾਰੇ ਰੋਗ ਹੁੰਦੇ ਹਨ। (ਕਦੀ ਕੋਈ ਅਤੇ ਕਦੇ ਕੋਈ ਰੋਗ ਲੱਗਾ ਹੀ ਰਹਿੰਦਾ ਹੈ)।
੮. ਸੰਤਾਂ ਦੇ ਨਿੰਦਕ ਨੂੰ ਸਦਾ (ਮਨ-ਇੱਛਤ ਸੁਖਾਂ ਤੋਂ) ਵਿਛੋੜਾ ਰਹਿੰਦਾ ਹੈ।
੯. ਸੰਤਾਂ ਦੀ ਨਿੰਦਿਆ ਸਾਰੇ ਦੋਸ਼ਾਂ ਵਿਚੋਂ ਇਕ ਵੱਡਾ ਦੋਸ਼ ਹੈ।
੧੦. ਗੁਰੂ ਜੀ ਫੁਰਮਾਉਂਦੇ ਹਨ - ਜੇ ਸੰਤਾਂ ਨੂੰ ਭਾ ਜਾਵੇ, ਪ੍ਰਵਾਨ ਹੋ ਜਾਵੇ ਤਾਂ ਉਸ ਦਾ ਵੀ ਉਧਾਰ ਹੋ ਜਾਂਦਾ ਹੈ।

ਭਾਵ ਅਰਥ - ਇਸ ਪਉੜੀ ਵਿਚ ਸੰਤਾਂ ਦੀ ਨਿੰਦਿਆ ਕਰਨ

ਵਾਲੇ ਨੂੰ ਵੱਡਾ ਪਾਪੀ, ਜ਼ਾਲਮ ਤੇ ਦੋਸ਼ੀ ਕਥਨ ਕੀਤਾ ਹੈ। ਐਸਾ ਨਿੰਦਕ ਸਦਾ ਰੋਗੀ ਸੋਗੀ ਤੇ ਦੂਸਰਿਆਂ ਦੇ ਮੁਥਾਜ ਰਹਿੰਦਾ ਹੈ, ਉਸ ਨੂੰ ਸੁਖਾਂ ਦੀ ਪ੍ਰਾਪਤੀ ਨਹੀਂ ਹੁੰਦੀ।

ਆਪਣੇ ਸੰਤ ਸੁਭਾਉ ਦਾ ਸਦਕਾ ਜੇ ਸੰਤਾਂ ਨੂੰ ਪ੍ਰਵਾਨ ਹੋ ਜਾਵੇ ਤਾਂ ਅਜਿਹੇ ਦੀਨ ਦੁਨੀਆਂ ਤੋਂ ਡਿਗੇ ਹੋਏ ਪੁਰਸ਼ਾਂ ਨੂੰ ਵੀ ਉੱਚਾ ਚੁੱਕ ਲੈਂਦੇ ਹਨ।

**੧. ਸੰਤ ਕਾ ਦੋਖੀ ਸਦਾ ਅਪਵਿਤੁ॥**
**੨. ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ॥**
**੩. ਸੰਤ ਕੇ ਦੋਖੀ ਕਉ ਡਾਨੁ ਲਾਗੈ॥**
**੪. ਸੰਤ ਕੇ ਦੋਖੀ ਕਉ ਸਭ ਤਿਆਗੈ॥**
**੫. ਸੰਤ ਕਾ ਦੋਖੀ ਮਹਾ ਅਹੰਕਾਰੀ॥**
**੬. ਸੰਤ ਕਾ ਦੋਖੀ ਸਦਾ ਬਿਕਾਰੀ॥**
**੭. ਸੰਤ ਕਾ ਦੋਖੀ ਜਨਮੈ ਮਰੈ॥**
**੮. ਸੰਤ ਕੀ ਦੂਖਨਾ ਸੁਖ ਤੇ ਟਰੈ॥**
**੯. ਸੰਤ ਕੇ ਦੋਖੀ ਕਉ ਨਾਹੀ ਠਾਉ॥**
**੧੦. ਨਾਨਕ ਸੰਤ ਭਾਵੈ ਤਾ ਲਏ ਮਿਲਾਇ॥੪॥**

ਪਦ ਅਰਥ - ਅਪਵਿਤੁ = ਮੈਲਾ। ਡਾਨੁ = ਡੰਨ। ਬਿਕਾਰੀ = ਬੁਰੇ ਕਰਮ ਕਰਨ ਵਾਲਾ। ਦੂਖਨਾ = ਨਿੰਦਿਆ। ਟਰੈ = ਟਲ ਜਾਂਦਾ, ਦੂਰ ਹੋ ਜਾਂਦਾ ਹੈ। ਠਾਉ = ਥਾਂ।

ਤੁਕ ਅਰਥ –

੧. ਸੰਤਾਂ ਦਾ ਦੋਖੀ (ਨਿੰਦਕ) ਸਦਾ ਮੈਲਾ ਰਹਿੰਦਾ ਹੈ। (ਨਿੰਦਿਆ ਦੀ ਮੈਲ ਨਾਲ)।

੨. ਸੰਤਾਂ ਦਾ ਦੋਖੀ ਕਿਸੇ ਦਾ ਮਿੱਤਰ ਨਹੀਂ (ਨਿਰਵੈਰ ਸੰਤਾਂ ਨਾਲ ਵੈਰ ਕਰਨ ਵਾਲਾ ਪੁਰਸ਼ ਕਿਸੇ ਦੂਜੇ ਦਾ ਮਿੱਤਰ ਕਿਸ ਤਰ੍ਹਾਂ ਹੋ ਸਕਦਾ ਹੈ?)

੩. ਸੰਤਾਂ ਦੇ ਦੋਖੀ ਨੂੰ ਡੰਨ ਲੱਗਦਾ ਹੈ, (ਧਰਮ ਰਾਜ ਤੋਂ)।

੪. ਸੰਤਾਂ ਦੇ ਦੋਖੀ ਨੂੰ ਸਭ ਤਿਆਗ ਦੇਂਦੇ ਹਨ (ਕੋਈ ਭਲਾ ਪੁਰਸ਼ ਮੂੰਹ ਨਹੀਂ ਲਾਉਂਦਾ)।

੫. ਸੰਤਾਂ ਦਾ ਦੋਖੀ ਵੱਡਾ ਹੰਕਾਰੀ ਹੁੰਦਾ ਹੈ (ਅਗਿਆਨ ਕਰਕੇ)

੬. ਸੰਤਾਂ ਦਾ ਦੋਖੀ ਸਦਾ ਬੁਰੇ ਕਰਮ ਕਰਨ ਵਾਲਾ ਹੁੰਦਾ ਹੈ (ਕੁਸੰਗਤ ਕਰਕੇ)।



੭. ਸੰਤਾਂ ਦਾ ਦੋਖੀ ਜੰਮਦਾ ਮਰਦਾ ਰਹਿੰਦਾ ਹੈ (ਸਤਿ ਸੰਗਤ ਤੋਂ ਦੂਰ ਰਹਿਣ ਕਰਕੇ)

੮. ਸੰਤਾਂ ਦੀ ਬੁਰਿਆਈ ਕਰਨ ਨਾਲ ਪੁਰਸ਼ ਸੁਖਾਂ ਤੋਂ ਹੀਣਾ ਰਹਿੰਦਾ ਹੈ। ਅਰਥਾਤ ਸਦਾ ਹੀ ਦੁਖ ਚੰਮੜੇ ਰਹਿੰਦੇ ਹਨ।

੯. ਸੰਤਾਂ ਦੇ ਦੋਖੀ ਨੂੰ ਕੋਈ ਠਹਿਰਣ ਨੂੰ ਥਾਂ ਨਹੀਂ ਮਿਲਦਾ, ਭੌਂਦਾ ਹੀ ਰਹਿੰਦਾ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਸੰਤਾਂ ਨੂੰ ਪ੍ਰਵਾਨ ਹੋ ਜਾਵੇ ਤਾਂ ਐਸੇ ਦੋਸ਼ੀ ਪੁਰਸ਼ ਨੂੰ ਵੀ ਆਪਣੇ ਨਾਲ ਮਿਲਾ ਲੈਂਦਾ ਹੈ।

ਭਾਵ ਅਰਥ – ਸੰਤਾਂ ਨਾਲ ਬੁਰਿਆਈ ਭਾਵਨਾ ਰੱਖਣ ਵਾਲਾ ਦੋਸ਼ੀ ਦਿਲ ਦਾ ਮੈਲਾ ਹੁੰਦਾ ਹੈ, ਉਸ ਨੂੰ ਦਰਗਾਹ ਵਿਚ ਸਜ਼ਾ ਮਿਲਦੀ ਹੈ, ਕੋਈ ਮੂੰਹ ਨਹੀਂ ਲਾਉਂਦਾ। ਉਹ ਬੁਰੇ ਕਰਮ ਕਰ ਸਦਾ ਜੰਮਦਾ ਮਰਦਾ ਰਹਿੰਦਾ ਹੈ, ਉਸ ਨੂੰ ਕਦੀ ਸੁਖ ਨਹੀਂ ਹੁੰਦਾ। ਉਹ ਸਦਾ ਨਿਥਾਵਾਂ

ਰਹਿੰਦਾ ਹੈ ਪਰ ਜੇ ਸੰਤ ਚਾਹਵੇ ਤਾਂ ਐਸੇ ਪੁਰਸ਼ ਨੂੰ ਭੀ ਬਖਸ਼ ਕੇ ਆਪਣੀ ਸੰਗਤ ਵਿਚ ਸ਼ਾਮਲ ਕਰ ਲੈਂਦਾ ਹੈ।

**੧. ਸੰਤ ਕਾ ਦੋਖੀ ਅਧ ਬੀਚ ਤੇ ਟੂਟੈ॥**
**੨. ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ॥**
**੩. ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ॥**
**੪. ਸੰਤ ਕਾ ਦੋਖੀ ਉਝੜਿ ਪਾਈਐ॥**
**੫. ਸੰਤ ਕਾ ਦੋਖੀ ਅੰਤਰ ਤੇ ਥੋਥਾ॥**
**੬. ਜਿਉ ਸਾਸ ਬਿਨਾ ਮਿਰਤਕ ਕੀ ਲੋਥਾ॥**
**੭. ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ॥**
**੮. ਆਪਨ ਬੀਜਿ ਆਪੇ ਹੀ ਖਾਹਿ॥**
**੯. ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ॥**
**੧੦. ਨਾਨਕ ਸੰਤ ਭਾਵੈ ਤਾ ਲਏ ਉਬਾਰਿ॥ ੫॥**

ਪਦ ਅਰਥ - ਟੂਟੈ = ਟੁੱਟ ਜਾਂਦਾ ਹੈ। ਪਹੂਚੈ = ਪਹੁੰਚਦਾ। ਉਦਿਆਨ = ਉਜਾੜ। ਉਝੜਿ = ਔਝੜ, ਕੁਰਾਹੇ। ਥੋਥਾ = ਖਾਲੀ। ਮਿਰਤਕ = ਮੁਰਦੇ ਦੀ।

ਤੁਕ ਅਰਥ -

੧. ਸੰਤਾਂ ਦਾ ਦੋਖੀ ਅਧਵਾਟੇ ਟੁੱਟ ਜਾਂਦਾ ਹੈ। (ਆਪਣੀ ਪੂਰੀ ਉਮਰ ਨਹੀਂ ਭੋਗਦਾ)।

੨. ਸੰਤ ਦਾ ਦੋਖੀ ਕਿਸੇ ਕੰਮ ਵਿਚ ਸਿਰੇ ਨਹੀਂ ਚੜ੍ਹਦਾ (ਸਭ ਕੰਮ ਅਧੂਰੇ ਹੀ ਰਹਿੰਦੇ ਹਨ)।

੩. ਸੰਤ ਦਾ ਦੋਖੀ ਉਜਾੜਾਂ ਵਿਚ ਭੌਂਦਾ ਫਿਰਦਾ ਹੈ। (ਘਰਾਂ ਦਾ ਵਾਸਾ ਪ੍ਰਾਪਤ ਨਹੀਂ ਹੁੰਦਾ, ਟੱਪਰੀਵਾਸ ਹੀ ਰਹਿੰਦਾ ਹੈ)।

੪. ਸੰਤ ਦਾ ਦੋਖੀ ਕੁਰਾਹੇ ਪਾਇਆ ਜਾਂਦਾ ਹੈ (ਠੇਡੇ ਹੀ ਖਾਂਦਾ ਰਹਿੰਦਾ ਹੈ, ਸਿੱਧਾ ਰਸਤਾ ਨਹੀਂ ਲੱਭਦਾ)।

੫. ਸੰਤ ਦਾ ਦੋਖੀ ਅੰਦਰ ਤੋਂ ਖਾਲੀ ਹੁੰਦਾ ਹੈ (ਬਾਹਰੋਂ ਦਿਖਾਵਾ ਬੜਾ ਤੇ ਅੰਦਰੋਂ ਤਿੰਨ ਕਾਣੇ ਹੁੰਦੇ ਹਨ)।

੬. ਜਿਵੇਂ ਸੁਆਸਾਂ ਤੋ ਬਿਨਾਂ ਮੁਰਦਾ ਲੋਥ ਹੁੰਦੀ ਹੈ।

੭. ਸੰਤ ਦੇ ਦੋਖੀ ਦੀ ਕੋਈ ਸਥਿਰਤਾ (ਠਹਿਰਨ ਦੀ ਪੱਕੀ ਥਾਂ) ਨਹੀਂ ਹੁੰਦੀ। (ਪਤਾ ਨਹੀਂ ਕਿਹੜੇ ਵੇਲੇ ਆਪਣੇ ਆਪ ਤੋਂ ਡਿੱਗ ਪਵੇ)।

੮. ਸੰਤ ਦਾ ਦੋਖੀ ਆਪਣਾ ਬੀਜਿਆ ਆਪ ਹੀ ਖਾਂਦਾ ਹੈ (ਜੋ ਪਾਪ ਕਰਮ ਕਰਦਾ ਹੈ ਉਸ ਦਾ ਫਲ ਦੁਖ ਆਪ ਹੀ ਭੋਗਦਾ ਹੈ)।

੯. ਸੰਤ ਦੇ ਦੋਖੀ ਨੂੰ ਹਰ ਕੋਈ ਰੱਖਣ ਵਾਲਾ ਨਹੀਂ ਹੁੰਦਾ। (ਬੁਰੇ ਕਰਮਾਂ ਦੇ ਫਲ ਭੋਗਣ ਤੋਂ ਕੋਈ ਬਚਾਉਣ ਵਾਲਾ ਨਹੀਂ ਹੁੰਦਾ)।

੧੦. ਗੁਰੂ ਜੀ ਫੁਰਮਾਉਂਦੇ ਹਨ, ਜੇ ਸੰਤ ਨੂੰ ਭਾ ਜਾਵੇ ਤਾਂ ਉਸ ਨੂੰ ਵੀ ਬਚਾ ਲੈਂਦਾ ਹੈ।

ਭਾਵ ਅਰਥ - ਸੰਤਾਂ ਦੇ ਦੋਖੀ ਦਾ ਕੋਈ ਕੰਮ ਸਿਰੇ ਨਹੀਂ ਚੜ੍ਹਦਾ, ਥਾਂ ਥਾਂ ਭੌਂਦਾ ਫਿਰਦਾ ਹੈ, ਕਿਤੇ ਟਿਕਣ ਦੀ ਥਾਂ ਨਹੀਂ ਮਿਲਦੀ। ਮੁਰਦੇ ਦੀ ਤਰ੍ਹਾਂ ਉਸ ਦੇ ਅੰਦਰ ਸੁਆਸਾਂ ਰੂਪੀ ਕੋਈ ਗੁਣ ਨਹੀਂ ਹੁੰਦਾ। ਆਪਣੇ ਕੀਤੇ ਪਾਪਾਂ ਦਾ ਫਲ ਦੁਖ ਭੋਗਦਾ ਹੈ। ਸੰਤਾਂ ਤੋਂ ਬਿਨਾਂ ਐਸੇ ਨਿਕੰਮੇ ਪੁਰਸ਼ ਨੂੰ ਕੋਈ ਨਰਕਾਂ ਵਿਚ ਪੈਣ ਤੋਂ ਰੱਖ ਨਹੀਂ ਸਕਦਾ।

## ੧. ਸੰਤ ਕਾ ਦੋਖੀ ਇਉ ਬਿਲਲਾਇ॥
## ੨. ਜਿਉ ਜਲ ਬਿਹੂਨ ਮਛੁਲੀ ਤੜਫੜਾਇ॥

੩. ਸੰਤ ਕਾ ਦੋਖੀ ਭੂਖਾ ਨਹੀ ਰਾਜੈ॥
੪. ਜਿਉ ਪਾਵਕੁ ਈਧਨਿ ਨਹੀ ਧ੍ਰਾਪੈ॥
੫. ਸੰਤ ਕਾ ਦੋਖੀ ਛੁਟੈ ਇਕੇਲਾ॥
੬. ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ॥
੭. ਸੰਤ ਕਾ ਦੋਖੀ ਧਰਮ ਤੇ ਰਹਤ॥
੮. ਸੰਤ ਕਾ ਦੋਖੀ ਸਦ ਮਿਥਿਆ ਕਹਤ॥
੯. ਕਿਰਤੁ ਨਿੰਦਕ ਕਾ ਧੁਰਿ ਹੀ ਪਇਆ॥
੧੦. ਨਾਨਕ ਜੋ ਤਿਸੁ ਭਾਵੈ ਸੋਈ ਥਿਆ॥ ੬॥

ਪਦ ਅਰਥ - ਬਿਲਲਾਇ = ਵਿਲਕਦਾ ਹੈ। ਪਾਵਕੁ = ਅੱਗ। ਈਧਨਿ = ਬਾਲਣ ਨਾਲ। ਧ੍ਰਾਪੈ = ਰੱਜਦੀ। ਛੁਟੈ = ਛੁਟਦਾ ਹੈ, ਰਹਿੰਦਾ ਹੈ। ਬੂਆੜੁ = ਸੜਿਆ ਹੋਇਆ। ਤਿਲੁ = ਤਿਲਾਂ ਦਾ ਬੂਟਾ। ਦੁਹੇਲਾ = ਦੁਖੀ ਹੁੰਦਾ ਹੈ। ਧੁਰਿ = ਧੁਰ ਤੋਂ। ਥਿਆ = ਹੁੰਦਾ ਹੈ।

ਤੁਕ ਅਰਥ -

੧. ਸੰਤ ਦਾ ਦੋਖੀ ਇਉਂ ਵਿਲਕਦਾ ਹੈ।
੨. ਜਿਵੇਂ ਪਾਣੀ ਤੋਂ ਬਿਨਾਂ ਮੱਛੀ ਤੜਫਦੀ ਹੈ।
੩. ਸੰਤ ਦਾ ਦੋਖੀ ਭੁੱਖਾ ਰਹਿੰਦਾ ਹੈ ਕਦੇ ਰੱਜਦਾ ਨਹੀ (ਤ੍ਰਿਸ਼ਨਾਂ ਤੇ ਲਾਲਚ ਕਰਕੇ)।
੪. ਜਿਸ ਤਰ੍ਹਾਂ ਲਕੜਾਂ ਨਾਲ ਅੱਗ ਨਹੀਂ ਰੱਜਦੀ।
੫. ਸੰਤ ਦਾ ਦੋਖੀ ਇਕੱਲਾ ਹੀ ਰਹਿੰਦਾ ਹੈ (ਨੇਕ ਪੁਰਸ਼ ਦੀ ਸੰਗਤ ਤੋਂ)।

੬. ਜਿਵੇਂ ਸੜਿਆ ਹੋਇਆ ਤਿਲਾਂ ਦਾ ਬੂਟਾ (ਬੂਆੜ ਤਿਲ) (ਇਕੱਲਾ ਰਹਿ ਕੇ) ਦੁਖੀ ਹੁੰਦਾ ਹੈ।

੭. ਸੰਤ ਦਾ ਦੋਖੀ ਧਰਮ ਤੋਂ ਸੱਖਣਾ ਹੁੰਦਾ ਹੈ।

੮. ਸੰਤ ਦਾ ਦੋਖੀ ਸਦਾ ਝੂਠ ਬੋਲਦਾ ਹੈ। (ਲੋਭ ਕਰਕੇ)।

੯. ਨਿੰਦਕ ਦਾ ਇਹ ਕੰਮ ਮੁਢ ਤੋਂ ਹੀ ਉਸ ਦੇ ਕਰਮਾਂ ਵਿਚ ਪਿਆ ਹੁੰਦਾ ਹੈ।

੧੦. ਗੁਰੂ ਜੀ ਕਹਿੰਦੇ ਹਨ, ਜੋ ਉਸ ਵਾਹਿਗੁਰੂ ਨੂੰ ਭਾਉਂਦਾ ਹੈ ਉਹੀ ਹੁੰਦਾ ਹੈ।

ਭਾਵ ਅਰਥ - ਸੰਤਾਂ ਦਾ ਦੋਖੀ ਇਸ ਤਰ੍ਹਾਂ ਦੁਖੀ ਹੁੰਦਾ ਹੈ ਜਿਵੇਂ ਪਾਣੀ ਤੋਂ ਬਿਨਾਂ ਮੱਛੀ। ਸੰਤਾਂ ਦੇ ਦੋਖੀ ਨੂੰ ਕਦੀ ਰੱਜ ਕੇ ਰੋਟੀ ਨਹੀਂ ਮਿਲਦੀ। ਇਸਦਾ ਧਰਮ ਕਰਮ ਵੀ ਕੋਈ ਨਹੀਂ ਹੁੰਦਾ ਸਦਾ ਝੂਠ ਹੀ ਬੋਲਦਾ ਰਹਿੰਦਾ ਹੈ। ਇਸ ਵਿਚਾਰੇ ਦੇ ਕੀ ਵੱਸ ਹੈ। ਪਿਛਲੇ ਕਰਮਾਂ ਅਨੁਸਾਰ ਪ੍ਰਮਾਤਮਾ ਦੇ ਭਾਣੇ ਅੰਦਰ ਸਭ ਕੁਛ ਹੁੰਦਾ ਹੈ।



**੧. ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ॥**
**੨. ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ॥**
**੩. ਸੰਤ ਕਾ ਦੋਖੀ ਸਦਾ ਸਹਕਾਈਐ॥**
**੪. ਸੰਤ ਕਾ ਦੋਖੀ ਨ ਮਰੈ ਨ ਜੀਵਾਈਐ॥**
**੫. ਸੰਤ ਕੇ ਦੋਖੀ ਕੀ ਪੁਜੈ ਨ ਆਸਾ॥**
**੬. ਸੰਤ ਕਾ ਦੋਖੀ ਉਠਿ ਚਲੈ ਨਿਰਾਸਾ॥**
**੭. ਸੰਤ ਕੈ ਦੋਖਿ ਨ ਤ੍ਰਿਸਟੈ ਕੋਇ॥**

# ੮. ਜੈਸਾ ਭਾਵੈ ਤੈਸਾ ਕੋਈ ਹੋਇ॥
# ੯. ਪਇਆ ਕਿਰਤੁ ਨ ਮੇਟੈ ਕੋਇ॥
# ੧੦. ਨਾਨਕ ਜਾਨੈ ਸਚਾ ਸੋਇ॥ ੭॥

ਪਦ ਅਰਥ - ਬਿਗੜ ਰੂਪੁ = ਵਿਗੜੇ ਹੋਏ ਰੂਪ ਵਾਲਾ, ਕੋਹੜਾ। ਸਹਕਾਈਐ = ਸਹਿਕਦਾ ਰਹਿੰਦਾ ਹੈ, ਅਧਮੋਇਆ ਹੋਇਆ। ਤ੍ਰਿਸਟੈ = ਠਹਿਰਦਾ, ਸਥਿਰ ਹੁੰਦਾ। ਕਿਰਤੁ = ਪਿਛਲੇ ਕੀਤੇ ਹੋਏ ਕਰਮਾਂ ਦਾ ਫਲ।

ਤੁਕ ਅਰਥ -

੧. ਸੰਤ ਦਾ ਦੋਖੀ ਕੋਹੜੀ ਰੂਪ ਵਾਲਾ ਹੋ ਜਾਂਦਾ ਹੈ।

੨. ਸੰਤ ਦੇ ਦੋਖੀ ਨੂੰ ਦਰਗਾਹ ਵਿਚ ਸਜ਼ਾ ਮਿਲਦੀ ਹੈ।

੩. ਸੰਤ ਦਾ ਦੋਖੀ ਸਦਾ ਸਹਿਕਦਾ ਰਹਿੰਦਾ ਹੈ।

੪. ਸੰਤ ਦਾ ਦੋਖੀ ਨਾ ਮਰਦਾ ਹੈ ਨਾ ਜੀਉਂਦਾ ਹੈ (ਅਧਮੋਇਆ ਰਹਿੰਦਾ ਹੈ)।

੫. ਸੰਤ ਦੇ ਦੋਖੀ ਦੀ ਆਸ ਪੂਰੀ ਨਹੀਂ ਹੁੰਦੀ।

ਜੈਸਾ ਕਿ - ਬੀਬੀ ਵੀਰੋ ਦੇ ਵਿਆਹ ਸਮੇਂ ਜਦ ਸ਼ਾਹ ਜਹਾਨ ਨੇ ਗੁਰੂ ਜੀ ਤੋਂ ਆਪਣਾ ਬਾਜ ਲੈਣ ਵਾਸਤੇ ਸਤ ਹਜ਼ਾਰ ਫੌਜ ਦੇ ਕੇ ਮੁਖਲਿਸ ਖਾਂ ਨੂੰ ਭੇਜਿਆ ਤਾਂ ਉਹ ਗੁਰੂ ਜੀ ਦੇ ਹਥੋਂ ਸੰਗਰਾਣੇ ਸਾਹਿਬ ਜੁੱਧ ਵਿਚ ਮਾਰਿਆ ਗਿਆ। ਉਸ ਦੀ ਫੌਜ ਦੇ ਕੁਛ ਸਿਪਾਹੀ ਜੋ ਬਚ ਗਏ ਸਨ ਏਧਰ ਓਧਰ ਭੱਜ ਗਏ। ਦੂਸਰੇ ਦਿਨ ਸਵੇਰੇ ਹੀ ਜਦ ਝਬਾਲ ਵਿਖੇ ਗੁਰੂ ਜੀ ਬੀਬੀ ਜੀ ਦੇ ਅਨੰਦ ਕਾਰਜ ਸਮੇਂ ਬੈਠੇ ਹੋਏ ਸਨ ਤਾਂ ਮੁਖਲਿਸ ਖਾਂ ਦੀ ਫੌਜ ਦੇ ਇਕ ਤਗੜੇ ਸਿਪਾਹੀ ਨੇ ਆਪ ਜੀ ਨੂੰ ਗੋਲੀ ਦਾ ਨਿਸ਼ਾਨਾ ਕਰਨਾ ਚਾਹਿਆ। ਇਸ ਕੰਮ ਵਾਸਤੇ ਉਹ ਛੇਤੀ ਛੇਤੀ ਆਪਣੀ ਬੰਦੂਕ

ਭਰ ਰਿਹਾ ਸੀ ਕਿ ਗਜ ਦੀ ਠੋਕਰ ਨਾਲ ਬਰੂਦ ਭੜਕ ਉਠਿਆ ਜਿਸ ਨਾਲ ਬੰਦੂਕ ਦੀ ਨਾਲੀ ਫਟ ਗਈ ਅਤੇ ਉਹ ਦੁਸ਼ਟ ਦੋਖੀ ਸਿਪਾਹੀ ਤਤ ਛਿਨ ਹੀ ਮਰ ਗਿਆ। ਉਸ ਦੋਖੀ ਦੀ ਆਸਾ ਪੂਰੀ ਨਾ ਹੋਈ।

੬. ਸੰਤ ਦਾ ਦੋਖੀ ਨਿਰਾਸ ਹੀ ਉਠ ਕੇ ਤੁਰ ਪੈਂਦਾ ਹੈ। (ਅੰਤ ਨੂੰ ਸਭ ਆਸਾਂ ਵਿਚੇ ਹੀ ਛੱਡ ਕੇ ਮਰ ਜਾਂਦਾ ਹੈ)।

੭. ਸੰਤ ਦੇ ਦੋਖ ਕਰਨ ਨਾਲ ਕੋਈ ਠਹਿਰਦਾ ਨਹੀਂ (ਜੰਮਣ ਮਰਨ ਦੇ ਗੇੜ ਵਿਚ ਹੀ ਰਹਿੰਦਾ ਹੈ)।

੮. ਜਿਹੋ ਜਿਹਾ ਕਿਸੇ ਨੂੰ ਭਾਉਂਦਾ ਹੈ ਤਿਹੋ ਜਿਹਾ ਉਹ ਹੋ ਜਾਂਦਾ ਹੈ। (ਨਿੰਦਕ ਨੂੰ ਨਿੰਦਿਆ ਭਾਉਂਦੀ ਹੈ ਤੇ ਉਹ ਨਿੰਦਕ ਹੀ ਬਣ ਜਾਂਦਾ ਹੈ।)

੯. ਕੀਤੇ ਹੋਏ ਕਰਮਾਂ ਦਾ ਫਲ ਭਾਗਾਂ ਵਿਚ ਪਿਆ ਹੋਇਆ ਕੋਈ ਮੇਟ ਨਹੀਂ ਸਕਦਾ।



੧੦. ਗੁਰੂ ਜੀ ਕਹਿੰਦੇ ਹਨ ਕਿ ਇਸ ਗੱਲ ਨੂੰ ਉਹ ਸੱਚਾ ਪ੍ਰਮਾਤਮਾ ਹੀ ਜਾਣਦਾ ਹੈ।

ਭਾਵ ਅਰਥ - ਸੰਤਾਂ ਨਾਲ ਵੈਰ ਰੱਖਣ ਵਾਲਾ ਤਥਾ ਸੰਤਾਂ ਦੀ ਅਕਾਰਣ ਨਿੰਦਿਆ ਕਰਨ ਵਾਲਾ ਇਸ ਸੰਸਾਰ ਵਿਚ ਬੇ-ਆਸ ਤੇ ਬੇ-ਆਸਰਾ ਹੀ ਰਹਿੰਦਾ ਹੈ। ਉਸ ਨੂੰ ਨਾ ਕਿਤੇ ਆਸਰਾ ਮਿਲਦਾ ਹੈ ਅਤੇ ਨਾ ਉਸ ਦੀ ਕੋਈ ਆਸ ਪੂਰਨ ਹੁੰਦੀ ਹੈ। ਅੱਗੇ ਦਰਗਾਹ ਵਿਚ ਵੀ ਉਸ ਨੂੰ ਨਰਕ ਮਿਲਦਾ ਹੈ।

**੧. ਸਭ ਘਟ ਤਿਸ ਕੇ ਓਹੁ ਕਰਨੈਹਾਰੁ॥**

**੨. ਸਦਾ ਸਦਾ ਤਿਸ ਕਉ ਨਮਸਕਾਰੁ॥**

**੩. ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ॥**

੪. ਤਿਸਹਿ ਧਿਆਵਹੁ ਸਾਸਿ ਗਿਰਾਸਿ ॥
੫. ਸਭੁ ਕਛੁ ਵਰਤੈ ਤਿਸ ਕਾ ਕੀਆ ॥
੬. ਜੈਸਾ ਕਰੇ ਤੈਸਾ ਕੋ ਥੀਆ ॥
੭. ਅਪਨਾ ਖੇਲੁ ਆਪਿ ਕਰਨੈਹਾਰੁ ॥
੮. ਦੂਸਰ ਕਉਨੁ ਕਹੈ ਬੀਚਾਰੁ ॥
੯. ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥
੧੦. ਬਡਭਾਗੀ ਨਾਨਕ ਜਨ ਸੇਇ ॥ ੮ ॥ ੧੩ ॥

ਪਦ ਅਰਥ - ਘਟ = ਜੀਵ। ਗਿਰਾਸਿ = ਗ੍ਰਾਹੀ ਖਾਂਦਿਆਂ। ਵਰਤ = ਵਰਤਦਾ ਹੈ। ਥੀਆ = ਹੁੰਦਾ ਹੈ।



ਤੁਕ ਅਰਥ -

੧. ਸਾਰੇ ਜੀਵ ਪ੍ਰਮਾਤਮਾ ਦੇ ਹਨ ਉਹੀ ਉਨ੍ਹਾਂ ਨੂੰ ਕਰਨ ਵਾਲਾ ਹੈ।
੨. ਹੇ ਜੀਵ! ਉਸ ਪ੍ਰਭੂ ਨੂੰ ਤੂੰ ਸਦਾ ਹੀ ਨਮਸ਼ਕਾਰ ਕਰ।
੩. ਪ੍ਰਭੂ ਦੀ ਦਿਨ ਰਾਤ ਉਸਤਤੀ ਕਰੋ।
੪. ਉਸ ਨੂੰ ਸਾਹ ਲੈਂਦਿਆਂ ਤੇ ਬੁਰਕੀ ਖਾਂਦਿਆਂ ਸਿਮਰੋ।
੫. ਸਭ ਕੁਛ ਉਸ ਦਾ ਕੀਤਾ ਹੀ ਵਰਤ ਰਿਹਾ ਹੈ।
੬. ਜੈਸਾ ਉਹ ਕਰਦਾ ਹੈ ਵੈਸਾ ਹੀ ਕੋਈ ਹੁੰਦਾ ਹੈ। (ਸਿਮਰਨ ਕਰਨ ਵਾਲਾ ਜਾਂ ਸਿਮਰਨ ਨਾ ਕਰਨ ਵਾਲਾ ਅਥਵਾ ਚੰਗਾ ਜਾਂ ਮੰਦਾ)।
੭. ਆਪਣਾ (ਜਗ ਰਚਨਾ ਦਾ) ਖੇਲ ਉਹ ਆਪ ਹੀ ਕਰਨ ਵਾਲਾ ਹੈ।
੮. ਦੂਸਰਾ ਕੌਣ ਉਸ ਦੀ ਵਿਚਾਰ ਕਰ ਸਕਦਾ ਹੈ?
੯. ਜਿਸ ਉਤੇ ਕਿਰਪਾ ਕਰਦਾ ਹੈ ਉਸ ਨੂੰ ਆਪਣਾ ਨਾਮ ਸਿਮਰਨ ਦੇਂਦਾ ਹੈ।

੧੦. ਗੁਰੂ ਜੀ ਕਹਿੰਦੇ ਹਨ ਉਹ ਪੁਰਸ਼ ਵੱਡੇ ਭਾਗਾਂ ਵਾਲੇ ਹਨ। (ਜਿਨ੍ਹਾਂ ਨੂੰ ਪ੍ਰਭੂ ਅਪਨਾ ਲੈਂਦਾ ਹੈ)

ਭਾਵ ਅਰਥ - ਇਸ ਸਭ ਸ੍ਰਿਸ਼ਟੀ ਦੇ ਜੀਵ ਜੰਤ ਪ੍ਰਮੇਸ਼ਰ ਦੀ ਰਚਨਾ ਹਨ, ਸਭ ਨੂੰ ਚਾਹੀਦਾ ਹੈ ਕਿ ਆਪਣੇ ਰਚਨਹਾਰ ਦਾ ਸੁਆਸ ਸੁਆਸ ਨਾਮ ਸਿਮਰਨ ਕਰਨ ਅਤੇ ਉਸ ਅੱਗੇ ਸਦਾ ਧੰਨਵਾਦ ਵਜੋਂ ਅਰਦਾਸ ਕਰਦੇ ਰਹਿਣ। ਕਿਉਂਕਿ ਉਸ ਦਾ ਕੀਤਾ ਹੀ ਸਭ ਕੁਛ ਹੁੰਦਾ ਹੈ ਇਸ ਵਾਸਤੇ ਜੇ ਉਸ ਦੀ ਮਿਹਰ ਹੋਵੇ ਤਾਂ ਸਾਨੂੰ ਵੀ ਆਪਣਾ ਨਾਮ ਬਖਸ਼ ਦੇਵੇਗਾ।

# - ਚੌਧਵੀਂ ਅਸਟਪਦੀ -

## ਸਲੋਕੁ ॥

ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ॥
ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ॥੧॥

ਪਦ ਅਰਥ-ਸਿਆਨਪ =ਚਤੁਰਾਈ। ਸੁਰਿ ਜਨਹੁ= ਸਿਆਣਿਓ। ਭਉ = ਡਰ।

ਤੁਕ ਅਰਥ -

ਹੇ ਸਿਆਣੇ ਪੁਰਸ਼ੋ! ਆਪਣੀ ਚਾਤਰੀ ਨੂੰ ਛੱਡ ਦਿਓ ਤੇ ਪ੍ਰਮਾਤਮਾ ਦਾ ਭਜਨ ਕਰੋ। ਇਕ ਹਰੀ ਦੀ ਆਸ ਮਨ ਵਿਚ ਰੱਖੋ, ਤਾਂ ਤੁਹਾਡਾ ਭਰਮ ਦੂਰ ਹੋ ਜਾਵੇਗਾ ਗੁਰੂ ਜੀ ਫੁਰਮਾਉਂਦੇ ਹਨ।

ਭਾਵ ਅਰਥ - ਪੁਰਸ਼ ਦੀਆਂ ਆਪਣੀਆਂ ਚਤੁਰਾਈਆਂ ਨਾਲ ਕੁਝ ਨਹੀਂ ਬਣਦਾ, ਕੇਵਲ ਇਕ ਪ੍ਰਮਾਤਮਾ ਦੀ ਓਟ ਮਨ ਵਿਚ ਰੱਖ ਕੇ ਉਸ ਦਾ ਸਿਮਰਨ ਕਰਨ ਨਾਲ ਸਰੀਰਕ ਦੁਖ, ਮਨ ਦਾ ਭਰਮ ਅਤੇ ਮੌਤ ਦਾ ਡਰ ਦੂਰ ਹੋ ਜਾਂਦਾ ਹੈ। ਪ੍ਰਮਾਤਮਾ ਦੀ ਓਟ ਆਧ, ਬਿਆਧ ਤੇ ਉਪਾਧ

ਰੋਗਾਂ ਨੂੰ ਦੂਰ ਕਰ ਦੇਂਦੀ ਹੈ।

ਯਥਾ - ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੧॥
(ਟੋਡੀ ਮ: ੫, ਪੰਨਾ ੭੧੪)

ਜੈਸਾ ਕਿ - ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਿੱਖਾਂ ਨੇ ਦਸਿਆ ਕਿ ਮਹਾਰਾਜ ਜੀ! ਸੁਲਹੀ ਖਾਂ ਚੰਦੂ ਆਦਿਕ ਦੋਖੀਆਂ ਦਾ ਚੁਕਿਆ ਹੋਇਆ ਤੁਹਾਡੇ ਉਤੇ ਚੜ੍ਹਾਈ ਕਰਕੇ ਆ ਰਿਹਾ ਹੈ, ਉਸ ਤੋਂ ਬਚਣ ਵਾਸਤੇ ਆਪਣਾ ਕੋਈ ਇੰਤਜ਼ਾਮ ਕਰਨਾ ਚਾਹੀਦਾ ਹੈ। ਸਿੱਖ ਸੰਗਤ ਦੀ ਇਹ ਬੇਨਤੀ ਸੁਣ ਕੇ ਆਪ ਜੀ ਨੇ ਪ੍ਰਮਾਤਮਾ ਅੱਗੇ ਅਰਦਾਸ ਕੀਤੀ -

ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥
ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥
ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥
ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥
(ਆਸਾ ਮ: ੫, ਪੰਨਾ ੩੭੧)

ਅਰਥਾਤ - ਪਹਿਲਾਂ ਇਹ ਸਲਾਹ ਹੋਈ ਕਿ ਚਿੱਠੀ ਲਿਖ ਕੇ ਸੁਲਹੀ ਖਾਂ ਨੂੰ ਭੇਜੋ, ਦੂਸਰੇ ਇਹ ਵਿਚਾਰ ਹੋਈ ਕਿ ਬਾਬਾ ਬੁੱਢਾ ਜੀ ਵਰਗੇ ਦੋ ਸਿਆਣੇ ਮਨੁੱਖ ਭੇਜੋ ਜੋ ਸੁਲਹੀ ਖਾਂ ਨੂੰ ਜਾ ਕੇ ਸਮਝਾਉਣ ਕਿ ਵਿਰੋਧੀਆਂ ਦੀਆਂ ਝੂਠੀਆਂ ਗੱਲਾਂ ਦੀ ਚੁੱਕ ਵਿਚ ਨਾ ਆਉਣ। ਗੁਰੂ ਸਾਹਿਬ ਜੀ ਸੁਲਹਕੁਨ ਹਨ, ਉਹਨਾਂ ਦੇ ਦਿਲ ਵਿਚ ਕਿਸੇ ਵਾਸਤੇ ਵੈਰ ਭਾਵ ਨਹੀਂ ਹੈ।

ਤੀਜੀ ਇਹ ਗੱਲ ਹੋਈ ਕਿ ਜੇਕਰ ਸੁਲਹੀ ਖਾਂ ਨੂੰ ਨਾ ਚਿੱਠੀ ਲਿਖਣੀ ਹੈ ਅਤੇ ਨਾ ਕੋਈ ਮਨੁੱਖ ਭੇਜਣਾ ਹੈ ਤਾਂ ਫਿਰ ਆਪਣੇ ਬਚਾਓ ਦਾ ਹੋਰ ਕੋਈ ਉਪਾਓ ਹੀ ਕਰਨਾ ਚਾਹੀਦਾ ਹੈ। ਪਰੰਤੂ ਸਤਿਗੁਰੂ ਜੀ ਨੇ

ਅਰਦਾਸ ਕੀਤੀ ਕਿ ਹੇ ਪ੍ਰਭੂ! ਮੈਂ ਇਨ੍ਹਾਂ ਸਾਰੀਆਂ ਸਲਾਹਾਂ ਨੂੰ ਛੱਡ ਕੇ ਇਕ ਤੈਨੂੰ ਹੀ ਅਰਾਧਨਾ ਕੀਤਾ ਹੈ, ਤੂੰ ਹੀ ਸਾਡੀ ਸਹਾਇਤਾ ਕਰਨ ਵਾਲਾ ਹੈ।

ਇਸ ਅਰਦਾਸ ਦਾ ਇਹ ਫਲ ਹੋਇਆ ਹੈ ਕਿ - ਸੁਲਹੀ ਖਾਂ ਨੂੰ ਬਾਬਾ ਪ੍ਰਿਥੀ ਚੰਦ ਆਪਣੇ ਪੱਕੀਆਂ ਇੱਟਾਂ ਦੇ ਆਵੇ ਵਿਖਾਉਣ ਵਾਸਤੇ ਲੈ ਗਿਆ ਜਿਹੜੇ ਕਿ ਉਸ ਨੇ ਆਪਣੇ ਪਿੰਡ ਗੁਰੂ ਦੇ ਕੋਠੇ ਮਹਿਲ ਆਦਿਕ ਬਨਵਾਉਣ ਵਾਸਤੇ ਤਿਆਰ ਕਰਵਾਏ ਸਨ। ਇੱਟਾਂ ਦੇ ਭੱਠੇ ਗਰਮ ਸਨ, ਸੁਲਹੀ ਖਾਂ ਦਾ ਘੋੜਾ ਡਰ ਕੇ ਉਸ ਵਿਚ ਭੁੜਕ ਕੇ ਪੈ ਗਿਆ ਅਤੇ ਸੁਲਹੀ ਖਾਂ ਓਥੇ ਹੀ ਭਸਮ ਹੋ ਗਿਆ।

ਜਦ ਸੁਲਹੀ ਖਾਂ ਦੇ ਇਸ ਤਰ੍ਹਾਂ ਮਰ ਜਾਣ ਦੀ ਖਬਰ ਸਤਿਗੁਰੂ ਜੀ ਨੂੰ ਅੰਮ੍ਰਿਤਸਰ ਹੋਈ ਤਾਂ ਆਪ ਜੀ ਨੇ ਇਸ ਸ਼ਬਦ ਦੀਆਂ ਅਗਲੀਆਂ ਤੁਕਾਂ ਦਾ ਉਚਾਰਨ ਕੀਤਾ: -



ਮਹਾ ਅਨੰਦ ਅਚਿੰਤ ਸਹਜਾਇਆ॥
ਦੁਸਮਨ ਦੂਤ ਮੁਏ ਸੁਖੁ ਪਾਇਆ॥ ੧॥ ਰਹਾਉ॥

- - - - - - - - - - -

ਨਾਨਕ ਦਾਸ ਤੇਰੀ ਸਰਣਾਈ॥
ਪ੍ਰਭਿ ਰਾਖੀ ਪੈਜ ਵਜੀ ਵਾਧਾਈ ॥ ੪॥ ੫॥ (ਪੰਨਾ ੩੭੧॥)

ਤਥਾ - ਜਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਗੱਦੀ ਦੇ ਕੇ ਸ੍ਰੀ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਦੇਵ ਕਰਕੇ ਖਡੂਰ ਸਾਹਿਬ ਭੇਜ ਦਿੱਤਾ ਅਤੇ ਹੁਕਮ ਕੀਤਾ ਕਿ ਪੁਰਖਾ! ਏਥੇ ਕਰਤਾਰਪੁਰ ਤੇਰੇ ਨਾਲ ਸਿਰੀ ਚੰਦ ਜੀ ਤੇ ਲਖਮੀ ਦਾਸ ਜੀ ਈਰਖਾ ਕਰਨਗੇ, ਤੂੰ ਆਪਣੇ ਘਰ ਖਡੂਰ ਸਾਹਿਬ ਚਲਿਆ ਜਾਹ। ਹੁਕਮ ਮੰਨ ਕੇ ਆਪ ਜੀ ਚਲੇ ਗਏ। ਪਰ ਕੁਛ ਸਮੇਂ ਉਪਰੰਤ ਆਪ ਸਤਿਗੁਰੂ ਜੀ ਦੇ ਵਿਛੋੜੇ ਦੀ ਤੜਪ ਨਾ ਸਹਾਰ ਸਕੇ

ਅਤੇ ਸ੍ਰੀ ਕਰਤਾਰਪੁਰ ਦਰਸ਼ਨ ਕਰਨ ਆ ਗਏ।

ਜਦ ਆਪ ਨੂੰ ਬਿਨਾਂ ਬੁਲਾਏ ਆਉਣ ਦਾ ਕਾਰਨ ਪੁਛਿਆ ਗਿਆ ਤਾਂ ਆਪ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ - ਸੱਚੇ ਪਾਤਸ਼ਾਹ! ਆਪ ਤੋਂ ਬਿਨਾਂ ਮੇਰਾ ਹੋਰ ਆਸਰਾ ਜੁ ਕੋਈ ਨਾ ਹੋਇਆ। ਕਿਸੇ ਦਾ ਕੋਈ ਆਸਰਾ ਹੋਵੇਗਾ, ਕਿਸੇ ਦਾ ਕੋਈ ਹੋਵੇਗਾ ਮੇਰਾ ਤਾਂ ਕੇਵਲ ਇਕ ਤੂੰ ਹੀ ਸਭੋ ਕੁਛ ਹੈਂ। ਮੈਂ ਤੇਰੇ ਤੋਂ ਬਿਨਾਂ ਹੋਰ ਕਿਥੇ ਜਾਵਾਂ?

ਯਥਾ - ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥
ਕਿਉ ਨ ਮਰੀਜੈ ਰੋਇ ਜਾ ਲੱਗੁ ਚਿਤਿ ਨ ਆਵਹੀ॥
(ਸਲੋਕ ਮ: ੨ ਪੰਨਾ ੭੯੧)

ਇਸ ਦਾ ਤਾਤਪਰਜ ਇਹ ਹੈ ਕਿ ਜਿਸ ਦੀ ਇਕ ਉਤੇ ਆਸ ਹੋਵੇ ਉਹ ਇਕ ਸਦਾ ਹੀ ਆਪਣੇ ਆਸਾਧਾਰੀ ਦੀ ਸਹਾਇਤਾ ਕਰਦਾ ਤੇ ਪੈਜ ਰੱਖਦਾ ਹੈ।



## ਅਸਟਪਦੀ॥

੧. ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥
੨. ਦੇਵਨ ਕਉ ਏਕੈ ਭਗਵਾਨੁ॥
੩. ਜਿਸ ਕੈ ਦੀਐ ਰਹੈ ਅਘਾਇ॥
੪. ਬਹੁਰਿ ਨ ਤ੍ਰਿਸਨਾ ਲਾਗੈ ਆਇ॥
੫. ਮਾਰੈ ਰਾਖੈ ਏਕੋ ਆਪਿ॥
੬. ਮਾਨੁਖ ਕੈ ਕਿਛੁ ਨਾਹੀ ਹਾਥਿ॥
੭. ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥

# ੮. ਤਿਸ ਕਾ ਨਾਮੁ ਰਖੁ ਕੰਠਿ ਪਰੋਇ॥
# ੯. ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ॥
# ੧੦. ਨਾਨਕ ਬਿਘਨੁ ਨ ਲਾਗੈ ਕੋਇ॥੧॥

ਪਦ ਅਰਥ - ਟੇਕ = ਆਸਰਾ। ਅਘਾਇ = ਰੱਜਿਆ।

ਤੁਕ ਅਰਥ -

੧. ਮਾਨੁਖ ਦਾ ਆਸਰਾ ਸਭ ਥੇ - ਅਰਥ ਸਮਝੋ।

੨. ਦੇਣ ਨੂੰ ਤਾਂ ਇਕੱਲਾ ਪ੍ਰਮਾਤਮਾ ਹੀ ਹੈ (ਹੋਰ ਕੋਈ ਕਿਸੇ ਨੂੰ ਕੁਝ ਨਹੀਂ ਦੇ ਸਕਦਾ)।

੩. ਜਿਸ ਦੇ ਦਿੱਤੇ ਹੋਏ ਨਾਲ ਪੁਰਸ਼ ਰਜਿਆ ਰਹਿੰਦਾ ਹੈ।

੪. ਅਤੇ ਫਿਰ ਹੋਰ ਲੈਣ ਦੀ ਤ੍ਰਿਸ਼ਨਾਂ ਆ ਕੇ ਨਹੀਂ ਲੱਗਦੀ।

੫. ਮਾਰਦਾ ਤੇ ਰੱਖਦਾ ਇਕ ਆਪ ਹੀ ਪ੍ਰਮਾਤਮਾ ਹੈ। (ਇਕ ਪ੍ਰਮਾਤਮਾ ਹੀ ਮਾਰਨ ਤੇ ਰੱਖਣ ਵਾਲਾ ਹੈ।)

੬. ਮਨੁੱਖ ਦੇ ਹੱਥ ਵਿਚ ਕੁਛ ਨਹੀਂ ਹੈ। (ਨਾ ਜੀਊਣਾ ਨਾ ਮਰਨਾ)।

੭. ਉਸ ਪ੍ਰਮਾਤਮਾ ਦਾ ਹੁਕਮ ਬੁਝ ਕੇ ਹੀ ਸੁਖ ਹੁੰਦਾ ਹੈ, ਪ੍ਰਮਾਤਮਾ ਦਾ ਹੁਕਮ ਸਮਝ ਲੈਣ ਵਾਲਾ ਸੁਖੀ ਰਹਿੰਦਾ ਹੈ।

੮. ਉਸ ਪ੍ਰਮਾਤਮਾ ਦਾ ਨਾਮ ਹਿਰਦੇ ਵਿਚ ਪਰੋ ਕੇ ਰੱਖੋ। (ਅਰਥਾਤ ਸੁਆਸ ਸੁਆਸ ਸਿਮਰਨ ਕਰੋ)।

੯. ਉਸ ਪ੍ਰਭੂ ਨੂੰ ਸਦਾ ਸਦਾ ਹੀ ਸਿਮਰਨ ਕਰਨ ਨਾਲ।

੧੦. ਗੁਰੂ ਜੀ ਕਹਿੰਦੇ ਹਨ - ਕੋਈ ਵਿਘਨ ਨਹੀਂ ਲੱਗਦਾ।

ਭਾਵ ਅਰਥ - ਇਕ ਪ੍ਰਮਾਤਮਾ ਜੋ ਸਦਾ ਹੀ ਪਦਾਰਥ ਦੇਂਦਾ ਹੈ ਉਸ ਦਾ ਹੀ ਆਸਰਾ ਮਨੁੱਖ ਨੂੰ ਰੱਖਣਾ ਚਾਹੀਦਾ ਹੈ। ਹੋਰ ਕਿਸੇ ਦੇ ਦਿਤਿਆਂ ਨਾ ਕੋਈ ਰੱਜਦਾ ਹੈ ਅਤੇ ਨਾ ਹੀ ਕੋਈ ਰਜਾ ਸਕਦਾ ਹੈ।

ਪ੍ਰਮਾਤਮਾ ਹੀ ਜੀਵ ਨੂੰ ਮਾਰਨ ਤੇ ਰੱਖਣ ਵਾਲਾ ਹੈ, ਉਸ ਦੇ ਹੁਕਮ ਵਿਚ ਰਹਿਣ ਨਾਲ ਜੀਵ ਸੁਖੀ ਰਹਿੰਦਾ ਹੈ। ਮਨੁੱਖਾ ਜਨਮ ਦੀ ਸਫਲਤਾ ਵਾਸਤੇ ਐਸੇ ਦਾਤੇ ਅਤੇ ਮਾਰ ਜਿਵਾਲਣ ਵਾਲੇ ਪ੍ਰਮਾਤਮਾ ਦੇ ਨਾਮ ਨੂੰ ਸਦਾ ਹਿਰਦੇ ਵਿਚ ਯਾਦ ਰੱਖਣ ਕਰਕੇ ਵਿਘਨਾਂ ਦਾ ਨਾਸ਼ ਹੋ ਜਾਂਦਾ ਹੈ।

**੧. ਉਸਤਤਿ ਮਨ ਮਹਿ ਕਰਿ ਨਿਰੰਕਾਰ॥**
**੨. ਕਰਿ ਮਨ ਮੇਰੇ ਸਤਿ ਬਿਉਹਾਰ॥**
**੩. ਨਿਰਮਲ ਰਸਨਾ ਅੰਮ੍ਰਿਤੁ ਪੀਉ॥**
**੪. ਸਦਾ ਸੁਹੇਲਾ ਕਰਿ ਲੇਹਿ ਜੀਉ॥**
**੫. ਨੈਨਹੁ ਪੇਖੁ ਠਾਕੁਰ ਕਾ ਰੰਗੁ॥**
**੬. ਸਾਧਸੰਗਿ ਬਿਨਸੈ ਸਭ ਸੰਗੁ॥**
**੭. ਚਰਨ ਚਲਉ ਮਾਰਗਿ ਗੋਬਿੰਦ॥**
**੮. ਮਿਟਹਿ ਪਾਪ ਜਪੀਐ ਹਰਿ ਬਿੰਦ॥**
**੯. ਕਰ ਹਰਿ ਕਰਮ ਸ੍ਰਵਨਿ ਹਰਿ ਕਥਾ॥**
**੧੦. ਹਰਿ ਦਰਗਹ ਨਾਨਕ ਊਜਲ ਮਥਾ॥ ੨॥**

ਪਦ ਅਰਥ - ਬਿਉਹਾਰ = ਵਿਹਾਰ। ਰਸਨਾ = ਜੀਭ ਨਾਲ। ਸੁਹੇਲਾ = ਸੁਖੀ। ਪੇਖੁ = ਵੇਖ। ਬਿਨਸੈ = ਨਾਸ ਹੋ ਜਾਵੇ। ਸਭ ਸੰਗੁ = ਮੋਹ ਮਾਇਆ ਦੇ ਪਦਾਰਥਾਂ ਦਾ। ਬਿੰਦ = ਨਿਮਖ ਮਾਤਰ।

ਕਰ = ਹੱਥਾਂ ਨਾਲ। ਸ੍ਰਵਨਿ = ਕੰਨਾਂ ਨਾਲ।

ਤੁਕ ਅਰਥ -

੧. ਮਨ ਵਿਚ ਨਿਰੰਕਾਰ ਦੀ ਉਸਤਤੀ ਕਰੋ।

੨. ਹੇ ਮੇਰੇ ਮਨ! ਇਹ ਸੱਚਾ ਵਿਹਾਰ ਕਰੋ।

੩. ਜੀਭਾ ਨਾਲ ਪਵਿੱਤਰ ਨਾਮ ਅੰਮ੍ਰਿਤ ਪੀਵੇ।

੪. ਇਸ ਤਰ੍ਹਾਂ ਆਪਣੇ ਆਪ ਨੂੰ ਸਦਾ ਸੁਖੀ ਕਰ ਲਵੇ।

੫. ਅੱਖਾਂ ਨਾਲ ਪ੍ਰਮਾਤਮਾ ਦਾ ਰੰਗ (ਸ੍ਰਿਸ਼ਟੀ ਰਚਨਾ) ਵੇਖੋ।

੬. ਸਾਧ ਦੀ ਸੰਗਤ ਕਰਕੇ ਮੋਹ ਮਾਇਆ ਦੇ ਪਦਾਰਥਾਂ ਦਾ ਸਾਰਾ ਸੰਗ ਨਾਸ ਹੋ ਜਾਂਦਾ ਹੈ।

੭. ਪੈਰਾਂ ਨਾਲ ਪ੍ਰਮਾਤਮਾ ਦੇ ਰਸਤੇ ਤੇ ਤੁਰੋ।

੮. ਪ੍ਰਮਾਤਮਾ ਨੂੰ ਇਕ ਨਿਮਖ ਮਾਤ੍ਰ ਜਪਣ ਨਾਲ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ।

੯. ਹੱਥਾਂ ਨਾਲ ਪ੍ਰਮਾਤਮਾ ਦੇ (ਪਾਸੇ ਦੇ) ਕੰਮ ਕਰੋ ਤੇ ਕੰਨਾਂ ਨਾਲ ਪ੍ਰਮਾਤਮਾ ਦੀ ਕਥਾ ਸੁਣੋ।



੧੦. ਗੁਰੂ ਜੀ ਫੁਰਮਾਉਂਦੇ ਹਨ - ਇਸ ਤਰ੍ਹਾਂ ਪ੍ਰਮਾਤਮਾ ਦੀ ਦਰਗਾਹ ਵਿਚ ਮੱਥਾ ਉਜਲ ਹੁੰਦਾ ਹੈ।

ਭਾਵ ਅਰਥ - ਆਪਣੇ ਮਨ ਨੂੰ ਸੰਬੋਧਨ ਕਰਕੇ ਪ੍ਰਾਣੀ ਮਾਤ੍ਰ ਪ੍ਰਤਿ ਉਪਦੇਸ਼ ਹੈ ਕਿ ਆਪਣੇ ਸਾਰੇ ਸਰੀਰ ਦੇ ਅੰਗਾਂ ਨੂੰ ਚੰਗੇ ਪਾਸੇ ਲਾਓ। ਜ਼ਬਾਨ ਨਾਲ ਹਰੀ ਦੇ ਗੁਣ ਗਾਓ, ਕੰਨਾਂ ਨਾਲ ਗੁਰੂ ਕਥਾ ਸੁਣੋ, ਅੱਖਾਂ ਨਾਲ ਉਸ ਦੀ ਰਚਨਾ ਵਿਚ ਉਸ ਨੂੰ ਵੇਖੋ, ਪੈਰਾਂ ਨਾਲ ਤੁਰ ਕੇ ਸਾਧ ਸੰਗਤ ਵਿਚ ਜਾਓ। ਇਸ ਤਰ੍ਹਾਂ ਆਪਣੇ ਸਭ ਅੰਗਾਂ ਅਤੇ ਮਨ ਨੂੰ ਸਫਲ ਕਰਕੇ ਦਰਗਾਹ ਵਿਚ ਇੱਜ਼ਤ ਨਾਲ ਜਾਓ।

**੧. ਬਡਭਾਗੀ ਤੇ ਜਨ ਜਗ ਮਾਹਿ॥**

**੨. ਸਦਾ ਸਦਾ ਹਰਿ ਕੇ ਗੁਨ ਗਾਹਿ॥**

**੩. ਰਾਮ ਨਾਮ ਜੋ ਕਰਹਿ ਬੀਚਾਰ॥**

੪. ਸੇ ਧਨਵੰਤ ਗਨੀ ਸੰਸਾਰ ॥

੫. ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ ॥

੬. ਸਦਾ ਸਦਾ ਜਾਨਹੁ ਤੇ ਸੁਖੀ ॥

੭. ਏਕੋ ਏਕੁ ਏਕੁ ਪਛਾਨੈ ॥

੮. ਇਤ ਉਤ ਕੀ ਓਹੁ ਸੋਝੀ ਜਾਨੈ ॥

੯. ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥

੧੦. ਨਾਨਕ ਤਿਨਹਿ ਨਿਰੰਜਨੁ ਜਾਨਿਆ ॥ ੩ ॥

ਪਦ ਅਰਥ - ਤੇ = ਉਹ। ਜਨ = ਪੁਰਸ਼। ਗਾਹਿ = ਗਾਉਂਦੇ ਹਨ। ਗਨੀ = ਗਿਣੇ ਜਾਂਦੇ ਹਨ। ਮੁਖੀ = ਸ਼ਰੋਮਣੀ। ਨਿਰੰਜਨ = ਨਿਰ ਅੰਜਨ = ਮਾਇਆ ਰਹਿਤ ਪ੍ਰਮਾਤਮਾ।



ਤੁਕ ਅਰਥ -

੧. ਉਹ ਪੁਰਸ਼ ਜਗਤ ਵਿਚ ਵਡੇ ਭਾਗਾਂ ਵਾਲੇ ਹਨ।

੨. ਜੋ ਸਦਾ ਹੀ ਸਦਾ ਹਰੀ ਦੇ ਗੁਣ ਗਾਉਂਦੇ ਹਨ।

੩. ਜੋ ਪੁਰਸ਼ ਰਾਮ ਨਾਮ ਦੀ ਵਿਚਾਰ ਕਰਦੇ ਹਨ।

੪. ਉਹ ਸੰਸਾਰ ਵਿਚ ਧਨਵਾਨ ਗਿਣੇ ਜਾਂਦੇ ਹਨ।

੫. ਜੋ ਮਨ ਅਤੇ ਤਨ ਕਰਕੇ ਮੁਖ ਤੋਂ ਸ਼ਰੋਮਣੀ ਹਰੀ ਦਾ ਨਾਮ ਲੈਂਦੇ ਹਨ।

੬. ਉਹਨਾਂ ਨੂੰ ਸਦਾ ਹੀ ਸਦਾ ਸੁਖੀ ਸਮਝੋ। (ਮਨ ਕਰਕੇ ਉਹ ਕਦੇ ਦੁਖੀ ਨਹੀਂ ਹੁੰਦੇ।)

੭. ਜੋ ਇਕੋ ਇਕ ਪ੍ਰਮਾਤਮਾ ਨੂੰ ਪਛਾਣਦੇ ਹਨ।

੮. ਉਹ ਲੋਕ ਪ੍ਰਲੋਕ ਦੀ ਖਬਰ ਜਾਣਦੇ ਹਨ।

੯. ਜਿਸ ਦਾ ਪ੍ਰਮਾਤਮਾ ਦੇ ਨਾਮ ਨਾਲ ਮਨ ਮੰਨ ਗਿਆ।

੧੦. ਗੁਰੂ ਜੀ ਕਥਨ ਕਰਦੇ ਹਨ - ਉਹਨਾਂ ਨੇ ਹੀ ਪ੍ਰਮਾਤਮਾ ਨੂੰ ਜਾਣਿਆ ਹੈ।

ਭਾਵ ਅਰਥ - ਜੋ ਪੁਰਸ਼ ਮਨੁੱਖਾ ਜਨਮ ਧਾਰ ਕੇ ਪ੍ਰਮਾਤਮਾ ਦਾ ਨਾਮ ਜਪਦੇ ਹਨ ਉਹ ਪਰਲੋਕ ਵਿਚ ਸਦਾ ਹੀ ਸੁਖੀ ਰਹਿੰਦੇ ਹਨ।

੧. ਗੁਰ ਪ੍ਰਸਾਦਿ ਆਪਨ ਆਪੁ ਸੁਝੈ॥
੨. ਤਿਸ ਕੀ ਜਾਨਹੁ ਤ੍ਰਿਸਨਾ ਬੁਝੈ॥
੩. ਸਾਧਸੰਗਿ ਹਰਿ ਹਰਿ ਜਸੁ ਕਹਤ॥
੪. ਸਰਬ ਰੋਗ ਤੇ ਓਹੁ ਹਰਿ ਜਨੁ ਰਹਤ॥
੫. ਅਨਦਿਨੁ ਕੀਰਤਨੁ ਕੇਵਲ ਬਖ੍ਯ੍ਯਾਨੁ॥
੬. ਗ੍ਰਿਹਸਤ ਮਹਿ ਸੋਈ ਨਿਰਬਾਨੁ॥
੭. ਏਕ ਊਪਰਿ ਜਿਸੁ ਜਨ ਕੀ ਆਸਾ॥
੮. ਤਿਸ ਕੀ ਕਟੀਐ ਜਮ ਕੀ ਫਾਸਾ॥
੯. ਪਾਰਬ੍ਰਹਮ ਕੀ ਜਿਸੁ ਮਨਿ ਭੂਖ॥
੧੦. ਨਾਨਕ ਤਿਸਹਿ ਨ ਲਾਗਹਿ ਦੂਖ॥੪॥

ਪਦ ਅਰਥ - ਗੁਰ ਪ੍ਰਸਾਦਿ = ਗੁਰੂ ਦੀ ਕਿਰਪਾ ਨਾਲ। ਅਨਦਿਨੁ = ਰਾਤ ਦਿਨ। ਨਿਰਬਾਨੁ = ਨਿਰਲੇਪ, ਮਾਇਆ ਦੇ ਪ੍ਰਭਾਵ ਤੋਂ ਰਹਿਤ।

ਤੁਕ ਅਰਥ -

੧. ਜਿਸ ਨੂੰ ਗੁਰੂ ਦੀ ਕਿਰਪਾ ਕਰਕੇ ਆਪਣਾ ਆਪ ਸਮਝ ਵਿਚ ਪੈ

ਜਾਵੇ।

੨. ਸਮਝ ਲਵੋ ਕਿ ਉਸ ਦੀ ਤ੍ਰਿਸਨਾਂ ਮਿਟ ਗਈ ਹੈ।

੩. ਜੋ ਸਾਧ ਸੰਗਤ ਵਿਚ ਮਿਲਕੇ ਹਰੀ ਦਾ ਹਰਿ ਜੱਸ ਕਰਦਾ ਹੈ।

੪. ਉਹ ਹਰੀ ਦਾ ਸੇਵਕ ਸਾਰੇ ਰੋਗਾਂ ਤੋਂ ਬਚ ਜਾਂਦਾ ਹੈ।

੫. ਜੋ ਹਰ ਰੋਜ਼ ਇਕ ਹਰੀ ਦਾ ਹੀ ਕੀਰਤਨ ਕਰਦਾ ਹੈ।

੬. ਉਹ ਪੁਰਸ਼ ਗ੍ਰਿਹਸਤ ਵਿਚ ਮਾਇਆ ਤੋਂ ਅਤੀਤ ਹੁੰਦਾ ਹੈ।

੭. ਜਿਸ ਮਨੁੱਖ ਦੀ ਇਕ ਪ੍ਰਮਾਤਮਾ ਉਤੇ ਹੀ ਆਸ ਹੋਵੇ।

੮. ਉਸ ਦੀ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ।

੯. ਜਿਸ ਦੇ ਮਨ ਵਿਚ ਪਾਰਬ੍ਰਹਮ ਦੇ ਦਰਸ਼ਨ ਦੀ ਭੁੱਖ ਹੋਵੇ।

੧੦. ਗੁਰੂ ਜੀ ਫੁਰਮਾਉਂਦੇ ਹਨ - ਉਸ ਨੂੰ ਦੁਖ ਨਹੀਂ ਲੱਗਦਾ।

ਭਾਵ ਅਰਥ – ਜੋ ਪੁਰਸ਼ ਇਕ ਅਦੁੱਤੀ ਪ੍ਰਮਾਤਮਾ ਦਾ ਨਾਮ ਜਪਦਾ ਹੈ, ਉਸ ਦੇ ਗੁਣਾਂ ਦਾ ਕੀਰਤਨ ਕਰਦਾ ਹੈ ਇਕ ਉਸ ਉਤੇ ਹੀ ਭਰੋਸਾ ਰੱਖਦਾ ਹੈ, ਉਸ ਦਾ ਮਨ ਸਾਰੇ ਰੋਗਾਂ, ਦੁਖਾਂ ਕਲੇਸ਼ਾਂ ਅਤੇ ਜਮਾਂ ਦੀ ਪਕੜ ਤੋਂ ਛੁਟ ਜਾਂਦਾ ਹੈ।



**੧. ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ ॥**

**੨. ਸੋ ਸੰਤੁ ਸੁਹੇਲਾ ਨਹੀ ਡੁਲਾਵੈ ॥**

**੩. ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥**

**੪. ਸੋ ਸੇਵਕੁ ਕਹੁ ਕਿਸ ਤੇ ਡਰੈ ॥**

**੫. ਜੈਸਾ ਸਾ ਤੈਸਾ ਦ੍ਰਿਸਟਾਇਆ ॥**

**੬. ਅਪੁਨੇ ਕਾਰਜ ਮਹਿ ਆਪਿ ਸਮਾਇਆ ॥**

**੭. ਸੋਧਤ ਸੋਧਤ ਸੋਧਤ ਸੀਝਿਆ ॥**

# ੮. ਗੁਰ ਪ੍ਰਸਾਦਿ ਤਤੁ ਸਭੁ ਬੂਝਿਆ॥
# ੯. ਜਬ ਦੇਖਉ ਤਬ ਸਭੁ ਕਿਛੁ ਮੂਲੁ॥
# ੧੦. ਨਾਨਕ ਸੋ ਸੂਖਮੁ ਸੋਈ ਅਸਥੂਲੁ॥੫॥

ਪਦ ਅਰਥ - ਚਿਤਿ = ਯਾਦ। ਸੁਹੇਲਾ = ਸੁਖੀ। ਪ੍ਰਭੂ = ਮਾਲਕ। ਦ੍ਰਿਸਟਾਇਆ = ਨਜ਼ਰ ਆਇਆ। ਸੋਧਤ = ਸੋਧਦਿਆਂ, ਵੀਚਾਰਦਿਆਂ। ਸੀਝਿਆ = ਸੁੱਝ ਗਿਆ, ਪਤਾ ਲੱਗ ਗਿਆ।

ਮੂਲ = ਸਭ ਦਾ ਮੁੱਢ, ਪ੍ਰਮਾਤਮਾ। ਸੂਖਮ = ਨਿਰ ਅਕਾਰ। ਅਸਥੂਲੁ = ਆਕਾਰ ਵਾਲਾ।

ਤੁਕ ਅਰਥ -

੧. ਜਿਸ ਨੂੰ ਹਰੀ ਪ੍ਰਭੂ ਮਨ ਵਿਚ ਯਾਦ ਆਉਂਦਾ ਹੈ।

੨. ਉਹ ਸੰਤ ਸੁਖੀ ਹੈ (ਕਿਸੇ ਬਿਪਤਾ ਸਮੇਂ) ਡੋਲਦਾ ਨਹੀਂ।

੩. ਜਿਸ ਨੂੰ ਆਪਣਾ ਮਾਲਕ ਕਿਰਪਾ ਕਰਦਾ ਹੈ।

੪. ਦਸੋ, ਉਹ ਸੇਵਕ ਕਿਸ ਤੋਂ ਡਰੇਗਾ? ਅਰਥਾਤ ਪ੍ਰਮਾਤਮਾ ਤੋਂ ਬਿਨਾਂ ਉਹ ਕਿਸੇ ਤੋਂ ਨਹੀਂ ਡਰਦਾ।

੫. ਪ੍ਰਭੂ ਜੈਸਾ ਸੀ ਉਸ (ਸੇਵਕ) ਨੂੰ ਵੈਸਾ ਹੀ ਦਿਸ ਪਿਆ।

੬. ਪ੍ਰਭੂ ਆਪਣੇ ਕਾਰਜ (ਸ੍ਰਿਸ਼ਟੀ) ਵਿਚ ਆਪ ਸਮਾਇਆ ਹੋਇਆ ਹੈ। (ਇਹ ਉਸ ਸੇਵਕ ਨੂੰ ਦਿਸ ਪੈਂਦਾ ਹੈ)।

੭. ਸੋਧਦਿਆਂ ਸੋਧਦਿਆਂ ਵੀਚਾਰ ਕੇ ਸਮਝ ਆ ਗਈ।

੮. ਗੁਰੂ ਦੀ ਕਿਰਪਾ ਨਾਲ ਸਭ ਅਸਲੀਅਤ ਨੂੰ ਜਾਣ ਲਿਆ।

੯. ਜਦ ਦੇਖਦੇ ਹਾਂ ਤਾਂ ਸਭ ਕੁਛ ਪ੍ਰਮਾਤਮਾ ਦਾ ਹੀ ਰੂਪ ਦਿਸਦਾ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ - ਉਹ ਨਿਰ ਅਕਾਰ ਹੈ ਤੇ ਉਹੀ ਸ੍ਰਿਸ਼ਟੀ

ਰੂਪ ਕਰਕੇ ਆਕਾਰ ਵਾਲਾ ਹੈ।

ਭਾਵ ਅਰਥ - ਜਿਸ ਪੁਰਸ਼ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਸਿਮਰਨ ਰਹਿੰਦਾ ਹੈ, ਉਸ ਨੂੰ ਸੰਸਾਰ ਦੇ ਸਾਰੇ ਸੁਖ ਪ੍ਰਾਪਤ ਹੁੰਦੇ ਹਨ। ਉਹ ਦੁਖਾਂ ਤੋਂ ਘਬਰਾਉਂਦਾ ਨਹੀਂ ਅਤੇ ਇਕ ਵਾਹਿਗੁਰੂ ਤੋਂ ਬਿਨਾਂ ਕਿਸੇ ਤੋਂ ਡਰਦਾ ਨਹੀਂ। ਉਹ ਸਭ ਸ੍ਰਿਸ਼ਟੀ ਦੇ ਮੂਲ ਇਕ ਪ੍ਰਮਾਤਮਾ ਨੂੰ ਹੀ ਵੇਖਦਾ ਹੈ ਅਤੇ ਉਸ ਨੂੰ ਸਭ ਕੁਛ ਉਸ ਦਾ ਰੂਪ ਹੀ ਦਿਸਦਾ ਹੈ।

੧. ਨਹ ਕਿਛੁ ਜਨਮੈ ਨਹ ਕਿਛੁ ਮਰੈ॥
੨. ਆਪਨ ਚਲਿਤੁ ਆਪ ਹੀ ਕਰੈ॥
੩. ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ॥
੪. ਆਗਿਆਕਾਰੀ ਧਾਰੀ ਸਭ ਸ੍ਰਿਸਟਿ॥
੫. ਆਪੇ ਆਪਿ ਸਗਲ ਮਹਿ ਆਪਿ॥
੬. ਅਨਿਕ ਜੁਗਤਿ ਰਚਿ ਥਾਪਿ ਉਥਾਪਿ॥
੭. ਅਬਿਨਾਸੀ ਨਾਹੀ ਕਿਛੁ ਖੰਡ॥
੮. ਧਾਰਣ ਧਾਰਿ ਰਹਿਓ ਬ੍ਰਹਮੰਡ ॥
੯. ਅਲਖ ਅਭੇਵ ਪੁਰਖ ਪਰਤਾਪ॥
੧੦. ਆਪਿ ਜਪਾਏ ਤ ਨਾਨਕ ਜਾਪ॥੬॥

ਪਦ ਅਰਥ - ਚਲਿਤੁ = ਕੌਤਕ। ਦ੍ਰਿਸਟਿ = ਦਿਸਣ ਵਾਲਾ। ਅਨਦ੍ਰਿਸਟਿ = ਨਾ ਦਿਸਣ ਵਾਲਾ। ਆਗਿਆਕਾਰੀ = ਹੁਕਮ ਵਿਚ। ਧਾਰੀ = ਰੱਖੀ ਹੋਈ ਹੈ। ਥਾਪਿ ਉਥਾਪਿ = ਥਾਪਨਾ ਥਾਪੀ, ਸਾਜਨਾ ਸਾਜੀ ਹੈ। ਖੰਡ = ਨਾਸ। ਧਾਰਨ = ਮਰਯਾਦਾ। ਧਾਰਿ = ਬੱਧੀ ਹੋਈ ਹੈ,

ਚਲਾ ਰਿਹਾ ਹੈ। ਅਲਖ = ਨਾ ਲਖਿਆ (ਜਾਣਿਆ) ਜਾਣ ਵਾਲਾ। ਅਭੇਵ = ਭੇਦ ਰਹਿਤ। ਪੁਰਖ = ਪੂਰਨ ਤੇਜਸਵੀ। ਜਾਪ = ਸਿਮਰਨ।

ਤੁਕ ਅਰਥ -

੧. ਨਾ ਹੀ ਕੁਛ ਜੰਮਦਾ ਹੈ ਅਤੇ ਨਾ ਹੀ ਕੁਛ ਮਰਦਾ ਹੈ।
੨. ਆਪਣੇ ਕੌਤਕ ਪ੍ਰਮਾਤਮਾ ਆਪ ਹੀ ਕਰਦਾ ਹੈ।
੩. ਆਉਣਾ ਜਾਣਾ (ਜੰਮਣਾ ਮਰਨਾ) ਦਿੱਸਣ ਵਾਲਾ ਤੇ ਨਾ ਦਿੱਸਣ ਵਾਲਾ (ਸਭ ਕੁਛ ਉਹ ਆਪ ਹੀ ਕਰਦਾ ਹੈ)।
੪. ਸਾਰੀ ਸ੍ਰਿਸ਼ਟੀ) ਉਸ ਨੇ ਹੁਕਮ ਵਿਚ ਰੱਖੀ ਹੋਈ ਹੈ।
੫. ਉਹ ਆਪਣੇ ਆਪ ਵਿਚ ਅਤੇ ਸਭ ਵਿਚ ਆਪ ਹੀ ਹੈ।
੬. ਅਨੇਕਾਂ ਜੁਗਤੀਆਂ ਨਾਲ ਰਚ ਕਰਕੇ ਪ੍ਰਭੂ ਨੇ ਸ੍ਰਿਸ਼ਟੀ ਦੀ ਸਾਜਨਾ ਸਾਜੀ ਹੈ।
੭. ਉਹ ਨਾਸ ਰਹਿਤ ਹੈ, ਉਸ ਦਾ ਕੁਛ ਨਾਸ ਨਹੀਂ ਹੁੰਦਾ।
੮. ਉਹ ਬ੍ਰਹਮੰਡ (ਸਾਰੀ ਸ੍ਰਿਸ਼ਟੀ) ਦੀ ਮਰਯਾਦਾ ਨੂੰ ਚਲਾ ਰਿਹਾ ਹੈ।
੯. ਉਸ ਅਲਖ ਤੇ ਅਭੇਵ ਦਾ ਪ੍ਰਤਾਪ ਨਹੀਂ ਜਾਣਿਆ ਜਾਂਦਾ।
੧੦. ਗੁਰੂ ਜੀ ਕਥਨ ਕਰਦੇ ਹਨ-ਜੇ ਉਹ ਆਪ ਜਪਾਵੇ ਤਾਂ ਉਸ ਦਾ ਜਾਪ ਹੁੰਦਾ ਹੈ।

ਭਾਵ ਅਰਥ - ਸ੍ਰਿਸ਼ਟੀ ਦੇ ਜੀਵਾਂ ਦਾ ਜੰਮਣਾ ਮਰਨਾ ਸਭ ਪ੍ਰਮਾਤਮਾ ਦੇ ਹੁਕਮ ਵਿਚ ਹੈ। ਉਹ ਆਪ ਨਾ ਜੰਮਦਾ ਤੇ ਨਾ ਮਰਦਾ ਹੈ। ਇਸ ਸਾਰੀ ਮਰਯਾਦਾ ਨੂੰ ਉਹ ਆਪਣੇ ਹੁਕਮ ਨਾਲ ਚਲਾ ਰਿਹਾ ਹੈ। ਉਸ ਦੇ ਤੇਜ਼ ਪ੍ਰਤਾਪ ਦਾ ਕਥਨ ਨਹੀਂ ਕੀਤਾ ਜਾ ਸਕਦਾ। ਜਿਸ ਤੋਂ ਆਪ ਕਰਾਵੇ ਉਹੀ ਉਸ ਦਾ ਸਿਮਰਨ ਕਰ ਸਕਦਾ ਹੈ।

## ੧. ਜਿਨ ਪ੍ਰਭੁ ਜਾਤਾ ਸੁ ਸੋਭਾਵੰਤ॥

੨. ਸਗਲ ਸੰਸਾਰੁ ਉਧਰੈ ਤਿਨ ਮੰਤ॥
੩. ਪ੍ਰਭ ਕੇ ਸੇਵਕ ਸਗਲ ਉਧਾਰਨ॥
੪. ਪ੍ਰਭ ਕੇ ਸੇਵਕ ਦੂਖ ਬਿਸਾਰਨ॥
੫. ਆਪੇ ਮੇਲਿ ਲਏ ਕਿਰਪਾਲ॥
੬. ਗੁਰ ਕਾ ਸਬਦੁ ਜਪਿ ਭਏ ਨਿਹਾਲ॥
੭. ਉਨ ਕੀ ਸੇਵਾ ਸੋਈ ਲਾਗੈ॥
੮. ਜਿਸ ਨੋ ਕ੍ਰਿਪਾ ਕਰਹਿ ਬਡਭਾਗੈ॥
੯. ਨਾਮੁ ਜਪਤ ਪਾਵਹਿ ਬਿਸ੍ਰਾਮੁ॥
੧੦. ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ॥ ੭॥

ਪਦ ਅਰਥ - ਤਿਨ = ਉਨ੍ਹਾਂ ਦੇ। ਮੰਤ = ਮੰਤ੍ਰ ਨਾਲ, ਉਪਦੇਸ਼ ਨਾਲ। ਉਧਾਰਨ = ਪਾਰ ਉਤਾਰਾ ਕਰਦੇ ਹਨ। ਬਿਸਾਰਨ = ਨਾਸ ਕਰਨ ਵਾਲੇ। ਬਿਸ੍ਰਾਮੁ = ਅਰਾਮ, ਸੁਖ। ਮਾਨੁ = ਮੰਨਣਾ।

ਤੁਕ ਅਰਥ -

੧. ਜਿਨ੍ਹਾਂ ਨੇ ਪ੍ਰਭੂ ਨੂੰ ਜਾਣ ਲਿਆ ਹੈ ਉਹ ਸੋਭਾ ਵਾਲੇ ਹਨ। (ਉਹਨਾਂ ਦੀ ਸੰਸਾਰ ਵਿਚ ਸੋਭਾ ਹੁੰਦੀ ਹੈ।)
੨. ਸਾਰਾ ਸੰਸਾਰ ਉਨ੍ਹਾਂ ਦੇ ਉਪਦੇਸ਼ ਨਾਲ ਤਰਦਾ ਹੈ।
੩. ਪ੍ਰਭੂ ਦੇ ਸੇਵਕ ਸਭ ਦਾ ਪਾਰ ਉਤਾਰਾ ਕਰ ਦੇਂਦੇ ਹਨ।
੪. ਪ੍ਰਭੂ ਦੇ ਸੇਵਕ (ਦੁਖੀਆਂ ਦੇ) ਦੁਖ ਦੂਰ ਕਰਨ ਵਾਲੇ ਹੁੰਦੇ ਹਨ।
੫. ਆਪੇ ਹੀ ਕਿਰਪਾਲੂ ਪ੍ਰਭੂ ਸੇਵਕਾਂ ਨੂੰ ਮੇਲ ਲੈਂਦਾ ਹੈ।
੬. ਗੁਰੂ ਦਾ ਉਪਦੇਸ਼ ਜਪ ਕਰ ਕੇ ਨਿਹਾਲ ਹੋ ਜਾਂਦੇ ਹਨ।

੭. ਉਹਨਾਂ ਸੇਵਕਾਂ ਦੀ ਸੇਵਾ ਵਿਚ ਉਹੀ ਪੁਰਸ਼ ਲੱਗਦਾ ਹੈ।

੮. ਜਿਸ ਉਤੇ ਵਡੇ ਭਾਗਾਂ ਕਰਕੇ ਉਹ ਕਿਰਪਾ ਕਰਦੇ ਹਨ।

੯. ਉਹ ਪੁਰਸ਼ ਨਾਮ ਜਪ ਕੇ ਸੁਖ ਪਾਉਂਦੇ ਹਨ।

੧੦. ਗੁਰੂ ਜੀ ਫੁਰਮਾਉਂਦੇ ਹਨ - ਉਹਨਾਂ ਨੂੰ ਅਤਿ ਸ੍ਰੇਸ਼ਟ ਪੁਰਸ਼ ਜਾਣੋ।

ਭਾਵ ਅਰਥ - ਉਹਨਾਂ ਪੁਰਸ਼ਾਂ ਦੀ ਸੰਸਾਰ ਵਿਚ ਸੋਭਾ ਹੁੰਦੀ ਹੈ ਜਿਹੜੇ ਆਪਣੇ ਮਾਲਕ ਨੂੰ ਜਾਣ ਪਛਾਣ ਲੈਂਦੇ ਹਨ। ਉਨ੍ਹਾਂ ਦੇ ਉਪਦੇਸ਼ ਦੁਆਰਾ ਸੰਸਾਰ ਦੇ ਜੀਵਾਂ ਦੇ ਦੁਖ ਦੂਰ ਹੋ ਜਾਂਦੇ ਹਨ। ਪ੍ਰਮਾਤਮਾ ਜਿਨ੍ਹਾਂ ਉਤੇ ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਵਿਚ ਅਭੇਦ ਕਰ ਲੈਂਦਾ ਹੈ ਉਹੀ ਉੱਤਮ ਪੁਰਸ਼ ਹੁੰਦੇ ਹਨ।

ਪੁਰਸ਼ ਤਿੰਨ ਤਰ੍ਹਾਂ ਦੇ ਹੁੰਦੇ ਹਨ - ਉੱਤਮ, ਮੱਧਮ ਤੇ ਨੀਚ।

੧. ਨੀਚ - ਉਹ ਜੋ ਕਿਸੇ ਦਾ ਬਿਨਾਂ ਕਿਸੇ ਕਾਰਨ ਦੇ ਬੁਰਾ ਕਰਨ।



੨. ਮਧਮ - ਉਹ ਜੋ ਆਪਣੇ ਮਤਲਬ ਵਾਸਤੇ ਕਿਸੇ ਦਾ ਬੁਰਾ ਕਰਨ।

੩. ਉੱਤਮ - ਉਹ ਜੋ ਆਪਣਾ ਵਿਗਾੜ ਕੇ ਵੀ ਦੂਜੇ ਦਾ ਭਲਾ ਕਰਨ। ਉੱਤਮ ਪੁਰਸ਼ ਪਰਉਪਕਾਰੀ, ਅਰਥਾਤ ਪਰਾਇਆਂ ਉਤੇ ਵੀ ਭਲਾ ਕਰਨ ਵਾਲਾ ਹੁੰਦਾ ਹੈ।

ਸਭ ਤੋ ਵੱਡਾ ਉਪਕਾਰੀ ਉਹ ਹੈ ਜੇਹੜਾ ਦੂਜੇ ਪੁਰਸ਼ ਨੂੰ ਪ੍ਰਮਾਤਮਾ ਨਾਲ ਮੇਲ ਦੇਵੇ। ਐਸੇ ਉੱਤਮ ਪੁਰਸ਼ ਬੜੇ ਵਿਰਲੇ ਹੁੰਦੇ ਹਨ। ਉਹਨਾਂ ਦੇ ਮਨ ਦੀ ਅਵਸਥਾ ਸਦਾ ਸਭ ਦਾ ਭਲਾ ਚਾਹੁਣ ਵਾਲੀ ਹੁੰਦੀ ਹੈ - ਯਥਾ - ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ॥

ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ॥ ੨॥

(ਪੰਨਾ ੮੧੫)

ਅਰਥਾਤ - ਬਿਨਾਂ ਕਿਸੇ ਦਿਖਾਵੇ ਦੇ ਉਹ ਨਿਤ ਪਰਉਪਕਾਰ ਹੀ

ਚਿਤਵਦੇ ਰਹਿੰਦੇ ਹਨ ਅਤੇ ਮਨ ਵਿਚ ਇਹੀ ਚਾਹੁੰਦੇ ਹਨ ਕਿ ਸ੍ਰਿਸ਼ਟੀ ਦੇ ਜੀਵ ਜੰਤ ਸਦਾ ਹੀ ਸੁਖੀ ਵੱਸਦੇ ਰਹਿਣ।

**੧. ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ॥**
**੨. ਸਦਾ ਸਦਾ ਬਸੈ ਹਰਿ ਸੰਗਿ॥**
**੩. ਸਹਜ ਸੁਭਾਇ ਹੋਵੈ ਸੋ ਹੋਇ॥**
**੪. ਕਰਣੈਹਾਰੁ ਪਛਾਣੈ ਸੋਇ॥**
**੫. ਪ੍ਰਭ ਕਾ ਕੀਆ ਜਨ ਮੀਠ ਲਗਾਨਾ॥**
**੬. ਜੈਸਾ ਸਾ ਤੈਸਾ ਦ੍ਰਿਸਟਾਨਾ॥**
**੭. ਜਿਸ ਤੇ ਉਪਜੇ ਤਿਸੁ ਮਾਹਿ ਸਮਾਏ॥**
**੮. ਓਇ ਸੁਖ ਨਿਧਾਨ ਉਨਹੂ ਬਨਿ ਆਏ॥**
**੯. ਆਪਸ ਕਉ ਆਪਿ ਦੀਨੋ ਮਾਨੁ॥**
**੧੦. ਨਾਨਕ ਪ੍ਰਭ ਜਨੁ ਏਕੋ ਜਾਨੁ॥ ੮ ॥੧੪॥**

ਪਦ ਅਰਥ - ਸੋਇ = ਉਸ ਪ੍ਰਮਾਤਮਾ ਨੂੰ। ਦ੍ਰਿਸਟਾਨਾ = ਦਿਸ ਪਿਆ। ਸੁਖ ਨਿਧਾਨ = ਸੁਖਾਂ ਦਾ ਖਜ਼ਾਨਾ।

ਤੁਕ ਅਰਥ -

੧. (ਉਹ ਉਤਮ ਪੁਰਸ਼) ਜੋ ਕੁਛ (ਪਰ-ਉਪਕਾਰ ਦੇ ਕੰਮ) ਕਰਦੇ ਹਨ ਉਹ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੇ ਹੋਏ ਕਰਦੇ ਹਨ।

੨. ਉਹ ਸਦੀਵ ਕਾਲ ਹੀ ਪ੍ਰਮਾਤਮਾ ਦੇ ਸੰਗ ਵਿਚ ਵੱਸਦੇ ਹਨ। ਭਾਵ-ਉਹ "ਵਿਛੜ ਕਤਹਿ ਨ ਜਾਹਿ।" ਉਹ ਪ੍ਰਮਾਤਮਾ ਤੋਂ ਵਿਛੜ ਕੇ ਕਿਤੇ ਨਹੀਂ ਜਾਂਦੇ ਸਦਾ ਉਸ ਦੀ ਹਜ਼ੂਰੀ ਵਿਚ ਅੰਗ

ਸੰਗ ਹੀ ਰਹਿੰਦੇ ਹਨ (ਉਸਦੇ ਨਾਮ ਸਿਮਰਨ ਦੁਆਰਾ)।

੩. ਜੋ ਕੁਛ ਸੁਤੇ ਸਿੱਧ ਹੀ ਹੁੰਦਾ ਹੈ ਉਹ ਉਸ ਦਾ ਕੀਤਾ ਹੀ ਹੁੰਦਾ ਹੈ। ਭਾਵ ਇਹ ਹੈ ਕਿ ਜੋ ਕੁਛ ਹੁੰਦਾ ਹੈ, ਉਹ ਉਸ ਨੂੰ ਪ੍ਰਭੂ ਦਾ ਭਾਣਾ ਮੰਨਦੇ ਹਨ।

ਜੈਸਾ ਕਿ - ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜ਼ਾਲਮਾਂ ਨੇ ਤੱਤੀਆਂ ਲੋਹਾਂ ਤੇ ਬਿਠਾਇਆ, ਉਬਲਦੀਆਂ ਦੇਗਾਂ ਵਿਚ ਉਬਾਲਿਆ, ਤੱਤੇ ਰੇਤੇ ਸਰੀਰ ਤੇ ਪਾਏ, ਪਰ ਆਪ ਜੀ ਨੇ ਕੋਈ ਰੋਸ ਨਾ ਕੀਤਾ, ਸਗੋਂ ਇਹ ਕਿਹਾ ਕਿ: -

"ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਾਦਰਥੁ ਨਾਨਕੁ ਮਾਂਗੈ॥" (ਪੰਨਾ ੩੯੪)

ਹੋਰ ਵੇਖੋ, ਗੁਰੂ ਅੰਗਦ ਦੇਵ ਜੀ ਵਾਸਤੇ ਉਨ੍ਹਾਂ ਦਾ ਅਨਿਨ ਭਗਤ ਭਾਈ ਜੀਵਾ, ਹਰ ਰੋਜ਼ ਸਵੇਰੇ ਆਪ ਜੀ ਵਾਸਤੇ ਦਹੀਂ ਖਿਚੜੀ ਦਾ ਭੋਜਨ ਤਿਆਰ ਕਰਕੇ ਲਿਜਾਂਦਾ ਹੁੰਦਾ ਸੀ। ਇਕ ਦਿਨ ਗਰਮੀ ਦੀ ਰੁੱਤ ਸੀ ਅਤੇ ਜਦ ਭਾਈ ਜੀਵਾ ਆਪ ਜੀ ਵਾਸਤੇ ਭੋਜਨ ਤਿਆਰ ਕਰਕੇ ਤੁਰਨ ਲੱਗਾ ਤਾਂ ਬੜੀ ਹਨੇਰੀ ਚਲ ਪਈ। ਭਾਈ ਜੀਵਾ ਨੇ ਭੋਜਨ ਦਾ ਸਮਾਂ ਲੰਘਦਾ ਵੇਖ ਕੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ! ਵਾਹਿਗੁਰੂ ਅਕਾਲ ਪੁਰੱਖ ਜੀ! ਹਨ੍ਹੇਰੀ ਬੰਦ ਹੋ ਜਾਵੇ ਤਾਂ ਮੈਂ ਗੁਰੂ ਸਾਹਿਬ ਜੀ ਨੂੰ ਨੀਯਤ ਸਮੇਂ ਤੇ ਭੋਜਨ ਛਕਾ ਸਕਾਂ, ਕਿਰਪਾ ਕਰੋ ਹਨੇਰੀ ਬੰਦ ਹੋ ਜਾਵੇ। ਭਾਈ ਜੀ ਦੀ ਅਰਦਾਸ ਨਾਲ ਹਨ੍ਹੇਰੀ ਬੰਦ ਹੋ ਗਈ। ਭਾਈ ਜੀ ਭੋਜਨ ਲੈ ਕੇ ਸਤਿਗੁਰੂ ਜੀ ਪਾਸ ਪਹੁੰਚ ਗਏ। ਮੱਥਾ ਟੇਕਿਆ, ਸੀਸ ਨਿਵਾਇਆ, ਭੋਜਨ ਛਕਣ ਵਾਸਤੇ ਬੇਨਤੀ ਕੀਤੀ ਪਰ ਸਤਿਗੁਰੂ ਜੀ ਨੇ ਭਾਈ ਜੀ ਵਲ ਪਿੱਠ ਕਰ ਲਈ ਅਤੇ ਜੋ ਭਾਈ ਜੀ ਫੇਰ ਦੂਜੇ ਪਾਸੇ ਸਾਹਮਣੇ ਹੋਏ ਤਾਂ ਗੁਰੂ ਸਾਹਿਬ ਜੀ ਨੇ ਫੇਰ ਉਸ ਵਲ ਪਿੱਠ ਮੋੜ ਲਈ। ਇਹ ਕੌਤਕ ਵੇਖ ਕੇ ਭਾਈ ਨੇ

ਹੱਥ ਜੋੜ ਕੇ ਜਦ ਨਾਰਾਜ਼ਗੀ ਦਾ ਕਾਰਨ ਪੁੱਛਿਆ ਤਾਂ ਆਪ ਜੀ ਨੇ ਫੁਰਮਾਇਆ ਕਿ ਤੂੰ ਹਨੇਰੀ ਬੰਦ ਕਰਨ ਦੀ ਅਰਦਾਸ ਕਰਕੇ ਵਾਹਿਗੁਰੂ ਦੇ ਭਾਣੇ ਵਿਚ ਦਖਲ ਦਿੱਤਾ ਹੈ। ਇਸ ਹਨੇਰੀ ਨਾਲ ਕਈ ਜੀਵਾਂ ਨੂੰ ਉਸ ਥਾਂ ਖਾਣਾ ਪਹੁੰਚਾਣਾ ਸੀ ਜਿਥੇ ਸਧਾਰਨ ਢੰਗ ਨਾਲ ਨਹੀਂ ਪਹੁੰਚ ਸਕਦਾ। ਸੋ ਤੂੰ ਇਹ ਬੜੀ ਅਵੱਗਿਆ ਕੀਤੀ ਹੈ, ਇਸ ਕਰਕੇ ਇਤਨੇ ਜੀਵਾਂ ਦਾ ਖਾਣਾ ਜੋ ਵਾਹਿਗੁਰੂ ਦੀ ਇੱਛਾ ਅਨੁਸਾਰ ਸੁਤੇ ਸਿਧ ਉਨ੍ਹਾਂ ਨੂੰ ਮਿਲਣਾ ਸੀ ਤੂੰ ਉਸ ਵਿਚ ਰੁਕਾਵਟ ਪਾ ਕੇ ਪਹੁੰਚਣ ਨਹੀਂ ਦਿੱਤਾ। ਸਾਨੂੰ ਭੋਜਨ ਦੇਰੀ ਨਾਲ ਮਿਲ ਜਾਂਦਾ ਤਾਂ ਕੋਈ ਗੱਲ ਨਹੀਂ ਸੀ। ਪਰ ਵਾਹਿਗੁਰੂ ਦੀ ਚਲ ਰਹੀ ਕਾਰ ਨੂੰ ਆਪਣੀ ਇੱਛਾ ਦੇ ਉਲਟ ਸਮਝ ਕੇ ਉਸ ਨੂੰ ਰੋਕਣਾ, ਮਹਾਂ ਪਾਪ ਹੈ। ਭਾਈ ਜੀਵੇ ਨੇ ਆਪ ਜੀ ਤੋਂ ਇਹ ਬਚਨ ਸੁਣ ਕੇ ਅੱਗੇ ਤੋਂ ਖਿਮਾ ਮੰਗੀ ਤਾਂ ਫਿਰ ਆਪ ਜੀ ਨੇ ਭੋਜਨ ਛਕਿਆ।

੪. ਉਹ (ਐਸੇ ਭਾਣੇ ਵਿਚ ਰਾਜ਼ੀ ਰਹਿਣ ਵਾਲੇ ਪੁਰਸ਼) ਸਭ ਕੁਛ ਕਰਨ ਵਾਲਾ ਉਸ ਵਾਹਿਗੁਰੂ ਨੂੰ ਹੀ ਜਾਣਦੇ ਹਨ। (ਇਸ ਕਰਕੇ ਉਸ ਦੀ ਕਿਸੇ ਕਾਰ ਵਿਚ ਕੋਈ ਦਖਲ ਨਹੀਂ ਦੇਣਾ ਚਾਹੁੰਦੇ ਜਿਸ ਤਰ੍ਹਾਂ ਉਪਰਲੀ ਸਾਖੀ ਵਿਚ ਦਸਿਆ ਗਿਆ ਹੈ)।

੫. ਪ੍ਰਭੂ ਦਾ ਕੀਤਾ ਹੋਇਆ ਉਹਨਾਂ ਸੇਵਕਾਂ ਨੂੰ ਚੰਗਾ ਲੱਗਦਾ ਹੈ। ('ਤੇਰਾ ਕੀਆ ਮੀਠਾ ਲਾਗੈ')

੬. ਉਹਨਾਂ ਨੂੰ ਜੈਸਾ ਸੀ ਵੈਸਾ ਹੀ ਪ੍ਰਭੂ ਦਿਸ ਆਉਂਦਾ ਹੈ। ਭਾਵ ਹੈ ਕਿ ਭਾਣੇ ਵਿਚ ਰਹਿਣ ਵਾਲੇ ਉਨ੍ਹਾਂ ਦਾਸਾਂ ਨੂੰ ਜੋ ਪ੍ਰਮਾਤਮਾ ਸਰਬ ਵਿਆਪਕ ਦੱਸਿਆ ਜਾਂਦਾ ਸੀ, ਉਹ ਵੈਸਾ ਹੀ ਉਨ੍ਹਾਂ ਨੂੰ ਸਰਬ ਵਿਆਪਕ ਦਿਸ ਪਿਆ। ਇਸ ਕਰਕੇ ਉਹਨਾਂ ਨੂੰ ਭਰੋਸਾ ਹੋ ਜਾਂਦਾ ਹੈ ਕਿ ਜਦ ਹੈ ਹੀ ਇਕ ਤਾਂ ਫਿਰ ਮਾੜਾ ਕਰਨ ਵਾਲਾ ਕਿਸ ਨੂੰ ਆਖੀਏ? ਜਦ ਚੰਗਾ ਮਾੜਾ ਸਭ ਉਹੀ ਕਰਨ ਵਾਲਾ ਹੈ ਤਾਂ ਫਿਰ

ਉਸਦੇ ਕੀਤੇ ਨੂੰ ਮਿਠਾ ਕਰ ਕੇ ਮੰਨਣਾ ਹੀ ਸੇਵਕ ਨੂੰ ਬਣ ਆਉਂਦਾ ਹੈ।

੭. ਜਿਸ ਤੋਂ ਉਹ ਪੈਦਾ ਹੋਏ ਸਨ, ਉਸੇ ਵਿਚ ਹੀ ਸਮਾਏ ਰਹਿੰਦੇ ਹਨ। ਯਥਾ - "ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥" ਜਿਵੇਂ ਨਾਲਿਆਂ ਦਾ ਪਾਣੀ ਬੱਦਲਾਂ ਦੀ ਰਾਹੀਂ ਸਮੁੰਦਰ ਵਿਚੋਂ ਹੀ ਨਿਕਲਿਆ ਸੀ, ਮੁੜ ਸਮੁੰਦਰ ਵਿਚ ਪੈ ਕੇ ਉਸ ਵਿਚ ਹੀ ਸਮਾ ਜਾਂਦਾ ਹੈ ਕੋਈ ਭਿੰਨ ਭੇਦ ਨਹੀਂ ਰਹਿੰਦਾ, ਤਿਵੇਂ ਉਹ ਹਰੀ ਭਗਤ ਹੁੰਦੇ ਹਨ।

੮. ਉਹ ਸੁਖਾਂ ਦੇ ਖਜ਼ਾਨੇ ਵਾਹਿਗੁਰੂ ਦਾ ਰੂਪ ਹੀ ਬਣ ਜਾਂਦੇ ਹਨ।

੯. ਪ੍ਰਭੂ ਨੇ ਆਪ ਹੀ ਇਹ ਮਾਣ ਆਪਣੇ ਆਪ ਨੂੰ ਦਿੱਤਾ ਹੈ। ਕਿਉਂਕਿ ਜਦ ਮਾਲਕ ਤੇ ਸੇਵਕ ਇਕ ਰੂਪ ਹੀ ਹੋ ਗਏ ਤਾਂ ਫਿਰ ਜੋ ਕੁਛ ਸੇਵਕ ਨੂੰ ਮਾਣ ਵਡਿਆਈ ਮਿਲਦੀ ਹੈ ਉਹ ਪ੍ਰਭੂ ਨੂੰ ਆਪਣੇ ਆਪ ਨੂੰ ਹੀ ਮਿਲੀ ਹੋਈ ਸਮਝੀ ਜਾਂਦੀ ਹੈ।

੧੦. ਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਭੂ ਨੂੰ ਤੇ ਸੇਵਕ ਨੂੰ ਇਕ ਹੀ ਸਮਝੋ (ਇਹ ਦੋ ਨਹੀਂ ਇਕ ਹੀ ਹਨ)। ਏਸੇ ਕਰਕੇ ਉਪਰਲੀ ਤੁਕ ਵਿਚ "ਆਪਸ ਕਉ ਆਪਿ ਦੀਨੋ ਮਾਨੁ" ਫੁਰਮਾਇਆ ਹੈ।

ਭਾਵ ਅਰਥ - ਇਸ ਪਉੜੀ ਵਿਚ ਮਾਲਕ ਦੀ ਰਜ਼ਾ ਵਿਚ ਚਲਣ ਵਾਲੇ ਸੇਵਕਾਂ ਦੀ ਅਵਸਥਾ ਕਥਨ ਕੀਤੀ ਹੈ। ਪ੍ਰਭੂ ਦੇ ਸੇਵਕ ਪ੍ਰਭੂ ਦੇ ਕੀਤੇ ਚੰਗੇ ਮਾੜੇ ਨੂੰ ਸਭ ਕੁਛ ਉਸ ਦੇ ਹੁਕਮ ਵਿਚ ਹੋ ਰਿਹਾ ਜਾਣਦੇ ਹਨ ਅਤੇ ਉਸ ਨੂੰ ਮਿੱਠਾ ਕਰਕੇ ਮੰਨਦੇ ਹਨ। ਐਸੇ ਸੇਵਕ ਉਸ ਦੀ ਰਜ਼ਾ ਵਿਚ ਰਹਿੰਦੇ ਹੋਏ ਉਸ ਦਾ ਰੂਪ ਹੀ ਹੋ ਜਾਂਦੇ ਹਨ, ਅਤੇ ਮੁੜ "ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ" ਮਾਲਕ ਤੋਂ ਸੇਵਕ ਤੇ ਸੇਵਕ ਤੋਂ ਮਾਲਕ ਦੀ ਅਵਸਥਾ ਵਿਚ ਵਿਚਰਦੇ ਹਨ।

# - ਪੰਦਰਵੀਂ ਅਸਟਪਦੀ -

## ਸਲੋਕੁ ॥

**ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥**
**ਜਾ ਕੈ ਸਿਮਰਨਿ ਉਧਰੀਐ ਨਾਨਕ ਤਿਸੁ ਬਲਿਹਾਰ ॥ ੧ ॥**

ਪਦ ਅਰਥ - ਸਰਬ ਕਲਾ = ਸਾਰੀਆਂ ਸ਼ਕਤੀਆਂ ਕਰਕੇ। ਬਿਰਥਾ = ਪੀੜਾ, ਅਵਸਥਾ। ਉਧਰੀਐ = ਤਰ ਜਾਈਦਾ ਹੈ।

ਤੁਕ ਅਰਥ -

੧. ਪ੍ਰਭੂ ਸਾਰੀਆਂ ਸ਼ਕਤੀਆਂ ਕਰਕੇ ਪੂਰਨ ਹੈ, ਅਤੇ ਸਭ ਦੇ ਮਨ ਦੀ ਅਵਸਥਾ ਨੂੰ ਜਾਨਣ ਵਾਲਾ ਹੈ।

੨. ਜਿਸ ਦੇ ਸਿਮਰਨ ਕਰਕੇ ਤਰ ਜਾਈਦਾ ਹੈ ਗੁਰੂ ਜੀ ਕਹਿੰਦੇ ਹਨ ਉਸ ਤੋਂ ਬਲਿਹਾਰ ਜਾਈਏ।



ਭਾਵ ਅਰਥ - ਪ੍ਰਮਾਤਮਾ ਹਰ ਪ੍ਰਕਾਰ ਮਾਰਨ, ਜੀਵਾਲਣ ਤੇ ਰਖਿਆ ਕਰਨ ਨੂੰ ਸਮਰੱਥ ਹੈ। ਉਹ ਹਰ ਇਕ ਦੇ ਦਿਲ ਦੀ ਵੇਦਨਾ ਨੂੰ ਜਾਣਦਾ ਪਛਾਣਦਾ ਹੈ।

ਯਥਾ: - ਘਟ ਘਟ ਕੇ ਪਟ ਪਟ ਕੀ ਜਾਨਤ ॥
ਭਲੇ ਬੁਰੇ ਕੀ ਪੀਰ ਪਛਾਨਤ ॥

ਉਸ ਦਾ ਸਿਮਰਨ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੁੰਦਾ ਹੈ, ਉਸ ਤੋਂ ਸਦਕੇ ਤੇ ਵਾਰਨੇ ਜਾਈਏ।

## ਅਸਟਪਦੀ ॥

**੧. ਟੂਟੀ ਗਾਢਨਹਾਰ ਗੋੁਪਾਲ ॥**
**੨. ਸਰਬ ਜੀਆ ਆਪੇ ਪ੍ਰਤਿਪਾਲ ॥**

੩. ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥
੪. ਤਿਸ ਤੇ ਬਿਰਥਾ ਕੋਈ ਨਾਹਿ ॥
੫. ਰੇ ਮਨ ਮੇਰੇ ਸਦਾ ਹਰਿ ਜਾਪਿ ॥
੬. ਅਬਿਨਾਸੀ ਪ੍ਰਭੁ ਆਪੇ ਆਪਿ ॥
੭. ਆਪਨ ਕੀਆ ਕਛੂ ਨ ਹੋਇ ॥
੮. ਜੇ ਸਉ ਪ੍ਰਾਨੀ ਲੋਚੈ ਕੋਇ ॥
੯. ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥
੧੦. ਗਤਿ ਨਾਨਕ ਜਪਿ ਏਕ ਹਰਿ ਨਾਮ ॥ ੧ ॥

ਪਦ ਅਰਥ - ਬਿਰਥਾ = ਖਾਲੀ। ਅਬਿਨਾਸੀ = ਨਾਸ਼ ਰਹਿਤ। ਸਉ = ਸੌ ਵੇਰ। ਗਤਿ = ਛੁਟਕਾਰਾ।

ਤੁਕ ਅਰਥ -

੧. ਵਾਹਿਗੁਰੂ ਜੀਵ ਦੀ ਟੁੱਟੀ ਨੂੰ ਗੰਢਣ ਵਾਲਾ ਹੈ।

੨. ਸਾਰੇ ਜੀਵਾਂ ਦੀ ਆਪੇ ਪ੍ਰਤਿਪਾਲਣਾ ਕਰਦਾ ਹੈ।

੩. ਸਾਰਿਆਂ ਦੀ ਚਿੰਤਾ ਜਿਸ ਦੇ ਮਨ ਵਿਚ (ਰੋਜ਼ੀ ਦੇਣ ਦੀ) ਹੈ। ("ਸਰਬ ਚਿੰਤ ਤੁਧੁ ਪਾਸੇ ॥" ਸ਼ਬਦ ਹਜ਼ਾਰੇ)

੪. ਉਸ ਤੋਂ (ਉਸ ਦੀ ਦਾਤ ਤੋਂ) ਕੋਈ ਖਾਲੀ ਨਹੀਂ ਹੈ।

੫. ਹੇ ਮੇਰੇ ਮਨ! ਤੂੰ ਸਦਾ ਉਸ ਹਰੀ ਨੂੰ ਜਪ।

੬. ਉਹ ਨਾਸ ਰਹਿਤ ਪ੍ਰਭੂ ਸਭ ਆਪੇ ਹੀ ਆਪ ਹੈ। (ਉਸ ਦੀ ਬਰਾਬਰੀ ਦਾ ਹੋਰ ਕੋਈ ਨਹੀਂ)।

੭. ਜੀਵ ਦਾ ਆਪਣਾ ਕੀਤਾ ਹੋਇਆ ਕੁਛ ਨਹੀਂ ਹੁੰਦਾ।

੮. ਭਾਵੇਂ ਕੋਈ ਸੌ ਵੇਰ ਚਾਹਵੇ। (ਕਿ ਮੈਂ ਆਪਣਾ ਕੰਮ ਕਰ ਲਵਾਂ)

੯. ਉਸ ਪ੍ਰਭੂ ਬਿਨਾਂ ਤੇਰੇ ਕੋਈ ਕੰਮ ਨਹੀਂ ਆਉਂਦਾ।

੧੦. ਹੇ ਜੀਵ! ਇਕ ਹਰੀ ਦੇ ਨਾਮ ਨੂੰ ਹੀ ਜਪ ਕੇ ਛੁਟਕਾਰਾ ਹੁੰਦਾ ਹੈ।

ਭਾਵ ਅਰਥ – ਪ੍ਰਮਾਤਮਾ ਸਭ ਤਰ੍ਹਾਂ ਸਮਰੱਥ ਹੈ, ਉਹ ਸਭ ਦੀ ਪਾਲਣਾ ਕਰਨ ਵਾਲਾ ਹੈ। ਜੀਵ ਆਪਣੇ ਆਪ ਕੁਝ ਨਹੀਂ ਕਰ ਸਕਦਾ, ਭਾਵੇਂ ਕਿਤਨੇ ਯਤਨ ਕਰੇ। ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਅੰਤ ਨੂੰ ਜੀਵ ਦੇ ਕੁਛ ਕੰਮ ਨਹੀਂ ਆਉਂਦਾ। ਨਾਮ ਜਪ ਕੇ ਬੰਧਨ ਟੁੱਟਦੇ ਹਨ।

**੧. ਰੂਪਵੰਤੁ ਹੋਇ ਨਾਹੀ ਮੋਹੈ ॥**

**੨. ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥**

**੩. ਧਨਵੰਤਾ ਹੋਇ ਕਿਆ ਕੋ ਗਰਬੈ ॥**

**੪. ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ ॥**

**੫. ਅਤਿ ਸੂਰਾ ਜੇ ਕੋਊ ਕਹਾਵੈ ॥**

**੬. ਪ੍ਰਭ ਕੀ ਕਲਾ ਬਿਨਾ ਕਹ ਧਾਵੈ ॥**

**੭. ਜੇ ਕੋ ਹੋਇ ਬਹੈ ਦਾਤਾਰੁ ॥**

**੮. ਤਿਸੁ ਦੇਨਹਾਰੁ ਜਾਨੈ ਗਾਵਾਰੁ ॥**

**੯. ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥**

**੧੦. ਨਾਨਕ ਸੋ ਜਨੁ ਸਦਾ ਅਰੋਗੁ ॥ ੨ ॥**

ਪਦ ਅਰਥ – ਮੋਹੈ = ਮੋਹ ਸਕਦਾ। ਘਟ = ਸਰੀਰਾਂ ਵਿਚ। ਗਰਬੈ = ਹੰਕਾਰ ਕਰਦਾ ਹੈ। ਦਰਬੈ = ਧਨ ਦੌਲਤ। ਸੂਰਾ = ਸੂਰਮਾ। ਕਲਾ = ਸ਼ਕਤੀ। ਧਾਵੈ = ਦੌੜ ਸਕਦਾ ਹੈ। ਦਾਤਾਰੁ = ਦਾਤਾ।

ਦੇਨਹਾਰੁ = ਪ੍ਰਮਾਤਮਾ। ਗਾਵਾਰੁ = ਮੂਰੱਖ।

ਤੁਕ ਅਰਥ -

੧. ਕੋਈ ਸੁੰਦਰ ਰੂਪ ਵਾਲਾ ਹੋ ਕੇ ਵੀ ਪ੍ਰਮਾਤਮਾ ਨੂੰ ਮੋਹ ਨਹੀਂ ਸਕਦਾ।

੨. ਪ੍ਰਭੂ ਦੀ ਜੋਤ ਹੀ ਸਾਰੇ ਸਰੀਰਾਂ 'ਚ ਸੋਭ ਰਹੀ ਹੈ (ਅਰਥਾਤ ਜਿਹੜਾ ਸਰਬ ਰੂਪ ਪ੍ਰਭੂ ਦੀ ਜੋਤ ਕਰਕੇ ਉਸ ਦਾ ਹੀ ਦਿੱਤਾ ਹੋਇਆ ਹੈ ਉਸ ਰੂਪ ਦਾ ਮਾਣ-ਕਰਕੇ ਉਸ ਨੂੰ ਕੀ ਦਸਣਾ ਹੋਇਆ?)

੩. ਧਨਵਾਨ ਹੋ ਕੇ ਕੋਈ ਕੀ ਹੰਕਾਰ ਕਰੇ?

੪. ਜਾਂ ਧਨ ਤੇ ਹੋਰ ਸਭ ਕੁਛ ਉਸ ਪ੍ਰਭੂ ਦਾ ਹੀ ਦਿੱਤਾ ਹੈ।

੫. ਜੇ ਕੋਈ ਵੱਡਾ ਸੂਰਮਾ ਅਖਵਾਏ।

੬. ਤਾਂ ਉਹ ਇਹ ਦਸੇ ਕਿ ਪ੍ਰਭੂ ਦੀ ਸ਼ਕਤੀ ਤੋਂ ਬਿਨਾਂ ਉਹ ਕਿਥੇ ਦੌੜ ਸਕਦਾ ਹੈ?



੭. ਜੇ ਕੋਈ ਦਾਨ ਦੇ ਕੇ ਦਾਤਾ ਬਣ ਬੈਠੇ।

੮. ਤਾਂ ਉਸ ਨੂੰ ਦਾਤਾਂ ਦੇਣ ਵਾਲਾ ਪ੍ਰਭੂ ਮੂਰੱਖ ਸਮਝੇਗਾ। (ਕਿਉਂਕਿ ਦਿੱਤਾ ਹੋਇਆ ਤਾਂ ਸਭ ਕੁਛ ਪ੍ਰਭੂ ਦਾਤੇ ਦਾ ਹੈ, ਜੇ ਕੋਈ ਉਸ ਦੇ ਦਿਤੇ ਹੋਏ ਨੂੰ ਅੱਗੇ ਦੇ ਕੇ ਆਪ ਦਾਨੀ ਬਣਦਾ ਹੈ ਤਾਂ ਉਸ ਨੂੰ ਉਹ ਦਾਤਾ ਮੂਰੱਖ ਹੀ ਸਮਝੇਗਾ)।

੯. ਜਿਸ ਦਾ ਗੁਰੂ ਦੀ ਕਿਰਪਾ ਨਾਲ ਹੰਕਾਰ ਦਾ ਰੋਗ ਦੂਰ ਹੋ ਜਾਵੇ।

੧੦. ਗੁਰੂ ਜੀ ਕਹਿੰਦੇ ਹਨ - ਉਹ ਪੁਰੱਖ ਸਦਾ ਹੀ ਰੋਗ ਤੋਂ ਰਹਿਤ ਹਨ।

ਭਾਵ ਅਰਥ-ਰੂਪ ਦਾ ਹੰਕਾਰ ਕਰਨਾ, ਧਨ ਦਾ ਹੰਕਾਰ ਕਰਨਾ, ਸਭ ਬੇ-ਅਰਥ ਹੈ, ਕਿਉਂਕਿ ਰੂਪ, ਧਨ ਬਲ ਅਤੇ ਦਾਤ ਇਹ ਸਭ ਪ੍ਰਮਾਤਮਾ ਦੀਆਂ ਬਖਸ਼ਸ਼ਾਂ ਹਨ। ਮਨੁੱਖ ਇਹਨਾਂ ਦਾ ਹੰਕਾਰ ਕਰਕੇ ਆਪਣੇ ਆਪ ਨੂੰ "ਮੈਂ ਹੂੰ" ਦਾ ਰੋਗ ਲਾ ਲੈਂਦਾ ਹੈ। ਜੋ ਪੁਰਸ਼ ਇਹਨਾਂ ਨੂੰ ਪ੍ਰਭੂ ਦੀਆਂ

ਬਖਸ਼ਸ਼ਾਂ ਸਮਝ ਕੇ ਇਹਨਾਂ ਦਾ ਹੰਕਾਰ ਨਹੀਂ ਕਰਦਾ ਉਹ ਸੁਖੀ ਰਹਿੰਦਾ ਹੈ।

੧. ਜਿਉ ਮੰਦਰ ਕਉ ਥਾਮੈ ਥੰਮਨੁ ॥
੨. ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥
੩. ਜਿਉ ਪਾਖਾਣੁ ਨਾਵ ਚੜਿ ਤਰੈ ॥
੪. ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥
੫. ਜਿਉ ਅੰਧਕਾਰ ਦੀਪਕ ਪਰਗਾਸੁ ॥
੬. ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥
੭. ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥
੮. ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥
੯. ਤਿਨ ਸੰਤਨ ਕੀ ਬਾਛਉ ਧੂਰਿ ॥
੧੦. ਨਾਨਕ ਕੀ ਹਰਿ ਲੋਚਾ ਪੂਰਿ ॥ ੩ ॥

ਪਦ ਅਰਥ - ਮੰਦਰ = ਮਕਾਨ। ਥੰਮਨੁ = ਥੰਮਾਂ। ਅਸਥੰਮਨੁ = ਥੰਮਾ, ਸਹਾਰਾ। ਪਾਖਾਣੁ = ਪੱਥਰ। ਨਾਵ = ਬੇੜੀ। ਲਗਤੁ = ਲੱਗਕੇ। ਦੀਪਕ = ਦੀਵਾ। ਬਿਗਾਸੁ = ਖੇੜਾ। ਉਦਿਆਨ = ਜੰਗਲ। ਮਾਰਗੁ = ਰਸਤਾ। ਪਾਵੈ = ਲਭ ਲੈਂਦਾ ਹੈ। ਬਾਛਉ = ਮੰਗਦਾ ਹਾਂ। ਪੂਰਿ = ਪੂਰੀ ਕਰੋ।

ਤੁਕ ਅਰਥ -

੧. ਜਿਸ ਤਰ੍ਹਾਂ ਮਕਾਨ (ਦੀ ਛੱਤ) ਨੂੰ ਥੰਮਾਂ ਥੰਮ੍ਹਦਾ ਹੈ।
੨. ਉਸੇ ਤਰ੍ਹਾਂ ਗੁਰੂ ਦਾ ਉਪਦੇਸ਼ ਮਨ ਨੂੰ ਥੰਮਦਾ ਹੈ। (ਵਿਸ਼ੇ ਵਿਕਾਰ

ਦੇ ਟੋਏ ਵਿਚ ਡਿੱਗਣ ਤੋਂ)।

੩. ਜਿਸ ਤਰ੍ਹਾਂ ਬੇੜੀ ਉਤੇ ਚੜ੍ਹ ਕੇ ਪੱਥਰ ਪਾਣੀ ਤੋਂ ਤਰ ਜਾਂਦਾ ਹੈ।

੪. ਉਸੇ ਤਰ੍ਹਾਂ ਗੁਰੂ ਦੇ ਚਰਨਾਂ ਨਾਲ ਲੱਗ ਕੇ ਜੀਵ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ।

੫. ਜਿਵੇਂ ਅੰਨ੍ਹੇਰੇ ਵਿਚ ਦੀਵਾ ਚਾਨਣ ਕਰਦਾ ਹੈ।

੬. ਤਿਵੇਂ ਗੁਰੂ ਦੇ ਦਰਸ਼ਨ ਵੇਖ ਕੇ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ। (ਭਾਵ ਇਹ ਹੈ ਕਿ ਮਨ ਦੇ ਅਗਿਆਨ ਹਨ੍ਹੇਰੇ ਨੂੰ ਦੂਰ ਕਰਕੇ ਗਿਆਨ ਦਾ ਚਾਨਣਾ ਹੋ ਜਾਂਦਾ ਹੈ)।

੭. ਜਿਵੇਂ ਕੋਈ ਵੱਡੇ ਸੰਘਣੇ ਜੰਗਲ ਵਿਚ (ਭੁਲਿਆ ਹੋਇਆ) ਰਸਤਾ ਪਾ ਲੈਂਦਾ ਹੈ (ਤਾਂ ਜੰਗਲ ਤੋਂ ਪਾਰ ਹੋ ਜਾਂਦਾ ਹੈ)।

੮. ਤਿਵੇਂ ਸਾਧੂ ਦੀ ਸੰਗਤ ਵਿਚ ਮਿਲ ਕੇ ਪ੍ਰਮਾਤਮਾ ਦੀ ਜੋਤ ਪ੍ਰਗਟਦੀ ਹੈ। (ਜਿਸ ਨਾਲ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ)।

੯. ਮੈਂ ਉਹਨਾਂ ਸੰਤਾਂ ਦੀ ਚਰਨ ਧੂੜ ਮੰਗਦਾ ਹਾਂ।

੧੦. ਗੁਰੂ ਜੀ ਫੁਰਮਾਉਂਦੇ ਹਨ – ਹੇ ਹਰੀ! ਮੇਰੀ ਇਹ ਇੱਛਾ ਪੂਰੀ ਕਰੋ।

ਭਾਵ ਅਰਥ-ਸਾਧੂ ਦੀ ਸੰਗਤ ਕਰਕੇ ਪ੍ਰਮਾਤਮਾ ਦਾ ਗਿਆਨ ਪ੍ਰਾਪਤ ਹੁੰਦਾ ਹੈ। ਗਿਆਨ ਨਾਲ ਮਨ ਪ੍ਰਕਾਸ਼ਵਾਨ ਹੋ ਕੇ ਖਿੜ ਜਾਂਦਾ ਹੈ, ਪ੍ਰਕਾਸ਼ਵਾਨ ਹੋਇਆ ਮਨ ਵਿਸ਼ੇ ਵਿਕਾਰਾਂ ਦੇ ਟੋਏ ਵਿਚ ਨਹੀਂ ਡਿੱਗਦਾ। ਵਿਕਾਰਾਂ ਤੋਂ ਬਚਣ ਕਰਕੇ ਜੀਵ ਮੁਕਤ ਹੋ ਜਾਂਦਾ ਹੈ। ਇਹ ਸਭ ਸੰਤਾਂ ਦੀ ਸੰਗਤ ਅਤੇ ਕਿਰਪਾ ਕਰਕੇ ਹੁੰਦਾ ਹੈ।

**੧. ਮਨ ਮੂਰਖ ਕਾਹੇ ਬਿਲਲਾਈਐ॥**

**੨. ਪੂਰਬ ਲਿਖੇ ਕਾ ਲਿਖਿਆ ਪਾਈਐ॥**

੩. ਦੂਖ ਸੂਖ ਪ੍ਰਭ ਦੇਵਨਹਾਰੁ॥
੪. ਅਵਰ ਤਿਆਗਿ ਤੂ ਤਿਸਹਿ ਚਿਤਾਰੁ॥
੫. ਜੋ ਕਛੁ ਕਰੈ ਸੋਈ ਸੁਖੁ ਮਾਨੁ॥
੬. ਭੂਲਾ ਕਾਹੇ ਫਿਰਹਿ ਅਜਾਨ॥
੭. ਕਉਨ ਬਸਤੁ ਆਈ ਤੇਰੈ ਸੰਗ॥
੮. ਲਪਟਿ ਰਹਿਓ ਰਸਿ ਲੋਭੀ ਪਤੰਗ॥
੯. ਰਾਮ ਨਾਮ ਜਪਿ ਹਿਰਦੇ ਮਾਹਿ॥
੧੦. ਨਾਨਕ ਪਤਿ ਸੇਤੀ ਘਰਿ ਜਾਹਿ॥ ੪ ॥

ਪਦ ਅਰਥ - ਬਿਲਲਾਈਐ = ਵਿਲਕੀਏ, ਵਿਰਲਾਪ ਕਰੀਏ। ਚਿਤਾਰੁ = ਯਾਦ ਕਰ। ਬਸਤੁ = ਵਸਤੂ, ਚੀਜ਼। ਪਤੰਗ = ਪਤੰਗ ਵਾਂਗੂੰ। ਲਪਟਿ = ਫਸ ਰਿਹਾ ਹੈ।

ਤੁਕ ਅਰਥ -

੧. ਹੇ ਮੂਰਖ ਮਨ! ਵਿਰਲਾਪ ਕਿਸ ਵਾਸਤੇ ਕਰਦਾ ਹੈਂ?

੨. ਪਿਛਲੇ ਕਰਮਾਂ ਦਾ ਲਿਖਿਆ ਹੋਇਆ (ਦੁਖ ਸੁਖ) ਪਾਈਦਾ ਹੈ।

ਯਥਾ - ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥
(ਆਸਾ ਮ: ੧, ਪੰਨਾ ੪੩੩)

ਜੈਸਾ ਕਿ: -

ਤ੍ਰਿਲੋਚਨ ਭਗਤ ਜੀ ਦੇ ਸੰਤਾਨ ਨਹੀਂ ਸੀ। ਬਿਰਧ ਅਵਸਥਾ ਹੋ ਗਈ ਤਾਂ ਆਪ ਜੀ ਨੂੰ ਸੇਵਕ ਦੀ ਲੋੜ ਪਰਤੀਤ ਹੋਈ। ਭਗਤ ਜੀ ਦੀ

ਇਹ ਇਛਿਆ ਜਾਣ ਕੇ ਪ੍ਰਮਾਤਮਾ ਨੌਕਰ ਦਾ ਰੂਪ ਧਾਰ ਕੇ ਅੰਤਰਜਾਮੀ ਨਾਮ ਰੱਖ ਕੇ ਭਗਤ ਜੀ ਦੇ ਘਰ ਆ ਰਿਹਾ। ਸੇਵਾ ਕਰਕੇ ਭਗਤ ਤੇ ਭਗਤਨੀ ਨੂੰ ਅੰਤਰਜਾਮੀ ਬਹੁਤ ਪ੍ਰਸੰਨ ਰੱਖਦਾ। ਇਕ ਦਿਨ ਭਗਤਨੀ ਨੇ ਆਪਣੀ ਗਵਾਂਢਣ ਨਾਲ ਸੁਭਾਵਕ ਗੱਲ ਕੀਤੀ ਕਿ ਇਹ ਸੇਵਕ ਬਹੁਤ ਅੰਨ ਖਾਂਦਾ ਹੈ, ਜਿਤਨਾ ਦੇਵੋ ਉਤਨਾ ਹੀ ਥੋੜਾ ਹੈ। ਇਤਨੀ ਨਿੰਦਿਆ ਦੀ ਗੱਲ ਕਰਕੇ ਜਦ ਭਗਤਣੀ ਘਰ ਆਈ ਤਾਂ ਸੇਵਕ ਲੋਪ ਹੋ ਗਿਆ। ਸੇਵਕ ਨੂੰ ਘਰ ਤੋਂ ਲੋਪ ਵੇਖ ਕੇ ਉਸ ਦੇ ਸੁਖਾਂ ਨੂੰ ਯਾਦ ਕਰਕੇ ਭਗਤਨੀ ਬਹੁਤ ਦੁਖੀ ਹੋਈ ਅਤੇ ਤ੍ਰਿਲੋਚਨ ਜੀ ਨਾਲ ਪ੍ਰਮੇਸ਼ਰ ਦੀ ਨਿੰਦਿਆ ਕਰਨ ਲੱਗੀ ਕਿ ਇਸ ਨੇ ਸਾਡਾ ਸੇਵਕ ਵੀ ਨਹੀਂ ਰਹਿਣ ਦਿੱਤਾ। ਲੋਕਾਂ ਦੇ ਭਾਵੇਂ ਬੜੇ ਕੰਮ ਕਰਦਾ ਹੈ, ਪਰ ਸਾਡਾ ਤਾਂ ਇਕ ਵੀ ਨਹੀਂ ਹੋਣ ਦਿੰਦਾ। ਇਸ ਨੇ ਆਪ ਕੀ ਕਰਨਾ ਸੀ ਸੇਵਕ ਵੀ ਘਰੋਂ ਕੱਢ ਦਿੱਤਾ ਸੂ। ਆਪਣੀ ਇਸਤਰੀ ਦੀਆਂ ਅਜਿਹੀਆਂ ਪ੍ਰਮਾਤਮਾ ਦੀ ਨਿੰਦਿਆ ਵਾਲੀਆਂ ਗੱਲਾਂ ਸੁਣਕੇ ਭਗਤ ਜੀ ਨੇ ਇਹ ਸ਼ਬਦ ਉਚਾਰਨ ਕਰਕੇ ਆਪਣੀ ਇਸਤਰੀ ਨੂੰ ਸੁਣਾਇਆ ਇਸ ਵਿਚ ਭਗਤ ਜੀ ਨੇ ਦਸਿਆ ਹੈ ਕਿ ਆਪਣੇ ਕੀਤੇ ਕਰਮਾਂ ਅਨੁਸਾਰ ਵਡਿਆਂ ਵਡਿਆਂ ਨੂੰ ਦੁਖ ਭੋਗਣੇ ਪਏ ਹਨ, ਤੂੰ ਕੌਣ ਵੀਚਾਰੀ ਹੈਂ! ਇਹ ਦੁਖ ਸੁਖ ਤੇਰੇ ਆਪਣੇ ਕਰਮਾਂ ਦਾ ਫਲ ਹਨ। ਹੇ ਮੂਰਖੇ! ਨਰਾਇਣ ਦੀ ਨਿੰਦਿਆ ਕਿਉਂ ਕਰ ਰਹੀ ਹੈਂ?

ਯਥਾ - ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥ ੧॥
(ਧਨਾਸਰੀ ਤ੍ਰਿਲੋਚਨ ਭਗਤ, ਪੰਨਾ ੬੯੫)

੩. ਦੁਖ ਸੁਖ ਦੇਣ ਵਾਲਾ ਤਾਂ ਪ੍ਰਮਾਤਮਾ ਆਪ ਹੈ (ਸਾਡੇ ਕਰਮਾਂ ਅਨੁਸਾਰ)

੪. ਤੂੰ ਹੋਰ ਸਭ ਕੁਛ ਛੱਡ ਕੇ ਇਕ ਉਸ ਨੂੰ ਹੀ ਯਾਦ ਕਰ।

੫. ਜੋ ਕੁਛ ਉਹ ਕਰਦਾ ਹੈ ਉਸੀ ਨੂੰ ਸੁਖ ਕਰਕੇ ਮੰਨ (ਉਸ ਦੇ ਭਾਣੇ ਵਿਚ ਰਹੋ)।

੬. ਹੇ ਅੰਞਾਣੇ! ਤੂੰ ਕਿਧਰ ਭੁਲਾ ਫਿਰਦਾ ਹੈਂ। (ਪ੍ਰਮਾਤਮਾ ਦਾ ਸਿਮਰਨ ਕਿਉਂ ਨਹੀਂ ਕਰਦਾ?)

੭. ਤੇਰੇ ਨਾਲ (ਜਨਮ ਸਮੇਂ) ਕਿਹੜੀ ਚੀਜ਼ ਆਈ ਸੀ? (ਕੋਈ ਵੀ ਨਹੀਂ)।

੮. ਤੂੰ (ਰੂਪ ਉਤੇ ਮੋਹਿਤ ਹੋਣ ਵਾਲੇ) ਲੋਭੀ ਪਤੰਗੇ ਵਾਂਗੂੰ ਮਾਇਆ ਦੇ ਰਸਾਂ ਵਿਚ ਫਸ ਰਿਹਾ ਹੈਂ।

੯. ਹੇ ਇਸਤਰੀ ਰੂਪ ਜੀਵ! ਤੂੰ ਹਿਰਦੇ ਵਿਚ ਰਾਮ ਦਾ ਨਾਮ ਜਪ (ਸਭ ਰਸਾਂ ਕਸਾਂ ਨੂੰ ਛੱਡ ਦੇਹ)।



੧੦. ਗੁਰੂ ਜੀ ਕਹਿੰਦੇ ਹਨ, ਇਸ ਤਰ੍ਹਾਂ ਤੂੰ ਇੱਜ਼ਤ ਨਾਲ ਆਪਣੇ ਘਰ (ਸਰੂਪ) ਵਿਚ ਜਾਵੇਂਗਾ।

ਭਾਵ ਅਰਥ - ਇਹ ਜੀਵ ਆਪਣੇ ਪੂਰਬਲੇ ਕੀਤੇ ਕਰਮਾਂ ਅਨੁਸਾਰ ਹੀ ਇਸ ਸੰਸਾਰ ਵਿਚ ਦੁਖ ਸੁਖ ਭੋਗਦਾ ਹੈ। ਕਿਸੇ ਨੂੰ ਦੋਸ਼ ਦੇਣਾ ਕਿ ਇਸ ਨੇ ਮੈਨੂੰ ਦੁਖ ਦਿੱਤਾ ਹੈ, ਠੀਕ ਨਹੀਂ ਹੈ। ਦੁਖ ਦੇਣ ਵਾਲਾ ਹੋਰ ਕੋਈ ਨਹੀਂ ਹੈ, ਇਸ ਦੇ ਆਪਣੇ ਕਰਮ ਹੀ ਇਸ ਨੂੰ ਦੁਖ ਦੇਣ ਵਾਲੇ ਹੁੰਦੇ ਹਨ। ਇਨ੍ਹਾਂ ਦੁਖਾਂ ਤੋਂ ਕੇਵਲ ਪ੍ਰਮਾਤਮਾ ਦਾ ਨਾਮ ਸਿਮਰਨ ਹੀ ਬਚਾ ਸਕਦਾ ਹੈ, ਸੋ ਰਾਤ ਦਿਨ ਜਪੀਏ।

**੧. ਜਿਸੁ ਵਖਰ ਕਉ ਲੈਨਿ ਤੂ ਆਇਆ॥**

**੨. ਰਾਮ ਨਾਮੁ ਸੰਤਨ ਘਰਿ ਪਾਇਆ॥**

**੩. ਤਜਿ ਅਭਿਮਾਨੁ ਲੇਹੁ ਮਨ ਮੋਲਿ॥**

**੪. ਰਾਮ ਨਾਮੁ ਹਿਰਦੇ ਮਹਿ ਤੋਲਿ॥**
**੫. ਲਾਦਿ ਖੇਪ ਸੰਤਹ ਸੰਗਿ ਚਾਲੁ॥**
**੬. ਅਵਰ ਤਿਆਗਿ ਬਿਖਿਆ ਜੰਜਾਲ॥**
**੭. ਧੰਨਿ ਧੰਨਿ ਕਹੈ ਸਭੁ ਕੋਇ॥**
**੮. ਮੁਖ ਊਜਲ ਹਰਿ ਦਰਗਹ ਸੋਇ॥**
**੯. ਇਹੁ ਵਾਪਾਰੁ ਵਿਰਲਾ ਵਾਪਾਰੈ॥**
**੧੦. ਨਾਨਕ ਤਾ ਕੈ ਸਦ ਬਲਿਹਾਰੈ॥੫॥**

ਪਦ ਅਰਥ - ਵਖਰ = ਸੌਦਾ। ਖੇਪ = ਸੌਦੇ ਦੀ ਰਾਸ। ਬਿਖਿਆ = ਮਾਇਆ।



ਤੁਕ ਅਰਥ -

੧. ਜਿਸ ਸੌਦੇ ਨੂੰ (ਤੂੰ ਸੰਸਾਰ ਵਿਚ) ਲੈਣ ਆਇਆ ਹੈਂ।

੨. ਉਹ ਰਾਮ ਨਾਮ ਦਾ ਸੌਦਾ ਸੰਤਾਂ ਦੇ ਘਰ ਵਿਚ (ਵਾਹਿਗੁਰੂ ਨੇ) ਪਾਇਆ ਹੋਇਆ ਹੈ।

੩. ਹੰਕਾਰ ਛੱਡ ਕੇ ਮਨ ਦੇ ਕੇ ਇਸ ਨੂੰ ਮੁਲ ਲੈ ਲਵੋ।

੪. ਰਾਮ ਨਾਮ ਦੇ ਸੌਦੇ ਨੂੰ ਹਿਰਦੇ ਵਿਚ ਤੋਲੋ (ਵੀਚਾਰਨ ਕਰੋ)

੫. ਇਹ (ਨਾਮ ਦੇ) ਸੌਦੇ ਦੀ ਰਾਸ ਨੂੰ ਲੱਦ ਕੇ ਸੰਤਾਂ ਦੇ ਨਾਲ ਚਲ ਪਵੋ। (ਸਤਿ ਸੰਗਤ ਕਰੋ ਅਤੇ ਨਾਮ ਜਪੋ)।

੬. ਹੋਰ ਮਾਇਆ ਦੇ ਧੰਧੇ ਛੱਡ ਦਿਓ।

੭. (ਇਸ ਤਰ੍ਹਾਂ ਕਰਨ ਨਾਲ) ਤੈਨੂੰ ਸਭ ਕੋਈ (ਏਸੇ ਸੰਸਾਰ ਵਿਚ) ਧੰਨ ਧੰਨ ਆਖੇਗਾ।

੮. ਦਰਗਾਹ ਵਿਚ ਤੇਰਾ ਮੂੰਹ ਉੱਜਲਾ ਹੋਵੇਗਾ।

੯. ਇਹ ਵਿਚਾਰ ਕੋਈ ਵਿਰਲਾ ਹੀ ਕਰਦਾ ਹੈ।

੧੦. ਗੁਰੂ ਜੀ ਕਹਿੰਦੇ ਹਨ (ਜੋ ਕੋਈ ਇਸ ਵਿਹਾਰ ਨੂੰ ਕਰਦਾ ਹੈ) ਮੈਂ ਸਦਾ ਉਸ ਤੋਂ ਕੁਰਬਾਨ ਜਾਂਦਾ ਹਾਂ।

ਭਾਵ ਅਰਥ - ਮਨੁੱਖ ਜਨਮ ਪ੍ਰਾਪਤ ਕਰਕੇ ਜੀਵ ਨੂੰ ਪ੍ਰਮਾਤਮਾ ਦਾ ਭਜਨ ਸਿਮਰਨ ਕਰਕੇ ਆਪਣਾ ਜਨਮ ਸਫਲ ਕਰਨਾ ਚਾਹੀਦਾ ਹੈ, ਕਿਉਂਕਿ - "ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ" ਪਰਮਾਤਮਾ ਦਾ ਭਜਨ ਸਿਮਰਨ ਕੇਵਲ ਮਨੁੱਖਾ ਜਨਮ ਵਿਚ ਹੀ ਹੋ ਸਕਦਾ ਹੈ। ਭਜਨ ਸਿਮਰਨ ਕਰਕੇ ਪ੍ਰਭੂ ਨਾਲ ਮਿਲਣ ਦੀ ਇਸ ਮਨੁੱਖਾ ਜੂਨੀ ਵਿਚ ਹੀ ਵਾਰੀ ਮਿਲਦੀ ਹੈ। ਤਾਂ ਤੇ ਇਸ ਜਨਮ ਨੂੰ ਮਾਇਆ ਦੇ ਧੰਧਿਆਂ ਵਿਚ ਲੱਗ ਕੇ ਬਿਰਥਾ ਨਹੀਂ ਗਵਾਉਣਾ ਚਾਹੀਦਾ।

**੧. ਚਰਨ ਸਾਧ ਕੇ ਧੋਇ ਧੋਇ ਪੀਉ ॥**



**੨. ਅਰਪਿ ਸਾਧ ਕਉ ਅਪਨਾ ਜੀਉ ॥**

**੩. ਸਾਧ ਕੀ ਧੂਰਿ ਕਰਹੁ ਇਸਨਾਨੁ ॥**

**੪. ਸਾਧ ਊਪਰਿ ਜਾਈਐ ਕੁਰਬਾਨੁ ॥**

**੫. ਸਾਧ ਸੇਵਾ ਵਡਭਾਗੀ ਪਾਈਐ ॥**

**੬. ਸਾਧਸੰਗਿ ਹਰਿ ਕੀਰਤਨੁ ਗਾਈਐ ॥**

**੭. ਅਨਿਕ ਬਿਘਨ ਤੇ ਸਾਧੂ ਰਾਖੈ ॥**

**੮. ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥**

**੯. ਓਟ ਗਹੀ ਸੰਤਹ ਦਰਿ ਆਇਆ ॥**

**੧੦. ਸਰਬ ਸੂਖ ਨਾਨਕ ਤਿਹ ਪਾਇਆ ॥ ੬ ॥**

ਪਦ ਅਰਥ - ਅਰਪਿ = ਭੇਟਾ ਕਰ ਦਿਹ। ਜੀਉ = ਜੀਅ, ਮਨ। ਧੂਰਿ = ਚਰਨ ਧੂੜੀ ਵਿਚ। ਅਨਿਕ = ਅਨੇਕਾਂ। ਬਿਘਨ = ਕਲੇਸ਼ਾਂ ਤੋਂ।

ਤੁਕ ਅਰਥ -

੧. ਸਾਧੂ ਦੇ ਪੈਰ ਧੋ ਧੋ ਕੇ ਪੀ, ਹੇ ਪੁਰਸ਼!

੨. ਆਪਣਾ ਮਨ ਸਾਧੂ ਦੀ ਭੇਟਾ ਕਰ ਦਿਹ।

੩. ਸਾਧੂ ਦੀ ਚਰਨ ਧੂੜੀ ਵਿਚ ਇਸ਼ਨਾਨ ਕਰ।

੪. ਸਾਧੂ ਤੋਂ ਬਲਿਹਾਰ ਜਾਈਏ।

੫. ਸਾਧੂ ਦੀ ਸੇਵਾ ਵੱਡੇ ਭਾਗਾਂ ਕਰਕੇ ਪਾਈਦੀ ਹੈ।

੬. ਸਾਧੂ ਸੰਗਤ ਵਿਚ ਹੀ ਹਰੀ ਦਾ ਕੀਰਤਨ ਗਾਈਦਾ ਹੈ।

੭. ਸਾਧੂ ਅਨੇਕਾਂ ਕਲੇਸ਼ਾਂ ਤੋਂ ਰੱਖ ਲੈਂਦਾ ਹੈ।

੮. ਹਰੀ ਗੁਣ ਗਾ ਕਰਕੇ ਜੀਵ ਅੰਮ੍ਰਿਤ ਦਾ ਸਵਾਦ ਚਖਦਾ ਹੈ।

੯. ਸੰਤਾਂ ਦਾ ਆਸਰਾ ਫੜ ਕੇ ਜਿਹੜਾ ਉਹਨਾਂ ਦੇ ਦੁਆਰੇ ਤੇ ਆਇਆ ਹੈ।

੧੦. ਗੁਰੂ ਜੀ ਫੁਰਮਾਉਂਦੇ ਹਨ - ਉਸ ਨੇ ਸਾਰੇ ਸੁਖ ਪਾ ਲਏ ਹਨ।

ਭਾਵ ਅਰਥ - ਸੰਤ ਮਹਾਤਮਾਂ ਦੀ ਸੰਗਤਿ ਵੱਡੇ ਭਾਗਾਂ ਕਰਕੇ ਪ੍ਰਾਪਤ ਹੁੰਦੀ ਹੈ। ਸੰਤ ਜਨਾਂ ਤੋਂ ਸਦਕੇ ਜਾਈਏ, ਉਹਨਾਂ ਦੀ ਚਰਨ ਧੂੜੀ ਮੱਥੇ ਤੇ ਲਾਈਏ। ਜੋ ਨਾਮ ਸਿਮਰਨ ਦੇ ਕੇ ਸਭ ਦੁਖਾਂ ਕਲੇਸ਼ਾਂ ਦਾ ਨਾਸ਼ ਅਤੇ ਸੁਖਾਂ ਦਾ ਹਿਰਦੇ ਅੰਦਰ ਪ੍ਰਵੇਸ਼ ਕਰ ਦੇਂਦੇ ਹਨ।

**੧. ਮਿਰਤਕ ਕਉ ਜੀਵਾਲਨਹਾਰ॥**

**੨. ਭੂਖੇ ਕਉ ਦੇਵਤ ਅਧਾਰ॥**

**੩. ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ॥**

**੪. ਪੂਰਬ ਲਿਖੇ ਕਾ ਲਹਣਾ ਪਾਹਿ॥**

# ੫. ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ॥
# ੬. ਤਿਸੁ ਬਿਨੁ ਦੂਸਰ ਹੋਆ ਨ ਹੋਗੁ॥
# ੭. ਜਪਿ ਜਨ ਸਦਾ ਸਦਾ ਦਿਨੁ ਰੈਣੀ॥
# ੮. ਸਭ ਤੇ ਊਚ ਨਿਰਮਲ ਇਹ ਕਰਣੀ॥
# ੯. ਕਰਿ ਕਿਰਪਾ ਜਿਸ ਕਉ ਨਾਮੁ ਦੀਆ॥
# ੧੦. ਨਾਨਕ ਸੋ ਜਨੁ ਨਿਰਮਲੁ ਥੀਆ॥੭॥

ਪਦ ਅਰਥ - ਮਿਰਤਕ = ਮੁਰਦਾ, ਮੋਇਆ ਹੋਇਆ।
ਅਧਾਰ = ਆਸਰਾ। ਨਿਧਾਨ = ਖਜ਼ਾਨੇ। ਪਾਹਿ = ਪਾਉਂਦੇ ਹਨ।
ਰੈਨ = ਰਾਤ। ਥੀਆ = ਹੋਇਆ।



ਤੁਕ ਅਰਥ -

੧. ਮੋਏ ਹੋਏ ਨੂੰ (ਪ੍ਰਮਾਤਮਾ) ਜਿਵਾਲਣ ਵਾਲਾ ਹੈ।

੨. ਭੁਖੇ ਨੂੰ (ਅੰਨ ਪਾਣੀ ਦਾ) ਆਸਰਾ ਦੇਂਦਾ ਹੈ।

੩. ਸਾਰੇ ਖਜ਼ਾਨੇ ਜਿਸ ਦੀ ਨਜ਼ਰ ਵਿਚ ਹਨ।

੪. ਪਿਛਲੇ ਜਨਮ ਦੇ ਲਿਖੇ ਹੋਏ ਕਰਮਾਂ ਦਾ ਇਸ ਜਨਮ ਵਿਚ ਜੀਵ ਆਪਣਾ ਲਹਿਣਾ ਪਾਉਂਦੇ ਹਨ।

੫. ਸਭ ਕੁਛ ਉਸ (ਪ੍ਰਭੂ) ਦਾ ਹੈ ਅਤੇ ਉਹ ਸਭ ਕੁਛ ਕਰਨ ਨੂੰ ਸਮਰੱਥ ਹੈ।

੬. ਉਸ ਤੋਂ ਬਿਨਾਂ ਨਾ ਕੋਈ ਦੂਜਾ (ਐਸਾ ਸਮਰੱਥ) ਹੋਇਆ ਹੈ ਅਤੇ ਨਾ ਕੋਈ ਹੋਵੇਗਾ।

੭. ਹੇ ਭਾਈ! ਤੂੰ ਰਾਤ ਦਿਨ ਉਸ ਨੂੰ ਜਪ।

੮. ਇਹ ਪਵਿੱਤਰ (ਨਾਮ ਜਪਣ ਦੀ ਕਰਨੀ) ਹੋਰ ਸਭ ਕਰਨੀਆਂ ਤੋਂ

ਉੱਚੀ ਹੈ।

੯. ਕਿਰਪਾ ਕਰਕੇ ਜਿਸ ਨੂੰ ਨਾਮ ਦਿੱਤਾ ਹੈ - (ਨਾਮ ਜਪਣ ਦੀ ਦਾਤ ਜਿਸ ਨੂੰ ਬਖਸ਼ੀ ਹੈ)।

੧੦. ਗੁਰੂ ਜੀ ਕਹਿੰਦੇ ਹਨ - ਉਹੀ ਪੁਰਸ਼ ਸ਼ੁਧ ਤੇ ਪਵਿੱਤਰ ਹੋਇਆ ਹੈ।

ਭਾਵ ਅਰਥ - ਪ੍ਰਮਾਤਮਾ ਸਭ ਕੁਛ ਕਰਨ ਨੂੰ ਸਮਰੱਥ ਹੈ, ਮੁਰਦੇ ਵਿਚ ਜਿੰਦ ਪਾ ਸਕਦਾ ਹੈ, ਭੁੱਖ ਨੂੰ ਤ੍ਰਿਪਤ ਕਰ ਸਕਦਾ ਹੈ, ਉਸ ਵਰਗਾ ਹੋਰ ਕੋਈ ਐਸਾ ਸਮਰੱਥ ਨਹੀਂ ਹੈ। ਉਹ ਜੋ ਕੁਛ ਚਾਹਵੇ ਕਰ ਸਕਦਾ ਹੈ। ਉਸ ਦਾ ਰਾਤ ਦਿਨ ਸਿਮਰਨ ਕਰਨਾ ਹੀ ਪੁਰਸ਼ ਵਾਸਤੇ ਸ੍ਰੇਸ਼ਟ ਕਰਮ ਹੈ। ਜਿਸ ਨੂੰ ਕਿਰਪਾ ਕਰਕੇ ਉਹ ਆਪਣਾ ਨਾਮ ਬਖਸ਼ ਦੇਂਦਾ ਹੈ ਉਹ ਪੁਰਸ਼ ਸਫਲ ਹੋ ਜਾਂਦਾ ਹੈ।

੧. ਜਾ ਕੈ ਮਨਿ ਗੁਰ ਕੀ ਪਰਤੀਤਿ ॥
੨. ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥
੩. ਭਗਤੁ ਭਗਤੁ ਸੁਨੀਐ ਤਿਹੁ ਲੋਇ ॥
੪. ਜਾ ਕੈ ਹਿਰਦੈ ਏਕੋ ਹੋਇ ॥
੫. ਸਚੁ ਕਰਣੀ ਸਚੁ ਤਾ ਕੀ ਰਹਤ ॥
੬. ਸਚੁ ਹਿਰਦੈ ਸਤਿ ਮੁਖਿ ਕਹਤ ॥
੭. ਸਾਚੀ ਦ੍ਰਿਸਟਿ ਸਾਚਾ ਆਕਾਰੁ ॥
੮. ਸਚੁ ਵਰਤੈ ਸਾਚਾ ਪਾਸਾਰੁ ॥
੯. ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥
੧੦. ਨਾਨਕ ਸੋ ਜਨੁ ਸਚਿ ਸਮਾਤਾ ॥ ੮ ॥ ੧੫ ॥

ਪਦ ਅਰਥ - ਤਿਹੁ = ਤਿੰਨ (ਪਾਤਾਲ, ਮਾਤਲੋਕ, ਪਰਲੋਕ)। ਲੋਇ = ਲੋਕਾਂ ਵਿਚ। ਆਕਾਰੁ = ਪਸਾਰਾ।

ਤੁਕ ਅਰਥ -

੧. ਜਿਸ ਦੇ ਮਨ ਵਿਚ ਗੁਰੂ ਉਤੇ ਭਰੋਸਾ ਆ ਗਿਆ ਹੈ।

੨. ਉਸ ਪੁਰਸ਼ ਦੇ ਚਿੱਤ ਵਿਚ ਹਰੀ ਪ੍ਰਭੂ ਵੱਸ ਜਾਂਦਾ ਹੈ।

੩. ਉਸ ਪੁਰਸ਼ ਨੂੰ ਤਿੰਨਾਂ ਲੋਕਾਂ ਵਿਚ ਭਗਤ ਭਗਤ ਕਰਕੇ ਸੁਣਿਆ ਜਾਂਦਾ ਹੈ।

੪. ਜਿਸ ਦੇ ਹਿਰਦੇ ਵਿਚ ਪ੍ਰਮਾਤਮਾ ਹੀ ਵੱਸਦਾ ਹੈ।

੫. ਉਸ ਦਾ ਕਾਰ ਵਿਹਾਰ ਵੀ ਸੱਚ ਵਾਲਾ ਤੇ ਰਹਿਣੀ ਬਹਿਣੀ ਵੀ ਸੱਚ ਵਾਲੀ ਹੁੰਦੀ ਹੈ।

੬. ਉਸ ਦੇ ਹਿਰਦੇ ਵਿਚ ਸੱਚ ਹੁੰਦਾ ਹੈ ਤੇ ਮੂੰਹ ਤੋਂ ਵੀ ਸੱਚ ਹੀ ਕਹਿੰਦਾ ਹੈ।



੭. ਉਸ ਦੀ ਨਜ਼ਰ ਵੀ ਸੱਚ ਵਾਲੀ ਹੋ ਜਾਂਦੀ ਹੈ ਤੇ ਇਹ ਪਸਾਰਾ ਵੀ ਸੱਚ ਦਾ ਰੂਪ ਦਿੱਸਦਾ ਹੈ।

੮. ਸੱਚ ਹੀ ਵਰਤਦਾ ਹੈ ਤੇ ਸੱਚਾ ਹੀ ਪਸਾਰਾ ਹੈ। ਅਰਥਾਤ ਉਸ ਦੀ ਨਜ਼ਰ ਵਿਚ ਦਿਸ ਰਿਹਾ ਸ੍ਰਿਸ਼ਟੀ ਦਾ ਪਸਾਰਾ ਪ੍ਰਭੂ ਦਾ ਹੀ ਰੂਪ ਹੈ ਅਤੇ ਜੋ ਕੁਛ ਸ੍ਰਿਸ਼ਟੀ ਵਿਚ ਵਰਤਾਰਾ ਵਰਤ ਰਿਹਾ ਹੈ ਉਹ ਵੀ ਪ੍ਰਭੂ ਹੀ ਵਰਤਾ ਰਿਹਾ ਹੈ।

੯. ਜਿਸ ਨੇ ਪਾਰਬ੍ਰਹਮ ਨੂੰ ਸੱਚ (ਸਦਾ ਸਥਿਰ) ਕਰਕੇ ਜਾਣ ਲਿਆ ਹੈ।

੧੦. ਗੁਰੂ ਜੀ ਕਹਿੰਦੇ ਹਨ - ਉਹ ਪੁਰਸ਼ ਉਸ ਸੱਚ ਵਿਚ ਸਮਾ ਜਾਂਦਾ ਹੈ।

ਭਾਵ ਅਰਥ - ਜਿਸ ਦੇ ਹਿਰਦੇ ਵਿਚ ਸੱਚ ਸਰੂਪ ਪ੍ਰਮਾਤਮਾ ਵੱਸ

ਜਾਂਦਾ ਹੈ ਉਸ ਨੂੰ ਇਸ ਸ੍ਰਿਸ਼ਟੀ ਵਿਚ ਸਭ ਕੁਛ ਉਸ ਦਾ ਸੱਚ ਰੂਪ ਹੀ ਨਜ਼ਰ ਆਉਂਦਾ ਹੈ। ਐਸਾ ਪੁਰੱਖ ਸੱਚ ਦਾ ਰੂਪ ਹੋ ਕੇ ਉਸ ਵਿਚ ਹੀ ਸਮਾ ਜਾਂਦਾ ਹੈ।

# – ਸੋਲ੍ਹਵੀਂ ਅਸਟਪਦੀ –

## ਸਲੋਕੁ ॥

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**
**ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥**

ਪਦ ਅਰਥ – ਰੇਖਾ = ਲਕੀਰ ਦਾ ਨਿਸ਼ਾਨ। ਭਿੰਨ = ਵਖਰਾ, ਪਰੇ।

ਤੁਕ ਅਰਥ –



੧. ਉਸ ਪ੍ਰਮਾਤਮਾ ਦਾ ਨਾ ਕੋਈ ਰੂਪ ਹੈ, ਨਾ ਕੋਈ ਹੱਥ ਰੇਖਾ ਹੈ, ਅਤੇ ਨਾ ਕੋਈ ਰੰਗ ਹੈ, ਉਹ ਤਿੰਨਾਂ ਗੁਣਾਂ (ਰਜੋ ਸਤੋ ਤੇ ਤਮੋ) ਤੋਂ ਪਰੇ ਹੈ।

੨. ਗੁਰੂ ਜੀ ਫੁਰਮਾਉਂਦੇ ਹਨ – ਆਪਣਾ ਐਸਾ ਸਰੂਪ ਪ੍ਰਮਾਤਮਾ ਉਸ ਨੂੰ ਸਮਝਾਉਂਦਾ ਹੈ, ਜਿਸ ਉਤੇ ਪ੍ਰਸੰਨ ਹੋਵੇ।

ਭਾਵ ਅਰਥ – ਪ੍ਰਮਾਤਮਾ ਦਾ ਕੋਈ ਰੂਪ ਰੰਗ ਤਥਾ ਨਿਸ਼ਾਨ ਨਹੀਂ ਹੈ ਜਿਸ ਕਰਕੇ ਉਸ ਨੂੰ ਕੋਈ ਜਾਣ ਪਛਾਣ ਨਹੀਂ ਸਕਦਾ। ਹਾਂ! ਜਿਸ ਉਤੇ ਆਪ ਹੀ ਪ੍ਰਸੰਨ ਹੋਵੇ ਉਸ ਨੂੰ ਉਹ ਆਪਣੇ ਆਪ ਦੀ ਲੱਖਤਾ ਦੇ ਦੇਂਦਾ ਹੈ।

## ਅਸਟਪਦੀ ॥

**੧. ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ॥**

੨. ਮਾਨੁਖ ਕੀ ਤੂ ਪ੍ਰੀਤਿ ਤਿਆਗੁ॥
੩. ਤਿਸ ਤੇ ਪਰੈ ਨਾਹੀ ਕਿਛੁ ਕੋਇ॥
੪. ਸਰਬ ਨਿਰੰਤਰਿ ਏਕੋ ਸੋਇ॥
੫. ਆਪੇ ਬੀਨਾ ਆਪੇ ਦਾਨਾ॥
੬. ਗਹਿਰ ਗੰਭੀਰੁ ਗਹੀਰੁ ਸੁਜਾਨਾ॥
੭. ਪਾਰਬ੍ਰਹਮ ਪਰਮੇਸੁਰ ਗੋਬਿੰਦ ॥
੮. ਕ੍ਰਿਪਾ ਨਿਧਾਨ ਦਇਆਲ ਬਖਸੰਦ॥
੯. ਸਾਧ ਤੇਰੇ ਕੀ ਚਰਨੀ ਪਾਉ॥
੧੦. ਨਾਨਕ ਕੈ ਮਨਿ ਇਹੁ ਅਨਰਾਉ॥੧॥

ਪਦ ਅਰਥ - ਅਬਿਨਾਸੀ = ਨਾਸ ਰਹਿਤ। ਪਰੈ = ਉਪਰ, ਬਾਹਰ। ਨਿਰੰਤਰਿ = ਅੰਤਰ ਰਹਿਤ, ਇਕ ਸਾਰ, ਲੱਗਾਤਾਰ। ਬੀਨਾ = ਵੇਖਣ ਵਾਲਾ। ਦਾਨਾ = ਜਾਨਣ ਵਾਲਾ। ਗਹਿਰ ਗੰਭੀਰ = ਡੂੰਘਾ ਤੇ ਅਡੋਲ। ਗਹੀਰੁ = ਬਹੁਤ ਡੂੰਘਾ। ਸੁਜਾਨਾ = ਸਿਆਣਾ। ਅਨਰਾਉ = ਚਾਅ, ਪ੍ਰੇਮ। ਪਾਉ = ਪਵਾਂ।

ਤੁਕ ਅਰਥ -

੧. ਹੇ ਪੁਰਸ਼! ਅਬਿਨਾਸੀ ਪ੍ਰਭੂ ਨੂੰ ਤੂੰ ਸਦਾ ਮਨ ਵਿਚ ਯਾਦ ਰੱਖ।
੨. ਮਨੁੱਖ ਮਾਤ੍ਰ ਦੀ ਪ੍ਰੀਤ ਨੂੰ ਤੂੰ ਛੱਡ ਦਿਹ।
੩. ਉਸ ਪ੍ਰਭੂ ਤੋਂ ਬਾਹਰ ਕੁਛ ਵੀ ਨਹੀਂ ਹੈ।
੪. ਸਭ ਵਿਚ ਇਕ ਸਾਰ ਲੱਗਾਤਾਰ ਉਹੀ ਹੈ।
੫. ਉਹ ਆਪ ਹੀ (ਸਭ ਨੂੰ) ਵੇਖਣ ਵਾਲਾ ਤੇ ਆਪ ਹੀ ਜਾਨਣ

ਵਾਲਾ ਹੈ।

੬. ਉਹ ਸੁਜਾਨ ਪ੍ਰਭੂ ਬੜਾ ਅਡੋਲ ਤੇ ਬਹੁਤ ਡੂੰਘਾ ਹੈ।

ਅਰਥਾਤ ਉਸ ਦੀ ਡੂੰਘਾਈ ਨੂੰ ਤੇ ਅਡੋਲਤਾ ਨੂੰ ਕੋਈ ਮਿਣ ਗਿਣ ਨਹੀਂ ਸਕਦਾ।

੭. ਹੇ ਪਾਰਬ੍ਰਹਮ! ਹੇ ਪ੍ਰਮੇਸ਼ਰ! ਹੇ ਪ੍ਰਿਥਵੀ ਦੇ ਜੀਵਾਂ ਦੀ ਪਾਲਣਾ ਕਰਨ ਵਾਲੇ!

੮. ਹੇ ਕਿਰਪਾ ਦੇ ਖਜ਼ਾਨੇ! ਹੇ ਦਇਆਲੂ! ਹੇ ਬਖਸ਼ਣਹਾਰੇ!

੯. ਮੈਂ ਤੇਰੇ ਸਾਧਾਂ ਦੀ ਚਰਨੀ ਪਵਾਂ।

੧੦. ਮੇਰੇ ਮਨ ਵਿਚ ਇਹੀ ਚਾਅ ਹੈ, ਗੁਰੂ ਜੀ ਬੇਨਤੀ ਕਰਦੇ ਹਨ।

ਭਾਵ ਅਰਥ - ਸਤਿਗੁਰੂ ਜੀ ਉਪਦੇਸ਼ ਕਰਦੇ ਹਨ ਕਿ - ਹੇ ਜੀਵ! ਪਾਰਬ੍ਰਹਮ ਪ੍ਰਮੇਸ਼ਰ ਤੋਂ ਉਪਰ ਹੋਰ ਕੋਈ ਸ਼ਕਤੀਵਾਨ ਨਹੀਂ ਹੈ। ਉਹ ਇਤਨਾ ਅਗਾਧ ਬੋਧ ਹੈ ਕਿ ਉਸ ਨੂੰ ਕੋਈ ਜਾਣ ਨਹੀਂ ਸਕਦਾ। ਉਹ ਸਭ ਕੁਛ ਜਾਨਣ ਵਾਲਾ ਹੈ। ਉਸ ਅਗੇ ਸਦਾ ਬੇਨਤੀ ਕਰੀਏ ਕਿ ਹੇ ਸਰਬ ਸ਼ਕਤੀਮਾਨ, ਜੀਵਾਂ ਦੀ ਪਾਲਣਾ ਕਰਨ ਵਾਲੇ ਦਿਆਲੂ ਤੇ ਕਿਰਪਾਲੂ ਪ੍ਰਭੂ! ਸਾਨੂੰ ਆਪਣੇ ਨਾਮ ਸਿਮਰਨ ਕਰਨ ਵਾਲਿਆਂ ਦੀ ਸੰਗਤਿ ਬਖਸ਼ੋ।



**੧. ਮਨਸਾ ਪੂਰਨ ਸਰਨਾ ਜੋਗ॥**

**੨. ਜੋ ਕਰਿ ਪਾਇਆ ਸੋਈ ਹੋਗੁ॥**

**੩. ਹਰਨ ਭਰਨ ਜਾ ਕਾ ਨੇਤ੍ਰ ਫੋਰੁ॥**

**੪. ਤਿਸ ਕਾ ਮੰਤ੍ਰ ਨ ਜਾਨੈ ਹੋਰੁ॥**

**੫. ਅਨਦ ਰੂਪ ਮੰਗਲ ਸਦ ਜਾ ਕੈ॥**

੬. ਸਰਬ ਥੋਕ ਸੁਨੀਅਹਿ ਘਰਿ ਤਾ ਕੈ ॥
੭. ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥
੮. ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥
੯. ਧਿਆਇ ਧਿਆਇ ਭਗਤਹ ਸੁਖੁ ਪਾਇਆ ॥
੧੦. ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥ ੨ ॥

ਪਦ ਅਰਥ - ਸਰਨਾ ਜੋਗ = ਸ਼ਰਨ ਆਇਆਂ ਦੀ ਰਖਿਆ ਕਰਨ ਦੇ ਸਮਰੱਥ। ਹੋਗੁ = ਹੋਵੇਗਾ। ਹਰਨ = ਨਾਸ ਕਰਨਾ। ਭਰਨ = ਪਾਲਣਾ। ਨੇਤ੍ਰ ਫੋਰੁ = ਅੱਖ ਦਾ ਫਰਕਣਾ। ਮੰਤ੍ਰ = ਮਨ ਦੀ ਸਲਾਹ। ਮੰਗਲ = ਖੁਸ਼ੀਆਂ। ਸਦ = ਸਦਾ।



ਤੁਕ ਅਰਥ -

੧. ਪ੍ਰਮਾਤਮਾ ਮਨ ਦੀ ਇੱਛਾ ਪੂਰਨ ਅਤੇ ਸ਼ਰਨ ਆਇਆਂ ਦੀ ਰਖਿਆ ਕਰਨ ਦੇ ਸਮਰੱਥ ਹੈ।

੨. ਜੋ ਲੇਖਾ ਕਰਕੇ ਕਰਮਾਂ ਵਿਚ ਪਾ ਦਿੱਤਾ ਹੈ, ਉਹੀ ਹੋਵੇਗਾ। (ਅਰਥਾਤ ਜੋ ਕੁਛ ਜੀਵ ਦੇ ਕਰਮਾਂ ਅਨੁਸਾਰ ਪ੍ਰਮਾਤਮਾ ਨੇ ਉਸ ਦੇ ਲੇਖ ਲਿਖ ਦਿਤੇ ਹਨ, ਉਹੀ ਕੁਛ ਉਸ ਦੀ ਜ਼ਿੰਦਗੀ ਵਿਚ ਹੋਵੇਗਾ)।

੩. ਨਾਸ਼ ਕਰਨਾ, ਪਾਲਣਾ ਅਤੇ ਉਤਪਤੀ ਕਰਨਾ ਜਿਸ ਦਾ ਇਕ ਅੱਖ ਦੇ ਫਰਕਣ ਦਾ ਕੰਮ ਹੈ। (ਅਰਥਾਤ ਸ੍ਰਿਸ਼ਟੀ ਦੀ ਉਤਪਤੀ ਤੇ ਨਾਸ਼ ਉਹ ਇਕ ਅੱਖ ਦੇ ਪਲਕਾਰੇ ਵਿਚ ਕਰ ਸਕਦਾ ਹੈ)।

੪. ਉਸ ਦੇ ਮਨ ਦੀ ਸਲਾਹ ਨੂੰ ਕੋਈ ਹੋਰ ਨਹੀਂ ਜਾਣਦਾ।

੫. ਜਿਸ ਦੇ ਘਰ ਸਦਾ ਹੀ ਅਨੰਦ ਤੇ ਖੁਸ਼ੀਆਂ ਹਨ।

੬. ਉਸ ਦੇ ਘਰ ਵਿਚ ਸੰਸਾਰ ਦੇ ਸਾਰੇ ਪਦਾਰਥ ਸੁਣੇ ਜਾਂਦੇ ਹਨ।
੭. ਉਹ ਪ੍ਰਭੂ ਰਾਜਿਆਂ ਵਿਚ ਰਾਜਾ ਹੈ ਤੇ ਜੋਗੀਆਂ ਵਿਚ ਜੋਗੀ ਹੈ।
੮. ਤਪੀਆਂ ਵਿਚ ਵੱਡਾ ਤਪੀ - ਰਾਜ ਤੇ ਗ੍ਰਿਹਸਤੀਆਂ ਵਿਚ ਭੋਗੀ (ਪਦਾਰਥਾਂ ਦੇ ਭੋਗਣ ਵਾਲਾ) ਹੈ।
੯. ਐਸੇ ਪ੍ਰਭੂ ਨੂੰ ਸਿਮਰਿ ਸਿਮਰਿ ਕੇ ਭਗਤਾਂ ਨੇ ਸੁਖ ਪ੍ਰਾਪਤ ਕੀਤਾ ਹੈ।
੧੦. ਗੁਰੂ ਜੀ ਫੁਰਮਾਉਂਦੇ ਹਨ, ਉਸ ਸਰਬ ਵਿਆਪਕ ਅਕਾਲ ਪੁਰਖ ਦਾ ਕਿਸੇ ਨੇ ਅੰਤ ਨਹੀਂ ਪਾਇਆ।

ਭਾਵ ਅਰਥ - ਪ੍ਰਮਾਤਮਾ ਸਰਬ ਸ਼ਕਤੀਮਾਨ ਹੈ, ਉਹ ਜੋ ਚਾਹੇ ਅੱਖ ਦੇ ਪਲਕਾਰੇ ਵਿਚ ਕਰ ਸਕਦਾ ਹੈ। ਜੋ ਕੁਛ ਉਸ ਨੇ ਕਰਨਾ ਹੁੰਦਾ ਹੈ ਜਾਂ ਜੋ ਕੁਛ ਉਹ ਕਰਦਾ ਹੈ, ਉਹ ਹੋਰ ਕਿਸੇ ਨੂੰ ਪਤਾ ਨਹੀਂ ਹੁੰਦਾ। ਸਰਬ ਵਿਆਪਕ ਹੋਣ ਕਰਕੇ ਉਹ ਜੋਗੀਆਂ ਵਿਚ ਜੋਗੀ, ਰਾਜਿਆਂ ਵਿਚ ਰਾਜਾ ਤੇ ਸੰਸਾਰੀਆਂ ਵਿਚ ਸੰਸਾਰੀ ਹੈ। ਉਸ ਦਾ ਸਿਮਰਨ ਕਰਨ ਵਾਲੇ ਆਤਮਿਕ ਸੁਖ ਪਾਉਂਦੇ ਹਨ।



**੧. ਜਾ ਕੀ ਲੀਲਾ ਕੀ ਮਿਤਿ ਨਾਹਿ॥**
**੨. ਸਗਲ ਦੇਵ ਹਾਰੇ ਅਵਗਾਹਿ॥**
**੩. ਪਿਤਾ ਕਾ ਜਨਮੁ ਕਿ ਜਾਨੈ ਪੂਤੁ॥**
**੪. ਸਗਲ ਪਰੋਈ ਅਪੁਨੈ ਸੂਤਿ॥**
**੫. ਸੁਮਤਿ ਗਿਆਨੁ ਧਿਆਨੁ ਜਿਨ ਦੇਇ॥**
**੬. ਜਨ ਦਾਸ ਨਾਮੁ ਧਿਆਵਹਿ ਸੇਇ॥**
**੭. ਤਿਹੁ ਗੁਣ ਮਹਿ ਜਾ ਕਉ ਭਰਮਾਏ॥**

# ੮. ਜਨਮਿ ਮਰੈ ਫਿਰਿ ਆਵੈ ਜਾਏ॥
# ੯. ਊਚ ਨੀਚ ਤਿਸ ਕੇ ਅਸਥਾਨ॥
# ੧੦. ਜੈਸਾ ਜਨਾਵੈ ਤੈਸਾ ਨਾਨਕ ਜਾਨ॥ ੩ ॥

ਪਦ ਅਰਥ - ਮਿਤਿ = ਮਿਣਤੀ। ਅਵਗਾਹਿ = ਵੀਚਾਰ ਵੀਚਾਰ ਕੇ। ਸੂਤਿ = ਸੂਤਰ (ਸਤਾ) ਵਿਚ। ਤਿਹੁ ਗੁਣ = ਤਿੰਨ (ਰਜੋ ਸਤੋ ਤਮੋ) ਗੁਣ। ਜਨਾਵੈ = ਜਣਾਉਂਦਾ, ਸਮਝਾਉਂਦਾ ਹੈ। ਜਾਨ = ਜਾਣਦਾ, ਸਮਝਦਾ।

ਤੁਕ ਅਰਥ -

੧. ਜਿਸ ਪ੍ਰਭੂ ਦੀ ਸੰਸਾਰਕ ਲੀਲ੍ਹਾ ਦੀ ਮਿਣਤੀ ਨਹੀਂ ਹੋ ਸਕਦੀ।
੨. ਸਾਰੇ ਦੇਵਤੇ ਵੀ ਉਸ ਨੂੰ ਵੀਚਾਰ ਕਰ ਕਰਕੇ ਥੱਕ ਗਏ ਹਨ।
੩. ਪਿਤਾ ਦੇ ਜਨਮ ਨੂੰ ਪੁੱਤਰ ਕੀ ਜਾਣ ਸਕਦਾ ਹੈ? (ਪ੍ਰਮਾਤਮਾ ਪਿਤਾ ਹੈ ਤੇ ਦੇਵਤੇ ਆਦਿਕ ਉਸ ਦੇ ਪੁੱਤਰ ਹਨ, ਇਸ ਕਰਕੇ ਉਹ ਉਸ ਦੀ ਵੀਚਾਰ ਕਿਵੇਂ ਕਰ ਸਕਦੇ ਸਨ?)
੪. ਸਾਰੀ ਸ੍ਰਿਸ਼ਟੀ ਪ੍ਰਭੂ ਨੇ ਆਪਣੀ ਸੱਤਾ ਰੂਪੀ ਸੂਤਰ ਵਿਚ ਪਰੋਈ (ਬੱਧੀ) ਹੋਈ ਹੈ। ਜਿਵੇਂ ਸੂਤਰ ਦੇ ਧਾਗੇ ਵਿਚ ਮਾਲਾ ਦੇ ਮਣਕੇ ਪਰੋਏ ਹੋਏ ਹੁੰਦੇ ਹਨ, ਤਿਵੇਂ ਪ੍ਰਭੂ ਦੀ ਸੱਤਾ ਵਿਚ ਜੀਵ ਬੱਧੇ ਹੋਏ ਏਧਰ ਉਧਰ ਨਹੀਂ ਹੋ ਸਕਦੇ। (ਜਿਵ ਜਿਵ ਹੁਕਮ ਤਿਵੈ ਤਿਵ ਕਾਰ)।
੫. ਜਿਨ੍ਹਾਂ ਨੂੰ ਪ੍ਰਮਾਤਮਾ ਸ੍ਰੇਸ਼ਟ ਬੁਧੀ, ਗਿਆਨ ਅਤੇ ਧਿਆਨ ਦੇਂਦਾ ਹੈ।
੬. ਉਹੀ ਸੇਵਕ ਪੁਰਸ਼ ਉਸ ਦਾ ਨਾਮ ਸਿਮਰਦੇ ਹਨ।
੭. ਜਿਸ ਨੂੰ ਮਾਇਆ ਦੇ ਤਿੰਨਾਂ ਗੁਣਾਂ ਵਿਚ ਭਰਮਾ ਦੇਂਦਾ ਹੈ।
੮. ਉਹ ਜਨਮਦਾ ਮਰਦਾ ਤੇ ਮੁੜ ਮੁੜ ਆਉਂਦਾ ਜਾਂਦਾ ਰਹਿੰਦਾ ਹੈ।

੯. ਉਚੇ ਤੇ ਨੀਵੇਂ ਸਭ ਥਾਂ ਉਸ ਦੇ ਹਨ (ਅਰਥਾਤ ਚੰਗੇ ਤੇ ਮਾੜੇ ਜੀਵਾਂ ਰੂਪੀ ਅਸਥਾਨ ਸਭ ਉਸ ਦੇ ਆਪਣੇ ਹੀ ਹਨ। ਕਿਸੇ ਅੰਦਰ ਗਿਆਨ ਧਿਆਨ ਵੱਸਦਾ ਹੈ ਤੇ ਕੋਈ ਮਾਇਆ ਦੇ ਤਿੰਨਾਂ ਗੁਣਾਂ ਵਿਚ ਭਟਕ ਰਿਹਾ ਹੈ)।

੧੦. ਗੁਰੂ ਜੀ ਫੁਰਮਾਉਂਦੇ ਹਨ - ਜਿਹੋ ਜਿਹਾ ਕਿਸੇ ਨੂੰ ਚੰਗਾ ਮਾੜਾ ਕਰਮ ਪ੍ਰਮਾਤਮਾ ਸਮਝਾਉਂਦਾ ਹੈ ਤਿਹੋ ਜਿਹਾ ਹੀ ਜੀਵ ਸਮਝਦਾ ਹੈ।

ਭਾਵ ਅਰਥ - ਪ੍ਰਮਾਤਮਾ ਦੀ ਲੀਲਾ ਕਿਸੇ ਪਾਸੋਂ ਕਥਨ ਨਹੀਂ ਕੀਤੀ ਜਾ ਸਕਦੀ ਉਹ ਸਭ ਦਾ ਰਚਨਹਾਰ ਹੈ ਏਸ ਕਰਕੇ ਰਚਨਹਾਰ ਰਚਿਆਂ ਹੋਇਆਂ ਨੂੰ ਜੇ ਉਹ ਕਿਸੇ ਨੂੰ ਚੰਗੇ ਪਾਸੇ ਲਾ ਲੈਂਦਾ ਹੈ ਤਾਂ ਉਹ ਚੰਗੇ ਕਰਮ ਕਰਨ ਲੱਗ ਪੈਂਦਾ ਹੈ ਅਤੇ ਜੇ ਕਿਸੇ ਨੂੰ ਮਾੜੇ ਪਾਸੇ ਲਾ ਦੇਂਦਾ ਹੈ ਤਾਂ ਉਹ ਮਾੜੇ ਕਰਮ ਕਰਨ ਲੱਗ ਜਾਂਦਾ ਹੈ। ਸਭ ਚੰਗੇ ਅਤੇ ਮਾੜਿਆਂ ਵਿਚ ਉਹ ਆਪ ਹੀ ਵੱਸ ਰਿਹਾ ਹੈ। ਏਸ ਕਰਕੇ ਜੈਸੀ ਕਿਸੇ ਨੂੰ ਪ੍ਰੇਰਨਾ ਕਰਦਾ ਹੈ ਵੈਸੀ ਹੀ ਉਹ ਕਰਨੀ ਕਰਨ ਲੱਗ ਜਾਂਦਾ ਹੈ।

ਯਥਾ: - "ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥
ਇਕਨੑੀ ਦੁਧੁ ਸਮਾਈਐ ਇਕਿ ਚੁਲੑੈ ਰਹਨਿੑ ਚੜੇ॥"

**੧. ਨਾਨਾ ਰੂਪ ਨਾਨਾ ਜਾ ਕੇ ਰੰਗ॥**
**੨. ਨਾਨਾ ਭੇਖ ਕਰਹਿ ਇਕ ਰੰਗ॥**
**੩. ਨਾਨਾ ਬਿਧਿ ਕੀਨੋ ਬਿਸਥਾਰੁ॥**
**੪. ਪ੍ਰਭੁ ਅਬਿਨਾਸੀ ਏਕੰਕਾਰੁ॥**
**੫. ਨਾਨਾ ਚਲਿਤ ਕਰੇ ਖਿਨ ਮਾਹਿ॥**

## ੬. ਪੂਰਿ ਰਹਿਓ ਪੂਰਨੁ ਸਭ ਠਾਇ॥
## ੭. ਨਾਨਾ ਬਿਧਿ ਕਰਿ ਬਨਤ ਬਨਾਈ॥
## ੮. ਅਪਨੀ ਕੀਮਤਿ ਆਪੇ ਪਾਈ॥
## ੯. ਸਭ ਘਟ ਤਿਸ ਕੇ ਸਭ ਤਿਸ ਕੇ ਠਾਉ॥
## ੧੦. ਜਪਿ ਜਪਿ ਜੀਵੈ ਨਾਨਕ ਹਰਿ ਨਾਉ॥ ੪॥

ਪਦ ਅਰਥ – ਨਾਨਾ = ਕਈ ਪ੍ਰਕਾਰ ਦੇ। ਠਾਉ = ਥਾਂ

ਤੁਕ ਅਰਥ –

੧. ਜਿਸ ਦੇ ਕਈ ਤਰ੍ਹਾਂ ਦੇ ਰੂਪ ਹਨ ਤੇ ਕਈ ਤਰ੍ਹਾਂ ਦੇ (ਕਾਲੇ, ਪੀਲੇ, ਲਾਲ ਆਦਿਕ) ਰੰਗ ਹਨ।

੨. ਕਈ ਤਰ੍ਹਾਂ ਦੇ ਭੇਖ ਕਰਕੇ ਆਪ ਇਕ ਰੰਗ ਹੀ ਰਹਿੰਦਾ ਹੈ।

ਯਥਾ: – ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ॥ ੮੧॥
(ਜਾਪੁ ਸਾਹਿਬ)

੩. ਕਈ ਤਰ੍ਹਾਂ ਨਾਲ ਉਸ ਨੇ ਸ੍ਰਿਸ਼ਟੀ ਦਾ ਵਿਸਥਾਰ ਕੀਤਾ ਹੈ।

੪. ਆਪ ਉਹ ਨਾਸ ਰਹਿਤ ਪ੍ਰਭੂ ਇਕੋ ਇਕ ਸਰੂਪ ਹੈ।

੫. ਕਈ ਤਰ੍ਹਾਂ ਦੇ ਕੌਤਕ ਉਹ ਛਿਨ ਵਿਚ ਕਰਦਾ ਹੈ।

੬. ਉਹ ਪੂਰਨ ਪ੍ਰਭੂ ਸਭ ਥਾਈਂ ਪੂਰ ਰਿਹਾ ਹੈ।

੭. ਕਈ ਤਰ੍ਹਾਂ ਨਾਲ ਉਸ ਨੇ ਸੰਸਾਰ ਦੀ ਰਚਨਾ ਰਚੀ ਹੈ।

੮. ਆਪਣੀ ਕੀਮਤ ਉਸ ਨੇ ਆਪੇ ਹੀ ਪਾਈ ਹੈ। (ਕਿਉਂਕਿ ਉਹ)
"ਕੀਮਤਿ ਪਾਇ ਨ ਕਹਿਆ ਜਾਇ॥
ਕਹਣੈ ਵਾਲੇ ਤੇਰੇ ਰਹੇ ਸਮਾਇ॥"

ਅਰਥਾਤ - ਕਿਸੇ ਪਾਸੋਂ ਕੀਮਤ ਪਾ ਕੇ ਕਥਨ ਨਹੀਂ ਕੀਤਾ ਜਾ ਸਕਦਾ, ਕੀਮਤ ਪਾਉਣ ਵਾਲੇ ਸਭ ਉਸ ਦੇ ਵਿਚ ਹੀ ਸਮਾ ਜਾਂਦੇ ਹਨ।

੯. ਸਾਰੇ ਸਰੀਰ ਉਸ ਦੇ ਹਨ ਅਤੇ ਸਾਰੇ ਥਾਂ ਵੀ ਉਸ ਦੇ ਹਨ।

੧੦. ਗੁਰੂ ਜੀ ਫੁਰਮਾਉਂਦੇ ਹਨ, ਮੈਂ ਉਸ ਦਾ ਨਾਮ ਜਪ ਕੇ ਜੀਉਂਦਾ ਹਾਂ।

ਜੈਸਾ ਕਿ - 'ਆਖਾ ਜੀਵਾ ਵਿਸਰੈ ਮਰਿ ਜਾਉ ॥' ਹੇ ਮਾਤਾ ਜੀ! ਮੈਨੂੰ ਸਚੇ ਨਾਮ ਦੀ ਭੁੱਖ ਲੱਗਦੀ ਹੈ, ਜੇਕਰ ਮੈਂ ਉਸ ਦੇ ਨਾਮ ਨੂੰ ਜਪਦਾ ਹਾਂ ਤਾਂ ਮੇਰੀ ਭੁੱਖ ਮਿਟ ਜਾਂਦੀ ਹੈ ਤੇ ਮੇਰੇ ਪ੍ਰਾਣ ਚਲ ਪੈਂਦੇ ਹਨ, ਪਰੰਤੂ ਜੇਕਰ ਸੱਚਾ ਨਾਮ ਜਪਣਾ ਮੈਨੂੰ ਭੁਲ ਜਾਂਦਾ ਹੈ ਤਾਂ ਮੇਰੇ ਪ੍ਰਾਣ ਖੁਸ਼ਕ ਹੋ ਜਾਂਦੇ ਹਨ, ਮੈਂ ਮਰਨ ਕਿਨਾਰੇ ਹੋ ਜਾਂਦਾ ਹਾਂ। ਇਹ ਵਿਥਿਆ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਮਾਤਾ ਜੀ ਨੂੰ ਦਸੀ ਸੀ, ਜਦੋਂ ਮਾਤਾ ਜੀ ਨੇ ਆਪ ਜੀ ਨੂੰ ਪੁਛਿਆ ਸੀ ਕਿ "ਬੇਟਾ ਇਤਨੇ ਦਿਨ ਹੋ ਗਏ ਹਨ ਤੂੰ ਬੀਮਾਰਾਂ ਦੀ ਤਰ੍ਹਾਂ ਲੰਮਾ ਪਿਆ ਰਹਿੰਦਾ ਹੈਂ, ਖਾਂਦਾ ਪੀਂਦਾ ਵੀ ਕੁਛ ਨਹੀਂ, ਕੀ ਤੈਨੂੰ ਭੁਖ ਨਹੀਂ ਲੱਗਦੀ?" ਤਾਂ ਆਪ ਜੀ ਨੇ ਮਾਤਾ ਜੀ ਨੂੰ ਉਤ੍ਰ ਦਿੱਤਾ ਸੀ ਕਿ - "ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥ ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥ ੧ ॥ ਸੋ ਕਿਉ ਵਿਸਰੈ ਮੇਰੀ ਮਾਇ ॥" ਹੇ ਮੇਰੀ ਮਾਤਾ! ਉਹ ਐਸਾ ਜੀਵਨ ਦਾਤਾ ਸੱਚਾ ਨਾਮ ਮੈਨੂੰ ਕਿਉਂ ਭੁਲੇ ?

ਭਾਵ ਅਰਥ - ਪ੍ਰਮਾਤਮਾ ਦੀ ਸ੍ਰਿਸ਼ਟੀ ਕਈ ਰੰਗਾਂ ਰੂਪਾਂ ਦੀ ਹੈ, ਸਭਨਾਂ ਵਿਚ ਉਹ ਆਪ ਸਮਾਇਆ ਹੋਇਆ ਹੈ। ਸਭ ਕੌਤਕਹਾਰ ਉਹ ਇਕ ਇਕੱਲਾ ਆਪ ਹੀ ਹੈ। ਯਥਾ: - "ਅਪਣੈ ਰੰਗਿ ਰਵੈ ਇਕੇਲਾ।" ਸਭ ਥਾਵਾਂ ਵਿਚ ਉਹ ਆਪ ਹੀ ਹੈ। ਜੋ ਸਦਾ ਨਾਮ ਜਪਦਾ ਹੈ, ਉਸ ਦਾ ਜੀਵਨ ਸਫਲ ਹੁੰਦਾ ਹੈ।

## ੧. ਨਾਮ ਕੇ ਧਾਰੇ ਸਗਲੇ ਜੰਤ ॥

੨. ਨਾਮ ਕੇ ਧਾਰੇ ਖੰਡ ਬ੍ਰਹਮੰਡ ॥
੩. ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥
੪. ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥
੫. ਨਾਮ ਕੇ ਧਾਰੇ ਆਗਾਸ ਪਾਤਾਲ ॥
੬. ਨਾਮ ਕੇ ਧਾਰੇ ਸਗਲ ਆਕਾਰ ॥
੭. ਨਾਮ ਕੇ ਧਾਰੇ ਪੁਰੀਆ ਸਭ ਭਵਨ ॥
੮. ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥
੯. ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥
੧੦. ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫॥



ਪਦ ਅਰਥ = ਧਾਰੇ = ਰੱਖੇ ਹੋਏ, ਇਸਥਿਤ ਕੀਤੇ ਹੋਏ। ਚਉਥੇ ਪਦ = ਮਾਇਆ ਦੇ ਤਿੰਨ (ਰਜੋ, ਤਮੋ, ਸਤੋ) ਗੁਣਾਂ ਤੋਂ ਉਪਰ ਦਾ ਤੁਰੀਆ ਪਦ। ਗਤਿ = ਮੁਕਤੀ।

ਤੁਕ ਅਰਥ –

੧. ਸਾਰੇ ਜੀਵ ਜੰਤ ਨਾਮ ਦੇ ਆਸਰੇ ਇਸਥਿਤ ਹਨ।
੨. ਸੰਸਾਰ ਦੇ ਖੰਡ ਬ੍ਰਹਿਮੰਡ ਵੀ ਨਾਮ ਆਸਰੇ ਸਥਿਤ ਹਨ।
੩. ਵੇਦ ਪੁਰਾਣ ਤੇ ਸਿਮ੍ਰਤੀਆਂ ਵੀ ਨਾਮ ਦੇ ਟਿਕਾਏ ਹੋਏ ਹਨ।
੪. ਗਿਆਨ ਦਾ ਸੁਨਣਾ ਤੇ ਧਿਆਨ ਦਾ ਲੱਗਾਉਣਾ ਭੀ ਨਾਮ ਦੇ ਆਸਰੇ ਹੀ ਹੁੰਦਾ ਹੈ।
੫. ਅਕਾਸ਼ ਤੇ ਪਾਤਾਲ ਵੀ ਨਾਮ ਦੇ ਇਸਥਿਤ ਕੀਤੇ ਹੋਏ ਹਨ।
੬. ਸਾਰੇ ਸਰੂਪ ਵੀ ਨਾਮ ਦੇ ਧਾਰੇ ਹੋਏ ਹਨ।

੭. ਸਾਰੇ ਭਵਨ ਤੇ ਪੁਰੀਆਂ ਵੀ ਨਾਮ ਦੇ ਟਿਕਾਏ ਹੋਏ ਹਨ।

੮. ਕੰਨਾਂ ਨਾਲ ਸੁਣ ਕੇ ਨਾਮ ਦੇ ਸਾਥ ਨਾਲ ਕਈ ਲੋਕ ਤਰ ਗਏ ਹਨ।

੯. ਜਿਸ ਨੂੰ ਕਿਰਪਾ ਕਰਕੇ ਆਪਣੇ ਨਾਮ ਸਿਮਰਨ ਵਿਚ ਲਾਉਂਦਾ ਹੈ।

੧੦. ਗੁਰੂ ਜੀ ਕਹਿੰਦੇ ਹਨ – ਉਹ ਪੁਰਸ਼ ਚੌਥੇ ਪਦ ਵਿਚ ਪਹੁੰਚ ਕੇ ਮੁਕਤੀ ਪਾਉਂਦਾ ਹੈ।

ਭਾਵ ਅਰਥ - ਪਿਛਲੀ ਪਉੜੀ ਵਿਚ 'ਨਾਮ' ਨੂੰ ਜਪ ਕੇ ਜੀਊਣਾ ਕਥਨ ਕੀਤਾ ਸੀ। ਇਸ ਕਰਕੇ ਇਸ ਪਉੜੀ ਵਿਚ ਨਾਮ ਦੀ ਮਹੱਤਤਾ ਤੇ ਵਡਿਆਈ ਵਰਨਣ ਕਰਕੇ ਦਸਿਆ ਹੈ ਕਿ ਪ੍ਰਮਾਤਮਾ ਦੇ ਨਾਮ ਦੇ ਅਧਾਰ ਤੇ ਹੀ ਸਾਰੀ ਸ੍ਰਿਸ਼ਟੀ ਤੇ ਹੋਰ ਸਭ ਕੁਛ ਖੜਾ ਹੈ। ਕੋਈ ਵਸਤੂ ਵੀ ਨਾਮ ਤੋਂ ਬਿਨਾਂ ਨਹੀਂ ਟਿਕ ਸਕਦੀ। ਜਪੁ ਜੀ ਵਿਚ ਆਪ ਜੀ ਨੇ ਫੁਰਮਾਇਆ ਹੈ -



"ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥"

ਐਸਾ ਉੱਚਾ ਨਾਮ ਉਸ ਪੁਰਸ਼ ਨੂੰ ਹੀ ਪ੍ਰਾਪਤ ਹੁੰਦਾ ਹੈ ਜਿਸ ਉਤੇ ਪ੍ਰਮਾਤਮਾ ਦੀ ਆਪਣੀ ਕਿਰਪਾ ਹੁੰਦੀ ਹੈ।

ਜੈਸਾ ਕਿ – ਇਕ ਪੁਰਾਣਿਕ ਕਥਾ ਹੈ, ਜਦ ਕਈ ਜੁਗ ਦੇ ਧੁੰਧੂਕਾਰ ਦੇ ਸਮੇਂ ਪਾਰਬ੍ਰਹਮ ਪ੍ਰਮੇਸ਼ਰ ਖੀਰ ਸਮੁੰਦਰ 'ਚ ਸ਼ੇਸ਼ਨਾਗ ਦੀ ਸੇਜਾ ਉਤੇ ਬਿਰਾਜ ਰਿਹਾ ਸੀ ਤਾਂ ਉਸ ਦੀ ਨਾਭੀ ਵਿਚੋਂ ਇਕ ਕੌਲ ਫੁਲ ਨਿਕਲਿਆ। ਉਸ ਕੌਲ ਫੁਲ ਤੋਂ ਬ੍ਰਹਮਾਂ ਦੀ ਉਤਪਤੀ ਹੋਈ। ਬ੍ਰਹਮਾਂ ਨੂੰ ਅਕਾਸ਼ ਬਾਣੀ ਹੋਈ ਕਿ ਸ੍ਰਿਸ਼ਟੀ ਰਚੋ। ਬ੍ਰਹਮਾਂ ਨੇ ਬੇਨਤੀ ਕੀਤੀ ਕਿ ਸ੍ਰਿਸ਼ਟੀ ਦੇ ਰਹਿਣ ਵਾਸਤੇ ਕੋਈ ਥਾਂ ਨਹੀਂ ਹੈ, ਏਥੇ ਤਾਂ ਸਾਰੇ ਜਲ ਹੀ ਜਲ ਹੈ, ਥਲ ਹੋਵੇ ਤਾਂ ਸ੍ਰਿਸ਼ਟੀ ਦੀ ਰਚਨਾ ਪੂਰਨ ਹੋ ਸਕਦੀ ਹੈ। ਬ੍ਰਹਮਾਂ ਦੀ ਇਹ ਬੇਨਤੀ ਸੁਣਕੇ ਪ੍ਰਮਾਤਮਾ ਨੇ ਕੁਛ ਪ੍ਰਿਥਵੀ ਦੀ ਰਚਨਾ ਕੀਤੀ

ਪਰ ਜਲ ਬਹੁਤਾ ਹੋਣ ਕਰਕੇ ਉਹ ਪ੍ਰਿਥਵੀ ਪਾਣੀ 'ਚ ਇਕ ਥਾਂ ਨਾ ਠਹਿਰ ਸਕੀ। ਪ੍ਰਿਥਵੀ ਨੂੰ ਖੜੇ ਕਰਨ ਵਾਸਤੇ ਫੇਰ ਪ੍ਰਮਾਤਮਾ ਨੇ ਪ੍ਰਿਥਵੀ ਦੀਆਂ ਚਹੁੰ ਦਿਸ਼ਾਂ ਹੇਠਾਂ ਇਕ ਇਕ ਹਾਥੀ ਖੜਾ ਕੀਤਾ ਜਿਨ੍ਹਾਂ ਨੂੰ ਦਿਗਪਾਲ ਕਹਿੰਦੇ ਹਨ। ਪਰ ਹਾਥੀਆਂ ਦੇ ਖੜੇ ਹੋਣ ਨਾਲ ਵੀ ਪ੍ਰਿਥਵੀ ਅਡੋਲ ਖੜੀ ਨਾ ਹੋਈ। ਫਿਰ ਪ੍ਰਮਾਤਮਾ ਨੇ ਸ਼ੇਸ਼ ਨਾਗ ਨੂੰ ਕਿਹਾ ਕਿ ਸ਼ੇਸ਼ ਨਾਗ ਜੀ ਤੁਸੀਂ ਪ੍ਰਿਥਵੀ ਨੂੰ ਆਪਣੇ ਸਿਰ ਉਤੇ ਚੁਕ ਲਵੋ। ਸ਼ੇਸ਼ਨਾਗ ਵਿਸ਼ਨੂੰ ਜੀ ਦਾ ਸਿਹਜਾ ਆਸਨ ਹੋਣ ਕਰਕੇ ਵੱਡੇ ਦੇਵਤਿਆਂ ਵਿਚੋਂ ਇਕ ਪਹਿਲਾ ਵੱਡਾ ਦੇਵਤਾ ਗਿਣਿਆ ਜਾਂਦਾ ਹੈ। ਜਿਸ ਦਾ ਇਕ ਹਜ਼ਾਰ ਫਣ ਹੈ ਅਤੇ ਸਦਾ ਸਮੁੰਦਰ ਵਿਚ ਹੀ ਨਿਵਾਸ ਰੱਖਦਾ ਹੈ।

ਪ੍ਰਮਾਤਮਾ ਦੀ ਇਹ ਆਗਿਆ ਸੁਣ ਕੇ ਸ਼ੇਸ਼ਨਾਗ ਨੇ ਬੇਨਤੀ ਕੀਤੀ, ਹੇ ਪ੍ਰਭੂ! ਇਸ ਆਗਿਆ ਦਾ ਪਾਲਣ ਮੈਂ ਕਿਤਨਾ ਸਮਾਂ ਕਰਦਾ ਰਹਾਂ? ਪਾਰਬ੍ਰਹਮ ਨੇ ਕਿਹਾ ਕਿ ਜਦ ਤੂੰ ਮੇਰੇ ਨਾਮਾਂ ਦਾ ਅੰਤ ਪਾ ਲਵੇਂਗਾ ਤਦ ਇਹ ਸੇਵਾ ਹੋਰ ਕਿਸੇ ਨੂੰ ਦੇ ਦਿੱਤੀ ਜਾਵੇਗੀ।

ਇਹ ਗੱਲ ਸੁਣ ਕੇ ਸ਼ੇਸ਼ਨਾਗ ਨੇ ਵੀਚਾਰਿਆ ਕਿ ਮੇਰੇ ਲਈ ਤਾਂ ਇਹ ਗੱਲ ਹੀ ਸਾਧਾਰਨ ਹੈ, ਮੇਰਾ ਇਕ ਹਜ਼ਾਰ ਮੂੰਹ ਤੇ ਦੋ ਹਜ਼ਾਰ ਜੀਭਾਂ ਹਨ ਮੈਂ ਤਾਂ ਇਕ ਦੋ ਚੱਕਰਾਂ ਵਿਚ ਹੀ ਸਾਰੇ ਨਾਮ ਉਚਾਰਨ ਕਰ ਲਵਾਂਗਾ, ਬਸ ਫੇਰ ਮੈਨੂੰ ਛੁਟੀ ਹੋ ਜਾਵੇਗੀ ਤੇ ਹੋਰ ਕੋਈ ਫਸ ਜਾਵੇਗਾ।

ਪਰ ਲਿਖਿਆ ਹੈ ਕਿ ਜਦ ਸ਼ੇਸ਼ਨਾਗ ਜੀ ਨੇ ਪ੍ਰਮਾਤਮਾ ਦਾ ਹੁਕਮ ਮੰਨ ਕੇ ਪ੍ਰਿਥਵੀ ਸਿਰ ਤੇ ਰੱਖ ਲਈ ਅਤੇ ਨਾਮ ਲੈਣੇ ਆਰੰਭ ਕੀਤੇ ਤਾਂ ਪ੍ਰਮਾਤਮਾ ਨੇ ਸ਼ੇਸ਼ਨਾਗ ਨੂੰ ਆਪਣੇ ਬੇਅੰਤ ਨਾਮ ਅਨੁਭਵ ਕਰਾ ਦਿਤੇ। ਉਹ ਨਾਮ ਅੱਜ ਤਕ ਮੁੱਕਣ ਵਿਚ ਨਹੀਂ ਆਉਂਦੇ ਤੇ ਸ਼ੇਸ਼ਨਾਗ ਵਿਚਾਰਾ ਫਸਿਆ ਪਿਆ ਹੈ।

ਸ਼ੇਸ਼ਨਾਗ ਦੇ ਨਾਮ ਲੈਣ ਦਾ ਸਦਕਾ ਉਸ ਦੇ ਸਿਰ ਉਤੇ ਪ੍ਰਿਥਵੀ

ਖੜੀ ਹੈ ਅਤੇ ਪ੍ਰਿਥਵੀ ਦੇ ਖੜੇ ਹੋਣ ਨਾਲ ਹੀ ਸਾਰੇ ਖੰਡ ਬ੍ਰਹਮੰਡ ਤੇ ਕੁਲ ਜੀਆ ਜੰਤ ਅਤੇ ਸਭ ਕੁਛ ਜੜ ਜੰਗਮ ਖੜੇ ਹਨ। ਨਾਮ ਦੀ ਇਤਨੀ ਮਹਿਮਾ ਹੈ ਜੋ ਕਥਨ ਨਹੀਂ ਕੀਤੀ ਜਾ ਸਕਦੀ।

**੧. ਰੂਪੁ ਸਤਿ ਜਾ ਕਾ ਸਤਿ ਅਸਥਾਨੁ ॥**
**੨. ਪੁਰਖੁ ਸਤਿ ਕੇਵਲ ਪਰਧਾਨੁ ॥**
**੩. ਕਰਤੂਤਿ ਸਤਿ ਸਤਿ ਜਾ ਕੀ ਬਾਣੀ ॥**
**੪. ਸਤਿ ਪੁਰਖ ਸਭ ਮਾਹਿ ਸਮਾਣੀ ॥**
**੫. ਸਤਿ ਕਰਮੁ ਜਾ ਕੀ ਰਚਨਾ ਸਤਿ ॥**
**੬. ਮੂਲੁ ਸਤਿ ਸਤਿ ਉਤਪਤਿ ॥**
**੭. ਸਤਿ ਕਰਣੀ ਨਿਰਮਲ ਨਿਰਮਲੀ ॥**
**੮. ਜਿਸਹਿ ਬੁਝਾਏ ਤਿਸਹਿ ਸਭ ਭਲੀ ॥**
**੯. ਸਤਿ ਨਾਮੁ ਪ੍ਰਭ ਕਾ ਸੁਖਦਾਈ ॥**
**੧੦. ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥ ੬ ॥**

ਪਦ ਅਰਥ - ਸਤਿ = ਕਦੇ ਵੀ ਵਧ ਘਟ ਨਾ ਹੋਣ ਵਾਲਾ, ਸਦਾ ਇਕ ਸਾਰ ਰਹਿਣ ਵਾਲਾ। ਕਰਤੂਤਿ-ਕਰਨੀ।

ਤੁਕ ਅਰਥ -

੧. ਜਿਸ ਦਾ ਰੂਪ ਸਤਿ ਹੈ ਤੇ ਨਿਵਾਸ ਅਸਥਾਨ ਸਤਿ ਹੈ। ਅਰਥਾਤ ਜਿਸ ਦਾ ਰੂਪ ਤੇ ਅਸਥਾਨ ਸਦਾ ਇਕ ਸਾਰ ਰਹਿੰਦਾ ਹੈ ਬਦਲਦਾ ਨਹੀਂ ਤੇ ਵੱਧ ਘਟ ਨਹੀਂ ਹੁੰਦਾ।

੨. ਉਹ ਸਤਿ ਪੁਰਖ ਹੀ ਕੇਵਲ ਪ੍ਰਧਾਨ ਹੈ। (ਅਰਥਾਤ ਸਭ ਦੇ ਸਿਰ

ਤੇ ਮਾਲਕ ਹੈ)।

੩. ਜਿਸ ਦੀ ਬਾਣੀ ਸਤਿ ਹੈ ਉਸ ਦੀ ਕਰਨੀ (ਸ੍ਰਿਸ਼ਟੀ ਰਚਨਾ) ਵੀ ਸਤਿ ਹੈ।

੪. ਉਹ ਸੱਤ ਪੁਰਖ ਸਭ ਵਿਚ ਸਮਾਇਆ ਹੋਇਆ ਹੈ।

੫. ਜਿਸ ਦੀ ਰਚਨਾ ਸਤਿ ਹੈ ਉਸ ਦਾ ਕਰਮ ਵੀ ਸਤਿ ਹੈ।

੬. ਉਹ ਆਪ ਮੂਲ ਰੂਪ ਸਤਿ ਹੈ ਤੇ ਉਸ ਦੀ ਉਤਪਤੀ (ਸ੍ਰਿਸ਼ਟੀ ਰੂਪ ਕਾਰਣ) ਵੀ ਸਤਿ ਹੈ।

੭. ਉਸ ਦੀ ਕਰਨੀ ਸਤਿ ਹੈ ਅਤੇ ਨਿਰਮਲ ਤੋਂ ਨਿਰਮਲੀ ਹੈ। (ਅਰਥਾਤ ਉਸ ਦੀ ਇੱਛਾ ਸਤਿ ਹੈ ਅਤੇ ਸ਼ੁਧ ਹੈ, ਉਸ ਵਿਚ ਝੂਠ ਨਹੀਂ ਹੈ ਅਤੇ ਕਿਸੇ ਤਰ੍ਹਾਂ ਦੀ ਈਰਖਾ ਦ੍ਵੈਸ਼ ਦੀ ਮੈਲ ਵੀ ਨਹੀਂ ਹੈ)।

੮. ਜਿਸ ਨੂੰ ਇਹ ਗੱਲ ਸਮਝਾਉਂਦਾ ਹੈ ਉਸ ਨੂੰ (ਉਸ ਦੀ ਕਰਨੀ) ਸਭ ਚੰਗੀ ਲੱਗਦੀ ਹੈ।



੯. ਪ੍ਰਭੂ ਦਾ ਸਤਿ ਨਾਮ ਸੁਖਾਂ ਦੇ ਦੇਣ ਵਾਲਾ ਹੈ।

੧੦. ਗੁਰੂ ਜੀ ਕਹਿੰਦੇ ਹਨ ਇਹ ਸੱਚਾ ਵਿਸ਼ਵਾਸ ਗੁਰੂ ਤੋਂ ਪਾਈਦਾ ਹੈ।

ਭਾਵ ਅਰਥ – ਜਿਸ ਪ੍ਰਮਾਤਮਾ ਦਾ ਰੂਪ , ਅਸਥਾਨ, ਰਚਨਾ, ਅਤੇ ਇੱਛਾ ਸੱਤ ਹੈ, ਉਸ ਦਾ ਸੁਖਾਂ ਦੇ ਦੇਣ ਵਾਲਾ ਸੱਚਾ ਨਾਮ ਸਤਿਗੁਰੂ ਤੋਂ ਪਰਾਪਤ ਹੁੰਦਾ ਹੈ।

**੧. ਸਤਿ ਬਚਨ ਸਾਧੂ ਉਪਦੇਸ॥**
**੨. ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ॥**
**੩. ਸਤਿ ਨਿਰਤਿ ਬੂਝੈ ਜੇ ਕੋਇ॥**
**੪. ਨਾਮੁ ਜਪਤ ਤਾ ਕੀ ਗਤਿ ਹੋਇ॥**

**੫. ਆਪਿ ਸਤਿ ਕੀਆ ਸਭੁ ਸਤਿ॥**
**੬. ਆਪे ਜਾਨੈ ਅਪਨੀ ਮਿਤਿ ਗਤਿ॥**
**੭. ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ॥**
**੮. ਅਵਰ ਨ ਬੂਝਿ ਕਰਤ ਬੀਚਾਰੁ॥**
**੯. ਕਰਤੇ ਕੀ ਮਿਤਿ ਨ ਜਾਨੈ ਕੀਆ॥**
**੧੦. ਨਾਨਕ ਜੋ ਤਿਸੁ ਭਾਵੈ ਸੋ ਵਰਤੀਆ॥ ੭ ॥**

ਪਦ ਅਰਥ - ਸਤਿ ਨਿਰਤਿ = ਸੱਚਾ ਪਿਆਰ। ਮਿਤਿ ਗਤਿ = ਮਰਯਾਦਾ ਦੀ ਜੁਗਤੀ। ਮਿਤਿ = ਮਰਯਾਦਾ। ਕੀਆ = ਕੀਤਾ ਹੋਇਆ ਜੀਵ। ਵਰਤੀਆ = ਵਰਤਦਾ ਹੈ।



ਤੁਕ ਅਰਥ -

੧. ਸਾਧੂ ਦਾ ਉਪਦੇਸ਼ ਸੱਚੇ ਬਚਨ ਹਨ। ਅਰਥਾਤ ਸਾਧੂ ਦੇ ਉਪਦੇਸ਼ ਦੇ ਬਚਨ ਸੱਚੇ ਹਨ।
੨. ਉਹ ਪੁਰਸ਼ ਸੱਤ ਹਨ ਜਿਨ੍ਹਾਂ ਦੇ ਹਿਰਦੇ ਵਿਚ ਇਹ ਬਚਨ ਵੱਸੇ ਹਨ।
੩. ਜੇ ਕੋਈ ਸੱਚੇ ਪਿਆਰ ਨੂੰ ਸਮਝ ਲਵੇ।
੪. ਤਾਂ ਜਪ ਕਰਕੇ ਉਸ ਦੀ ਮੁਕਤੀ ਹੋ ਜਾਂਦੀ ਹੈ।
੫. ਪ੍ਰਭੂ ਆਪ ਸੱਤ ਹੈ, ਉਸ ਨੇ ਜੋ ਕੁਛ ਕੀਤਾ ਉਹ ਵੀ ਸੱਤ ਹੈ।
੬. ਉਹ ਆਪਣੀ ਮਰਯਾਦਾ ਦੀ ਯੁਕਤੀ ਨੂੰ ਆਪ ਹੀ ਜਾਣਦਾ ਹੈ।
੭. ਜਿਸ ਦੀ ਇਹ ਸ੍ਰਿਸ਼ਟੀ ਹੈ ਉਹੀ ਉਸ ਨੂੰ ਕਰਨ ਵਾਲਾ ਹੈ।
੮. ਹੋਰ ਕਿਸੇ ਤੋਂ ਪੁਛ ਕੇ (ਇਸ ਦੇ ਰਚਨ ਦੀ) ਸਲਾਹ ਨਹੀਂ ਕਰਦਾ।
੯. ਕਰਤੇ ਦੀ ਮਰਯਾਦਾ ਨੂੰ ਉਸ ਦਾ ਕੀਤਾ ਹੋਇਆ ਨਹੀਂ ਜਾਣ

ਸਕਦਾ। (ਅਰਥਾਤ ਰਚਨਹਾਰ ਪ੍ਰਮਾਤਮਾ ਦੇ ਨਿਯਮ ਮਰਯਾਦਾ ਨੂੰ ਉਸ ਦਾ ਕੀਤਾ ਹੋਇਆ ਜੀਵ ਨਹੀਂ ਜਾਣ ਸਕਦਾ ਜਿਵੇਂ - 'ਪਿਤਾ ਕਾ ਜਨਮੁ ਕਿ ਜਾਨੈ ਪੂਤੁ'॥

੧੦. ਗੁਰੂ ਜੀ ਫੁਰਮਾਉਂਦੇ ਹਨ, ਜੋ ਉਸ ਪ੍ਰਮਾਤਮਾ ਨੂੰ ਭਾਉਂਦਾ ਹੈ ਉਹੀ ਵਰਤਦਾ ਹੈ।

ਭਾਵ ਅਰਥ - ਜੇ ਕੋਈ ਸੱਚ ਨੂੰ ਸ਼ਰਧਾ ਪ੍ਰੇਮ ਨਾਲ ਸਮਝ ਲਵੇ ਤਾਂ ਫਿਰ ਉਹ ਨਾਮ ਜਪਣ ਲੱਗ ਪੈਂਦਾ ਹੈ, ਨਾਮ ਜਪਣ ਨਾਲ ਉਸ ਨੂੰ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਪ੍ਰਮਾਤਮਾ ਆਪਣੀ ਸ੍ਰਿਸ਼ਟੀ ਦੀ ਉਤਪਤੀ, ਪਾਲਣਾ ਤੇ ਨਾਸ ਕਰਨ ਦੀ ਮਰਯਾਦਾ ਨੂੰ ਆਪ ਹੀ ਜਾਣਦਾ ਹੈ। ਉਹ ਕਿਸੇ ਨਾਲ ਸਲਾਹ ਕਰਕੇ ਆਪਣੀ ਇਸ ਮਰਯਾਦਾ ਨੂੰ ਅਸਥਾਪਨ ਨਹੀਂ ਕਰਦਾ। ਉਸ ਦੇ ਮਨ ਭਾਉਂਦਾ ਹੀ ਸਭ ਕੁਛ ਹੁੰਦਾ ਹੈ।

"ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥" (ਜਪੁ ਜੀ)

## ੧. ਬਿਸਮਨ ਬਿਸਮ ਭਏ ਬਿਸਮਾਦ॥
## ੨. ਜਿਨਿ ਬੂਝਿਆ ਤਿਸੁ ਆਇਆ ਸ੍ਵਾਦ॥
## ੩. ਪ੍ਰਭ ਕੈ ਰੰਗਿ ਰਾਚਿ ਜਨ ਰਹੇ॥
## ੪. ਗੁਰ ਕੈ ਬਚਨਿ ਪਦਾਰਥ ਲਹੇ॥
## ੫. ਓਇ ਦਾਤੇ ਦੁਖ ਕਾਟਨਹਾਰ॥
## ੬. ਜਾ ਕੈ ਸੰਗਿ ਤਰੈ ਸੰਸਾਰ॥
## ੭. ਜਨ ਕਾ ਸੇਵਕੁ ਸੋ ਵਡਭਾਗੀ॥
## ੮. ਜਨ ਕੈ ਸੰਗਿ ਏਕ ਲਿਵ ਲਾਗੀ॥

**੯. ਗੁਨ ਗੋਬਿਦ ਕੀਰਤਨੁ ਜਨੁ ਗਾਵੈ॥**
**੧੦. ਗੁਰ ਪ੍ਰਸਾਦਿ ਨਾਨਕ ਫਲੁ ਪਾਵੈ॥੮॥੧੬॥**

ਪਦ ਅਰਥ - ਬਿਸਮਨ ਬਿਸਮ = ਹੈਰਾਨ ਤੋਂ ਹੈਰਾਨ। ਬਿਸਮਾਦ = ਹੈਰਾਨ, ਅਚਰਜ। ਲਹੇ = ਲੈਂਦਾ ਹੈ।

ਤੁਕ ਅਰਥ -

੧. ਹੈਰਾਨ ਤੋਂ ਹੈਰਾਨ ਹੋ ਕੇ ਅਸਚਰਜ ਰੂਪੀ ਹੋ ਗਏ (ਉਸ ਦੀ ਲੀਲ੍ਹਾ ਨੂੰ ਵੇਖ ਕੇ)।

੨. ਜਿਨ੍ਹਾਂ ਨੇ ਇਸ ਨੂੰ ਬੂਝ ਲਿਆ ਹੈ ਉਹਨਾਂ ਨੂੰ ਇਸ ਦਾ ਰਸ ਆਇਆ ਹੈ।

੩. ਉਹ ਐਸੇ ਪੁਰਸ਼ ਪ੍ਰਭੂ ਦੇ ਰੰਗ (ਪ੍ਰੇਮ) ਵਿਚ ਰਚ ਰਹੇ ਹਨ।

੪. ਉਹ ਗੁਰੂ ਦੇ ਬਚਨਾਂ ਦੁਆਰਾ ਨਾਮ ਪਦਾਰਥ ਨੂੰ ਲੈਂਦੇ ਹਨ।

੫. ਉਹ ਦਾਤੇ ਦੁਖਾਂ ਦਾ ਨਾਸ ਕਰਨ ਵਾਲੇ ਹੁੰਦੇ ਹਨ।

੬. ਜਿਨ੍ਹਾਂ ਦੀ ਸੰਗਤ ਨਾਲ ਤਰ ਜਾਂਦਾ ਹੈ।

੭. ਐਸੇ ਪੁਰਸ਼ਾਂ ਦਾ ਜੋ ਸੇਵਕ ਹੁੰਦਾ ਹੈ ਉਹ ਭਾਗਾਂ ਵਾਲਾ ਹੁੰਦਾ ਹੈ।

੮. ਐਸੇ ਪੁਰਸ਼ ਦੇ ਸੰਗ ਕਰਕੇ ਇਕ ਪ੍ਰਮਾਤਮਾ ਨਾਲ ਲਿਵ ਲੱਗਦੀ ਹੈ।

੯. ਜੋ ਪੁਰਸ਼ ਗੋਬਿੰਦ ਦੇ ਗੁਣਾਂ ਦਾ ਕੀਰਤਨ ਗਾਉਂਦਾ ਹੈ।

੧੦. ਗੁਰੂ ਦੀ ਕਿਰਪਾ ਨਾਲ ਉਹ ਮੁਕਤੀ ਫਲ ਪਾਉਂਦਾ ਹੈ।
ਗੁਰੂ ਜੀ ਐਸਾ ਉਚਾਰਨ ਕਰਦੇ ਹਨ।

ਭਾਵ ਅਰਥ - ਸੱਚ ਨੂੰ ਨਿਰਨੇ ਕਰਨ ਵਾਲੇ ਉਸ ਦੀ ਵਡਿਆਈ ਨੂੰ ਅਨੁਭਵ ਕਰਕੇ ਅਤਿਅੰਤ ਅਸਚਰਜ ਹੋਣ ਕਰਕੇ ਉਸ ਵਿਚ ਲੀਨ ਹੋ ਜਾਂਦੇ ਹਨ। ਇਸ ਅਨੰਦ ਰਸ ਨੂੰ ਪਾਣ ਕਰਕੇ ਉਹ ਮੁਕਤ ਹੋਏ ਹੋਏ

ਪੁਰਸ਼ ਦੂਜੇ ਪੁਰਸ਼ਾਂ ਦੇ ਦੁਖ ਵੀ ਦੂਰ ਕਰ ਦਿੰਦੇ ਹਨ।

# - ਸਤਾਰ੍ਹਵੀਂ ਅਸਟਪਦੀ -

## ਸਲੋਕੁ ॥

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥ ੧ ॥**

ਪਦ ਅਰਥ - ਆਦਿ = ਪਹਿਲਾਂ ਧੁੰਧੂਕਾਰ ਸਮੇਂ। ਜੁਗਾਦਿ = ਜੁਗ ਰਚਨਾਂ ਦੇ ਅਰੰਭ ਸਮੇਂ। ਹੈ ਭਿ = ਹੁਣ ਵੀ ਹੈ। ਹੋਸੀ ਭੀ = ਹੋਵੇਗਾ ਵੀ। ਸਚੁ = ਸਦਾ ਇਕ ਸਾਰ ਹੋਂਦ ਵਾਲਾ ਪ੍ਰਮਾਤਮਾ।

ਤੁਕ ਅਰਥ -

੧. ਪਹਿਲਾਂ ਵੀ ਸੱਚ ਸੀ, ਚਾਰ ਜੁਗਾਂ ਦੇ ਅਰੰਭ ਸਮੇਂ ਵੀ ਸੱਚ ਸੀ।
੨. ਹੁਣ ਵੀ ਸੱਚ ਹੈ, ਗੁਰੂ ਜੀ ਉਚਾਰਨ ਕਰਦੇ ਹਨ, ਅੱਗੇ ਨੂੰ ਵੀ ਸੱਚ ਹੀ ਹੋਵੇਗਾ।

ਭਾਵ ਅਰਥ - ਵਾਹਿਗੁਰੂ ਅਕਾਲ ਪੁਰੱਖ ਸਦਾ ਹੀ ਇਕਸਾਰ ਰਹਿਣ ਵਾਲਾ ਹੋਣ ਕਰਕੇ ਸੱਚ ਹੈ। ਜਦੋਂ ਧੁੰਧੂਕਾਰ ਸਮੇਂ ਜੁਗਾਂ ਦਾ ਅਰੰਭ ਨਹੀਂ ਸੀ ਉਸ ਸਮੇਂ ਵੀ, ਫਿਰ ਜਦ ਸ੍ਰਿਸ਼ਟੀ ਰਚਨਾ ਰਚ ਕੇ ਚਾਰ ਜੁਗਾਂ ਦਾ ਸਮੇਂ ਸੰਕੇਤ ਕੀਤਾ ਸੀ, ਉਸ ਸਮੇਂ ਵੀ ਪ੍ਰਮਾਤਮਾ ਦੀ ਹੋਂਦ ਸੀ। ਹੁਣ ਵੀ ਅਤੇ ਅਗੇ ਨੂੰ ਆਉਣ ਵਾਲੇ ਸਮੇਂ ਭਵਿੱਖਤ ਨੂੰ ਵੀ ਉਹੀ ਹੋਵੇਗਾ।

## ਅਸਟਪਦੀ ॥

**੧. ਚਰਨ ਸਤਿ ਸਤਿ ਪਰਸਨਹਾਰ ॥**
**੨. ਪੂਜਾ ਸਤਿ ਸਤਿ ਸੇਵਦਾਰ ॥**

੩. ਦਰਸਨੁ ਸਤਿ ਸਤਿ ਪੇਖਨਹਾਰ॥
੪. ਨਾਮੁ ਸਤਿ ਸਤਿ ਧਿਆਵਨਹਾਰ॥
੫. ਆਪਿ ਸਤਿ ਸਤਿ ਸਭ ਧਾਰੀ॥
੬. ਆਪੇ ਗੁਣ ਆਪੇ ਗੁਣਕਾਰੀ॥
੭. ਸਬਦੁ ਸਤਿ ਸਤਿ ਪ੍ਰਭੁ ਬਕਤਾ॥
੮. ਸੁਰਤਿ ਸਤਿ ਸਤਿ ਜਸੁ ਸੁਨਤਾ॥
੯. ਬੁਝਨਹਾਰ ਕਉ ਸਤਿ ਸਭ ਹੋਇ॥
੧੦. ਨਾਨਕ ਸਤਿ ਸਤਿ ਪ੍ਰਭੁ ਸੋਇ॥੧॥



ਪਦ ਅਰਥ - ਸਤਿ = ਸਦਾ ਥਿਰ ਰਹਿਣ ਵਾਲਾ, ਜਿਸ ਦਾ ਨਾਸ ਨਾ ਹੋਵੇ। ਪਰਸਨਹਾਰ = ਛੂਹਣ ਵਾਲੇ, ਪੂਜਣ ਵਾਲੇ। ਪੇਖਨਹਾਰ = ਵੇਖਣ ਵਾਲੇ। ਗੁਣਕਾਰੀ = ਗੁਣ ਕਰਨ ਵਾਲਾ। ਬਕਤਾ = ਉਚਾਰਨ ਕਰਨ ਵਾਲੇ। ਸੁਰਤਿ = ਧਿਆਨ।

ਤੁਕ ਅਰਥ -

੧. ਪ੍ਰਭੂ ਦੇ ਚਰਨ ਸਦਾ ਥਿਰ ਹਨ, ਉਨ੍ਹਾਂ ਨੂੰ ਪੂਜਣ ਵਾਲੇ ਵੀ ਨਿੱਤ ਹਨ।
੨. ਪ੍ਰਭੂ ਦੀ ਪੂਜਾ ਸੱਤ ਹੈ, ਪੂਜਾ ਕਰਨ ਵਾਲੇ ਵੀ ਸੱਤ ਹਨ।
੩. ਪ੍ਰਭੂ ਦਾ ਦਰਸ਼ਨ ਸੱਤ ਹੈ, ਦਰਸ਼ਨ ਵੇਖਣ ਵਾਲੇ ਵੀ ਸੱਤ ਹਨ।
੪. ਪ੍ਰਭੂ ਦਾ ਨਾਮ ਸੱਤ ਹੈ, ਉਸ ਨੂੰ ਧਿਆਵਨ ਵਾਲੇ ਵੀ ਸੱਤ ਹਨ।
੫. ਪ੍ਰਭੂ ਆਪ ਸੱਤ ਹੈ, ਅਤੇ ਉਸ ਦੀ ਧਾਰਨ ਕੀਤੀ ਹੋਈ ਸਾਰੀ ਸ੍ਰਿਸ਼ਟੀ ਵੀ ਸੱਤ ਹੈ।

੬. ਪ੍ਰਭੂ ਆਪ ਹੀ ਗੁਣ ਰੂਪ ਹੈ ਅਤੇ ਆਪ ਹੀ ਗੁਣਾਂ ਦੇ ਕਰਨ ਵਾਲਾ ਹੈ।

੭. ਸ਼ਬਦ ਸੱਤ ਹੈ ਉਸ ਨੂੰ ਉਚਾਰਨ ਵਾਲਾ ਵੀ ਸੱਤ ਹੈ।

੮. ਉਸ ਦਾ ਧਿਆਨ ਵੀ ਸੱਤ ਹੈ, ਉਸ ਦਾ ਜੱਸ ਸੁਣਨ ਵਾਲਾ ਵੀ ਸੱਤ ਹੈ।

੯. (ਪ੍ਰਭੂ ਦੀ ਮਾਇਆ ਨੂੰ) ਸਮਝ ਲੈਣ ਵਾਲੇ ਨੂੰ ਉਸ ਦਾ ਸਭ ਕੁਛ ਸੱਤ ਪ੍ਰਤੀਤ ਹੁੰਦਾ ਹੈ।

੧੦. ਗੁਰੂ ਜੀ ਕਹਿੰਦੇ ਹਨ, ਉਹ ਪ੍ਰਭੂ ਸਦਾ ਹੀ ਸਦਾ ਸੱਤ ਚਿੱਤ ਸਰੂਪ ਹੈ।

ਭਾਵ ਅਰਥ - ਪ੍ਰਮਾਤਮਾ ਦੇ ਚਰਨ ਪੂਜਾ ਦਰਸ਼ਨ, ਨਾਮ ਗੁਣ, ਸ਼ਬਦ (ਓਮ ਜੋ ਉਹਨੇ ਸਭ ਤੋਂ ਪਹਿਲਾਂ ਉਚਾਰਨ ਕੀਤਾ ਸੀ), ਧਿਆਨ ਅਤੇ ਪ੍ਰਭੂ ਆਪ ਸਦਾ ਥਿਰ ਹਨ। ਉਸ ਦੇ ਚਰਨਾਂ ਨੂੰ ਛੂਹਣ ਵਾਲੇ, ਪੂਜਾ ਕਰਨ ਵਾਲੇ, ਦਰਸ਼ਨ ਕਰਨ ਵਾਲੇ, ਨਾਮ ਜਪਣ ਵਾਲੇ, ਗੁਣ ਗਾਇਣ ਕਰਨ ਵਾਲੇ, ਸ਼ਬਦ ਦਾ ਉਚਾਰਨ ਕਰਨ ਵਾਲੇ, ਧਿਆਨ ਲੱਗਾਉਣ ਵਾਲੇ ਅਤੇ ਪ੍ਰਭੂ ਵਿਚ ਲੀਨ ਹੋਣ ਵਾਲੇ ਸਭ ਸਦਾ ਹੀ ਸਥਿਰ ਹਨ।



## ੧. ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥
## ੨. ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥
## ੩. ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥
## ੪. ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥
## ੫. ਭੈ ਤੇ ਨਿਰਭਉ ਹੋਇ ਬਸਾਨਾ ॥
## ੬. ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥

# ੭. ਬਸਤੁ ਮਾਹਿ ਲੇ ਬਸਤੁ ਗਡਾਈ॥
# ੮. ਤਾ ਕਉ ਭਿੰਨ ਨ ਕਹਨਾ ਜਾਈ॥
# ੯. ਬੂਝੈ ਬੂਝਨਹਾਰੁ ਬਿਬੇਕ॥
# ੧੦. ਨਾਰਾਇਨ ਮਿਲੇ ਨਾਨਕ ਏਕ॥੨॥

ਪਦ ਅਰਥ - ਮੂਲੁ = ਮੁੱਢ। ਬਸਾਨਾ = ਵੱਸਦਾ। ਬਸਤੁ = ਵਸਤੂ। ਗਡਾਈ = ਮੇਲ ਦਿਤੀ। ਬਿਬੇਕ = ਗਿਆਨ।

ਤੁਕ ਅਰਥ -

੧. ਸੱਤ ਸਰੂਪ ਪ੍ਰਭੂ ਨੂੰ ਜਿਸ ਨੇ ਹਿਰਦੇ ਵਿਚ ਮੰਨਿਆ ਹੈ।

੨. ਉਸ ਨੇ ਆਪ ਕਰਨ ਵਾਲੇ ਅਤੇ ਹੋਰਨਾਂ ਤੋਂ ਕਰਾਉਣ ਵਾਲੇ ਮੂਲ ਪ੍ਰਭੂ ਨੂੰ ਪਛਾਣ ਲਿਆ ਹੈ।



੩. ਜਿਸ ਦੇ ਹਿਰਦੇ ਵਿਚ ਪ੍ਰਭੂ ਦੀ ਸੱਤਾ ਦਾ ਵਿਸ਼ਵਾਸ ਆ ਗਿਆ ਹੈ।

੪. ਉਸ ਦੇ ਮਨ ਵਿਚ ਅਸਲੀਅਤ ਦਾ ਗਿਆਨ ਪ੍ਰਗਟ ਹੋ ਜਾਂਦਾ ਹੈ।

੫. ਉਹ ਪੁਰਸ਼ ਭੈ ਤੋਂ ਰਹਿਤ ਹੋ ਕੇ ਸੰਸਾਰ ਵਿਚ ਵੱਸਦਾ ਹੈ।

੬. ਜਿਸ ਤੋਂ ਪੈਦਾ ਹੋਇਆ ਸੀ, ਉਸ ਵਿਚ ਹੀ ਸਮਾ ਜਾਂਦਾ ਹੈ।

੭. ਜੇ ਇਕ ਵਸਤੂ ਵਿਚ ਦੂਜੀ ਵਸਤੂ ਮੇਲ ਦਿਤੀ ਜਾਵੇ।

੮. ਉਸ ਨੂੰ ਵਖਰੀ ਨਹੀਂ ਕਿਹਾ ਜਾ ਸਕਦਾ। (ਉਸ ਦਾ ਰੂਪ ਹੀ ਹੋ ਜਾਂਦੀ ਹੈ)।

੯. ਇਸ ਗਿਆਨ ਨੂੰ ਬੁੱਝਣ ਵਾਲਾ ਕੋਈ ਵਿਰਲਾ ਹੀ ਬੁੱਝਦਾ ਹੈ।

੧੦. ਗੁਰੂ ਜੀ ਕਹਿੰਦੇ ਹਨ - ਜੋ ਪ੍ਰਮਾਤਮਾ ਵਿਚ ਮਿਲ ਜਾਂਦੇ ਹਨ ਉਹ ਉਸ ਨਾਲ ਇਕ ਰੂਪ ਹੀ ਹੋ ਜਾਂਦੇ ਹਨ।

ਭਾਵ ਅਰਥ - ਪ੍ਰਮਾਤਮਾ ਤੇ ਸੱਤ ਸਰੂਪ ਨੂੰ, ਜੋ ਪਿਛਲੀ ਪਉੜੀ

ਵਿਚ ਕਥਨ ਕੀਤਾ ਹੈ ਜਿਸ ਨੇ ਹਿਰਦੇ ਵਿਚ ਨਿਸਚੇ ਕਰਕੇ ਧਾਰ ਲਿਆ ਹੈ ਉਸ ਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਜਿਸ ਨਾਲ ਉਹ ਜਨਮ ਮਰਨ ਦੇ ਡਰ ਤੋਂ ਨਿਰਭੈ ਹੋ ਜਾਂਦਾ ਹੈ। ਇਸ ਅਵਸਥਾ ਵਿਚ ਪਹੁੰਚ ਕੇ ਉਹ ਮਨੁੱਖ ਪ੍ਰਮਾਤਮਾ ਵਿਚ ਲੀਨ ਹੋ ਜਾਂਦਾ ਹੈ ਅਤੇ ਜਿਵੇਂ ਕਿਸੇ ਇਕ ਚੀਜ਼ ਵਿਚ ਉਸੀ ਕਿਸਮ ਦੀ ਕੋਈ ਦੂਜੀ ਚੀਜ਼ ਮਿਲ ਜਾਵੇ ਤਾਂ ਇਕ ਰੂਪ ਹੀ ਹੋ ਜਾਂਦੀ ਹੈ ਤਿਵੇਂ ਪ੍ਰਭੂ ਅਤੇ ਉਹ ਮਨੁੱਖ ਮਿਲ ਕੇ ਇਕ ਰੂਪ ਹੀ ਹੋ ਜਾਂਦੇ ਹਨ।

ਯਥਾ: –

"ਜਿਉ ਜਲ ਮਹਿ ਜਲੁ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥"

**੧. ਠਾਕੁਰ ਕਾ ਸੇਵਕੁ ਆਗਿਆਕਾਰੀ॥**
**੨. ਠਾਕੁਰ ਕਾ ਸੇਵਕੁ ਸਦਾ ਪੂਜਾਰੀ॥**
**੩. ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ॥**
**੪. ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ॥**
**੫. ਠਾਕੁਰ ਕਉ ਸੇਵਕੁ ਜਾਨੈ ਸੰਗਿ॥**
**੬. ਪ੍ਰਭ ਕਾ ਸੇਵਕੁ ਨਾਮ ਕੈ ਰੰਗਿ॥**
**੭. ਸੇਵਕ ਕਉ ਪ੍ਰਭ ਪਾਲਨਹਾਰਾ॥**
**੮. ਸੇਵਕ ਕੀ ਰਾਖੈ ਨਿਰੰਕਾਰਾ॥**
**੯. ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ॥**
**੧੦. ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ॥ ੩॥**

ਪਦ ਅਰਥ - ਆਗਿਆਕਾਰੀ = ਆਗਿਆ (ਹੁਕਮ) ਵਿਚ ਰਹਿਣ ਵਾਲਾ। ਪਰਤੀਤਿ = ਭਰੋਸਾ। ਸਮਾਰੈ = ਸਿਮਰਦਾ ਹੈ।

ਤੁਕ ਅਰਥ -

੧. ਪ੍ਰਭੂ ਦਾ ਸੇਵਕ ਪ੍ਰਭੂ ਦੀ ਆਗਿਆ ਵਿਚ ਰਹਿੰਦਾ ਹੈ।
੨. ਪ੍ਰਭੂ ਦਾ ਸੇਵਕ ਸਦਾ ਉਸ ਦੀ ਪੂਜਾ ਕਰਦਾ ਹੈ।
੩. ਪ੍ਰਭੂ ਦੇ ਸੇਵਕ ਨੂੰ ਮਨ ਵਿਚ ਪ੍ਰਭੂ ਦਾ ਭਰੋਸਾ (ਨਿਸਚਾ) ਹੁੰਦਾ ਹੈ।
੪. ਪ੍ਰਭੂ ਦੇ ਸੇਵਕ ਦੀ ਜੀਵਨ ਰੀਤੀ ਸ਼ੁੱਧ ਹੁੰਦੀ ਹੈ।
੫. ਸੇਵਕ ਪ੍ਰਭੂ ਨੂੰ ਆਪਣੇ ਨਾਲ ਹੀ ਜਾਣਦਾ ਹੈ।
੬. ਪ੍ਰਭੂ ਦਾ ਸੇਵਕ ਨਾਮ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ।
੭. ਸੇਵਕ ਨੂੰ ਪ੍ਰਭੂ ਪਾਲਣ ਵਾਲਾ ਹੁੰਦਾ ਹੈ।
੮. ਸੇਵਕ ਦੀ ਪ੍ਰਮਾਤਮਾ ਪੈਜ ਰੱਖਦਾ ਹੈ।
੯. ਉਹੀ ਸੇਵਕ ਹੈ ਜਿਸ ਉਤੇ ਪ੍ਰਭੂ ਕਿਰਪਾ ਕਰਦਾ ਹੈ।
੧੦. ਸਤਿਗੁਰੂ ਜੀ ਫੁਰਮਾਉਂਦੇ ਹਨ - ਐਸਾ ਸੇਵਕ ਸੁਆਸ ਸੁਆਸ ਪ੍ਰਭੂ ਨੂੰ ਸਿਮਰਦਾ ਹੈ।

ਭਾਵ ਅਰਥ - ਪ੍ਰਮੇਸ਼ਰ ਦੇ ਭਗਤ ਪ੍ਰਭੂ ਦੀ ਰਜ਼ਾ ਵਿਚ ਰਹਿੰਦੇ ਹਨ। ਉਹਨਾਂ ਦੀ ਪੈਜ ਪ੍ਰਮੇਸ਼ਰ ਆਪ ਰੱਖਦਾ ਹੈ। ਜਿਸ ਆਪਣੇ ਦਾਸ ਉਤੇ ਪ੍ਰਮੇਸ਼ਰ ਕਿਰਪਾ ਕਰਦਾ ਹੈ ਉਹ ਉਸ ਦਾ ਸੁਆਸ ਸੁਆਸ ਸਿਮਰਨ ਕਰਦਾ ਤੇ ਗੁਣ ਗਾਉਂਦਾ ਹੈ।

**੧. ਅਪੁਨੇ ਜਨ ਕਾ ਪਰਦਾ ਢਾਕੈ॥**
**੨. ਅਪਨੇ ਸੇਵਕ ਕੀ ਸਰਪਰ ਰਾਖੈ॥**
**੩. ਅਪਨੇ ਦਾਸ ਕਉ ਦੇਇ ਵਡਾਈ॥**

# ੪. ਅਪਨੇ ਸੇਵਕ ਕਉ ਨਾਮੁ ਜਪਾਈ॥
# ੫. ਅਪਨੇ ਸੇਵਕ ਕੀ ਆਪਿ ਪਤਿ ਰਾਖੈ॥
# ੬. ਤਾ ਕੀ ਗਤਿ ਮਿਤਿ ਕੋਇ ਨ ਲਾਖੈ॥
# ੭. ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ॥
# ੮. ਪ੍ਰਭ ਕੇ ਸੇਵਕ ਊਚ ਤੇ ਊਚੇ॥
# ੯. ਜੋ ਪ੍ਰਭਿ ਅਪਨੀ ਸੇਵਾ ਲਾਇਆ॥
# ੧੦. ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ॥ ੪ ॥

ਪਦ ਅਰਥ - ਸਰਪਰ = ਜ਼ਰੂਰ ਹੀ। ਲਾਖੈ = ਜਾਣਦਾ। ਪਹੂੰਚੈ = ਪਹੁੰਚਦਾ, ਅਪੜਦਾ। ਗਤਿ = ਅਵਸਥਾ, ਰੀਤੀ। ਮਿਤਿ = ਮਰਯਾਦਾ। ਗਤਿ ਮਿਤਿ = ਗਿਣਤੀ ਮਿਣਤੀ।



ਤੁਕ ਅਰਥ -

੧. ਪ੍ਰਭੂ ਆਪਣੇ ਦਾਸ ਦਾ ਪੜਦਾ ਢੱਕਦਾ ਹੈ।

੨. ਆਪਣੇ ਦਾਸ ਦੀ ਜ਼ਰੂਰ ਹੀ (ਪੈਜ) ਰੱਖਦਾ ਹੈ।

੩. ਆਪਣੇ ਦਾਸ ਨੂੰ ਪ੍ਰਭੂ ਵਡਿਆਈ ਦੇਂਦਾ ਹੈ।

੪. ਆਪਣੇ ਸੇਵਕ ਤੋਂ ਨਾਮ ਜਪਾਉਂਦਾ ਹੈ।

੫. ਆਪਣੇ ਸੇਵਕ ਦੀ ਆਪ ਇੱਜ਼ਤ ਰੱਖਦਾ ਹੈ।

੬. ਉਸ ਦੀ ਗਿਣਤੀ ਮਿਣਤੀ ਨੂੰ ਕੋਈ ਨਹੀਂ ਜਾਣਦਾ।

੭. ਪ੍ਰਭੂ ਦੇ ਸੇਵਕ ਨੂੰ ਕੋਈ ਨਹੀਂ ਅੱਪੜਦਾ (ਅਰਥਾਤ ਪ੍ਰਭੂ ਦੇ ਸੇਵਕ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ)।

੮. ਪ੍ਰਭੂ ਦੇ ਦਾਸ ਉਚਿਆਂ ਤੋਂ ਉਚੇ ਹਨ।

੯. ਜਿਸ ਸੇਵਕ ਨੂੰ ਪ੍ਰਭੂ ਨੇ ਆਪਣੀ ਸੇਵਾ ਵਿਚ ਲਾ ਲਿਆ ਹੈ।

੧੦. ਸਤਿਗੁਰੂ ਜੀ ਫੁਰਮਾਉਂਦੇ ਹਨ - ਉਹ ਸੇਵਕ ਦਸਾਂ ਦਿਸ਼ਾਂ ਵਿਚ ਪ੍ਰਗਟ ਹੋ ਜਾਂਦਾ ਹੈ।

ਭਾਵ ਅਰਥ - ਪਰਮੇਸ਼ਰ ਆਪਣੇ ਪਿਆਰਿਆਂ ਦਾ ਸਦਾ ਸਹਾਈ ਹੁੰਦਾ ਹੈ ਅਤੇ ਉਨ੍ਹਾਂ ਦੀ ਹਰ ਸਮੇਂ ਪੈਜ ਰੱਖਦਾ ਹੈ।

ਅੰਤਰਾ - ਅਪਨੇ ਸੇਵਕ ਕੀ ਆਪਿ ਪਤਿ ਰਾਖੈ॥

ਜੈਸਾ ਕਿ - ਭਗਤ ਕਬੀਰ ਜੀ ਦਾ ਯੱਗ ਪ੍ਰਭੂ ਨੇ ਆਪ ਹੀ ਭਗਤ ਜੀ ਦਾ ਰੂਪ ਧਾਰਨ ਕਰਕੇ ਸੰਪੂਰਨ ਕੀਤਾ ਅਤੇ ਭਗਤ ਜੀ ਦੀ ਪੈਜ ਰੱਖੀ ਸੀ।

ਇਕ ਵੇਰ ਕਾਂਸ਼ੀ ਦੇ ਪੰਡਤਾਂ ਤੇ ਮੌਲਵੀਆਂ ਨੇ ਕਬੀਰ ਸਾਹਿਬ ਨਾਲ ਈਰੱਖਾ ਕਰਕੇ ਉਹਨਾਂ ਦੀ ਬਦਨਾਮੀ ਕਰਨ ਵਾਸਤੇ ਕਬੀਰ ਸਾਹਿਬ ਵਲੋਂ ਦੂਰ ਦੂਰ ਨਿਉਤੇ ਭੇਜ ਦਿਤੇ ਕਿ ਫਲਾਣੇ ਦਿਨ ਭਗਤ ਜੀ ਯੱਗ ਕਰ ਰਹੇ ਹਨ, ਤੁਸੀਂ ਜ਼ਰੂਰ ਦਰਸ਼ਨ ਦੇ ਕੇ ਯੱਗ ਸੰਪੂਰਨ ਕਰਨਾ। ਉਪ੍ਰੰਤ ਯੱਗ ਦਾ ਮਿਥਿਆ ਹੋਇਆ ਦਿਨ ਆਇਆ ਤਾਂ ਸੰਤ ਮਹਾਤਮਾਂ ਕਬੀਰ ਜੀ ਦੇ ਘਰ ਆਉਣੇ ਆਰੰਭ ਹੋ ਗਏ। ਕਬੀਰ ਜੀ ਇਸ ਗੱਲ ਨੂੰ ਵੇਖ ਕੇ ਸ਼ਹਿਰੋਂ ਬਾਹਰ ਛੁਪ ਕਰਕੇ ਭਜਨ ਸਿਮਰਨ ਕਰਨ ਲੱਗ ਪਏ। ਕਿਉਂਕਿ ਉਨ੍ਹਾਂ ਪਾਸ ਨਾ ਮਾਇਆ ਸੀ ਜਿਸ ਨਾਲ ਉਹ ਯੱਗ ਕਰਦੇ ਅਤੇ ਨਾ ਉਹਨਾਂ ਨੂੰ ਯੱਗ ਦਾ ਪਤਾ ਸੀ ਜਿਸ ਦੀ ਉਹਨਾਂ ਤਿਆਰੀ ਕੀਤੀ ਹੁੰਦੀ। ਉਹ ਤਾਂ ਈਰੱਖਾ ਵਾਦੀਆਂ ਦੇ ਪ੍ਰਾਪੇਗੰਡੇ ਦੇ ਸ਼ਿਕਾਰ ਹੋਏ ਸਨ। ਇਸ ਵਾਸਤੇ ਉਹ ਘਬਰਾ ਕੇ ਬਾਹਰ ਜਾ ਲੁਕੇ। ਉਧਰੋਂ ਭਗਤ ਵਛਲ ਪ੍ਰਮੇਸ਼ਰ ਨੇ ਵੇਖਿਆ ਕਿ ਜੇ ਹੁਣ ਯੱਗ ਨਾ ਕੀਤਾ ਗਿਆ ਤਾਂ ਕਬੀਰ ਜੀ ਦੀ ਦੂਰ ਦੂਰ ਦੇਸਾਂ ਵਿਚ ਬਦਨਾਮੀ ਹੋ ਜਾਵੇਗੀ ਕਿ ਜੁਲਾਹੇ ਦਾ ਜੁਲਾਹਾ ਹੀ ਰਿਹਾ, ਮਹਾਂ ਪੁਰਸ਼ ਮਹਾਤਮਾ ਨਾਲ ਮਸ਼ਕਰੀ ਕਰਕੇ ਛੁਬਣ ਲੱਗਾ ਹੈ,

ਯਥਾ: - ਸੰਤਨ ਸੇਤੀ ਮਸ਼ਕਰੀ ਕੁਲ ਡੋਬਣ ਕੀ ਰੀਤ॥

ਸੋ ਪ੍ਰਭੂ ਨੇ ਆਪ ਕਬੀਰ ਜੀ ਦਾ ਰੂਪ ਧਾਰਕੇ ਬੜਾ ਭਾਰਾ ਯੱਗ ਕੀਤਾ। ਸਭ ਨੂੰ ਛੱਤੀ ਪ੍ਰਕਾਰ ਦੇ ਭੋਜਨ ਛਕਾਏ, ਸੁੰਦਰ ਪੁਸ਼ਾਕੇ ਪਹਿਨਣ ਨੂੰ ਦਿਤੇ ਅਤੇ ਮਾਇਆ ਦੱਛਣਾਂ ਦੇ ਕੇ ਵਿਦਾ ਕੀਤਾ। ਜਦ ਇਸ ਤਰ੍ਹਾਂ ਹਰ ਪ੍ਰਕਾਰ ਤ੍ਰਿਪਤ ਹੋ ਕੇ ਲੋਕ ਧੰਨ ਕਬੀਰ ਧੰਨ ਕਬੀਰ ਕਹਿੰਦੇ ਵਾਪਸ ਆਪਣੇ ਅਸਥਾਨਾਂ ਨੂੰ ਜਾ ਰਹੇ ਸਨ ਤਾਂ ਕਬੀਰ ਜੀ ਸੁਣ ਕੇ ਬੜੇ ਅਸਚਰਜ ਹੋਏ ਕਿ ਮੈਂ ਤਾਂ ਏਥੇ ਲੁਕਿਆ ਬੈਠਾ ਹਾਂ ਤੇ ਇਹ ਧੰਨ ਕਬੀਰ ਕਿਸ ਗੱਲ ਦੀ ਕਰ ਰਹੇ ਹਨ? ਪਰ ਜਦ ਕਬੀਰ ਜੀ ਨੂੰ ਘਰ ਆਣ ਕੇ ਸਾਰੀ ਗੱਲ ਦਾ ਪਤਾ ਲੱਗਾ ਤਦ ਆਪ ਜੀ ਨੇ ਪ੍ਰਮੇਸ਼ਰ ਦੇ ਧੰਨਵਾਦ ਵਜੋਂ ਇਹ ਸਲੋਕ ਉਚਾਰਨ ਕੀਤਾ: -

ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥
(ਪੰਨਾ ੧੩੬੭)



ਸੋ ਇਸ ਤਰ੍ਹਾਂ ਪ੍ਰਮਾਤਮਾ ਨੇ ਆਪਣੇ ਭਗਤ ਦੀ ਪੈਜ ਰੱਖ ਕੇ ਉਸ ਨੂੰ ਪ੍ਰਗਟ ਕਰ ਦਿੱਤਾ। ਗੁਰੂ ਜੀ ਫੁਰਮਾਉਂਦੇ ਹਨ: -

"ਅਪਨੇ ਸੇਵਕ ਕੀ ਆਪੇ ਰਾਖੈ ਪ੍ਰਭ ਮੇਰੇ ਕੋ ਵਡ ਪਰਤਾਪੁ॥"
(ਪੰਨਾ ੮੨੫)

**੧. ਨੀਕੀ ਕੀਰੀ ਮਹਿ ਕਲ ਰਾਖੈ॥**
**੨. ਭਸਮ ਕਰੈ ਲਸਕਰ ਕੋਟਿ ਲਾਖੈ॥**
**੩. ਜਿਸ ਕਾ ਸਾਸੁ ਨ ਕਾਢਤ ਆਪਿ॥**
**੪. ਤਾ ਕਉ ਰਾਖਤ ਦੇ ਕਰਿ ਹਾਥ॥**

# ੫. ਮਾਨਸ ਜਤਨ ਕਰਤ ਬਹੁ ਭਾਤਿ॥
# ੬. ਤਿਸ ਕੇ ਕਰਤਬ ਬਿਰਥੇ ਜਾਤਿ॥
# ੭. ਮਾਰੈ ਨ ਰਾਖੈ ਅਵਰੁ ਨ ਕੋਇ॥
# ੮. ਸਰਬ ਜੀਆ ਕਾ ਰਾਖਾ ਸੋਇ॥
# ੯. ਕਾਹੇ ਸੋਚ ਕਰਹਿ ਰੇ ਪ੍ਰਾਣੀ॥
# ੧੦. ਜਪਿ ਨਾਨਕ ਪ੍ਰਭ ਅਲਖ ਵਿਡਾਣੀ॥੫॥

ਪਦ ਅਰਥ - ਨੀਕੀ = ਨਿੱਕੀ, ਛੋਟੀ। ਕੀਰੀ = ਕੀੜੀ। ਕਲ = ਸ਼ਕਤੀ। ਕੋਟਿ = ਕਰੋੜਾਂ। ਲਾਖੈ = ਲਖਾਂ। ਜਾਤਿ = ਜਾਂਦੇ ਹਨ। ਅਲਖ = ਨਾ ਜਾਣਿਆਂ ਜਾਣ ਵਾਲਾ। ਵਿਡਾਣੀ = ਅਸਚਰਜ ਰੂਪ।



ਤੁਕ ਅਰਥ -

੧. ਜੇ ਨਿਕੀ ਕੀੜੀ ਵਿਚ ਸ਼ਕਤੀ ਰੱਖ ਦੇਵੇ।

੨. ਤਾਂ ਕਰੋੜਾਂ ਤੇ ਲੱਖਾਂ ਲਸ਼ਕਰਾਂ ਨੂੰ ਸੁਆਹ ਕਰ ਦੇਂਦੀ ਹੈ।

੩. ਜਿਸ ਦਾ ਸੁਆਸ ਪ੍ਰਭੂ ਆਪ ਨਹੀਂ ਕੱਢਦਾ।

੪. ਉਸ ਨੂੰ ਹੱਥ ਦੇ ਕੇ ਰੱਖ ਲੈਂਦਾ ਹੈ।

੫. ਮਨੁੱਖ ਕਈ ਪ੍ਰਕਾਰ ਦੇ ਜਤਨ ਕਰਦਾ ਹੈ।

੬. ਪਰ ਉਸਦੇ ਕਰਤਬ, ਵਿਅਰਥ ਜਾਂਦੇ ਹਨ (ਜੇ ਪ੍ਰਭੂ ਸਹਾਈ ਨਾ ਹੋਵੇ ਤਾਂ)।

੭. ਹੋਰ ਕੋਈ (ਪ੍ਰਭੂ ਤੋਂ ਬਿਨਾਂ) ਨਾ ਕੋਈ ਮਾਰ ਸਕਦਾ ਹੈ ਅਤੇ ਨਾ ਕੋਈ ਰੱਖ ਸਕਦਾ ਹੈ।

੮. ਸਾਰੇ ਜੀਵਾਂ ਦਾ ਉਹ ਪ੍ਰਭੂ ਆਪ ਰੱਖਵਾਲਾ ਹੈ।

੯. ਹੇ ਪ੍ਰਾਣੀ! ਸੋਚਾਂ ਕਿਸ ਲਈ ਕਰਦਾ ਹੈਂ?

੧੦. ਸਤਿਗੁਰੂ ਜੀ ਕਹਿੰਦੇ ਹਨ - ਤੂੰ ਕੇਵਲ ਅਲਖ ਤੇ ਅਸਚਰਜ ਪ੍ਰਭੂ ਦਾ ਸਿਮਰਨ ਕਰਦਾ ਰਹੋ।

ਭਾਵ ਅਰਥ - ਪ੍ਰਮਾਤਮਾ ਜਿਸ ਨੂੰ ਤਾਕਤ ਦੇਣੀ ਚਾਹੇ ਦੇ ਸਕਦਾ ਹੈ ਅਤੇ ਜਿਸ ਨੂੰ ਬਲਹੀਨ ਕਰਨਾ ਚਾਹੇ ਉਸ ਨੂੰ ਬਲਹੀਨ ਕਰ ਦੇਂਦਾ ਹੈ। ਯਥਾ -

ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ॥

(ਵਾਰ ਮਾਝ ਮ: ੧, ਪੰਨਾ ੧੪੪)

ਤਥਾ - ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥

(ਬਿ: ਮ: ੯, ਪੰਨਾ ੫੩੭)



ਤਾਂ ਤੇ ਪੁਰਸ਼ ਨੂੰ ਸਭ ਸੋਚਾਂ ਵੀਚਾਰਾਂ ਨੂੰ ਛੱਡ ਕੇ ਰਾਤ ਦਿਨ ਦਸਾਂ ਨੌਂਹਾਂ ਦੀ ਕਿਰਤ ਕਰਦੇ ਹੋਏ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ।

**੧. ਬਾਰੰ ਬਾਰ ਬਾਰ ਪ੍ਰਭੁ ਜਪੀਐ ॥**
**੨. ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥**
**੩. ਨਾਮ ਰਤਨੁ ਜਿਨਿ ਗੁਰਮੁਖਿ ਪਾਇਆ ॥**
**੪. ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ ॥**
**੫. ਨਾਮੁ ਧਨੁ ਨਾਮੋ ਰੂਪੁ ਰੰਗੁ ॥**
**੬. ਨਾਮੋ ਸੁਖੁ ਹਰਿ ਨਾਮ ਕਾ ਸੰਗੁ ॥**
**੭. ਨਾਮ ਰਸਿ ਜੋ ਜਨ ਤ੍ਰਿਪਤਾਨੇ ॥**

## ੮. ਮਨ ਤਨ ਨਾਮਹਿ ਨਾਮਿ ਸਮਾਨੇ॥
## ੯. ਊਠਤ ਬੈਠਤ ਸੋਵਤ ਨਾਮ॥
## ੧੦. ਕਹੁ ਨਾਨਕ ਜਨ ਕੈ ਸਦ ਕਾਮ॥੬॥

ਪਦ ਅਰਥ - ਧ੍ਰਪੀਐ = ਤ੍ਰਿਪਤ ਕਰੀਏ। ਦ੍ਰਿਸਟਾਇਆ = ਦਿਸਿਆ। ਤ੍ਰਿਪਤਾਨੇ = ਰਜੇ ਹਨ।

ਤੁਕ ਅਰਥ -

੧. ਵਾਰ ਵਾਰ ਘੜੀ ਮੁੜੀ ਪ੍ਰਭੂ ਦਾ ਸਿਮਰਨ ਕਰੀਏ।
੨. ਇਸ ਸਿਮਰਨ ਰੂਪੀ ਅੰਮ੍ਰਿਤ ਨੂੰ ਪੀ ਕੇ ਇਸ ਮਨ ਤੇ ਤਨ ਨੂੰ ਤ੍ਰਿਪਤ ਕਰੀਏ।
੩. ਜਿਸ ਗੁਰਮੁਖ ਨੇ ਨਾਮ ਰੂਪੀ ਰਤਨ ਪਰਾਪਤ ਕੀਤਾ ਹੈ।
੪. ਉਸ ਨੂੰ ਕੁਛ ਨਹੀਂ ਦਿਸਦਾ (ਪ੍ਰਭੂ ਤੋਂ ਬਿਨਾਂ)।
੫. ਉਸ ਦਾ ਨਾਮ ਹੀ ਧਨ ਹੈ ਤੇ ਨਾਮ ਹੀ ਉਸ ਦਾ ਰੰਗ ਰੂਪ ਹੈ।
੬. ਨਾਮ ਹੀ ਉਸ ਦਾ ਸੁਖ ਹੈ ਅਤੇ ਨਾਮ ਉਸ ਦਾ ਸਾਥੀ ਹੁੰਦਾ ਹੈ।
੭. ਨਾਮ ਦੇ ਰਸ ਵਿਚ ਜੋ ਪੁਰਸ਼ ਰੱਜੇ ਹਨ।
੮. ਉਨ੍ਹਾਂ ਦੇ ਮਨ ਤੇ ਤਨ ਨਾਮ ਵਿਚ ਸਮਾ ਗਏ ਹਨ।
੯. ਉਹ ਉਠਦੇ ਬੈਠਦੇ ਨਾਮ ਹੀ ਜਪਦੇ ਹਨ।
੧੦. ਸਤਿਗੁਰੂ ਜੀ ਫੁਰਮਾਉਂਦੇ ਹਨ, ਉਹਨਾਂ ਪੁਰਸ਼ਾਂ ਦਾ ਸਦਾ ਇਹੋ (ਨਾਮ ਜਪਣਾ) ਹੀ ਕੰਮ ਹੁੰਦਾ ਹੈ।

ਭਾਵ ਅਰਥ - ਪ੍ਰਮਾਤਮਾ ਦਾ ਨਾਮ ਸਦਾ ਹੀ ਸੁਆਸ ਸੁਆਸ ਨਾਲ ਜਪਣਾ ਚਾਹੀਦਾ ਹੈ। ਨਾਮ ਦੇ ਲੱਗਾਤਾਰ ਜਪਣ ਕਰਕੇ ਪੁਰਸ਼ ਦਾ ਮਨ ਤਨ ਸੰਸਾਰਕ ਪਦਾਰਥਾਂ ਵਲੋਂ ਰੱਜ ਜਾਂਦਾ ਹੈ ਅਤੇ ਉਹਨਾਂ ਦਾ ਮਨ ਸ਼ਾਂਤ ਰਹਿੰਦਾ ਹੈ। ਐਸੇ ਪੁਰਸ਼ ਨਾਮ ਤੋਂ ਬਿਨਾਂ ਹੋਰ ਕਿਸੇ ਦਾ ਆਸਰਾ

ਨਾ ਰੱਖਦੇ ਹੋਏ ਨਾਮ ਵਿਚ ਹੀ ਰਹਿੰਦੇ ਹਨ।

੧. ਬੋਲਹੁ ਜਸੁ ਜਿਹਬਾ ਦਿਨੁ ਰਾਤਿ॥
੨. ਪ੍ਰਭਿ ਅਪਨੈ ਜਨ ਕੀਨੀ ਦਾਤਿ॥
੩. ਕਰਹਿ ਭਗਤਿ ਆਤਮ ਕੈ ਚਾਇ॥
੪. ਪ੍ਰਭ ਅਪਨੇ ਸਿਉ ਰਹਹਿ ਸਮਾਇ॥
੫. ਜੋ ਹੋਆ ਹੋਵਤ ਸੋ ਜਾਨੈ॥
੬. ਪ੍ਰਭ ਅਪਨੇ ਕਾ ਹੁਕਮੁ ਪਛਾਨੈ॥
੭. ਤਿਸ ਕੀ ਮਹਿਮਾ ਕਉਨ ਬਖਾਨਉ॥
੮. ਤਿਸ ਕਾ ਗੁਨੁ ਕਹਿ ਏਕ ਨ ਜਾਨਉ॥
੯. ਆਠ ਪਹਰ ਪ੍ਰਭ ਬਸਹਿ ਹਜੂਰੇ॥
੧੦. ਕਹੁ ਨਾਨਕ ਸੇਈ ਜਨ ਪੂਰੇ॥ ੭॥



ਪਦ ਅਰਥ - ਚਾਇ = ਚਾਅ ਨਾਲ। ਜਾਨਉ = ਜਾਣਦਾ।

ਤੁਕ ਅਰਥ -

੧. ਹੇ ਭਾਈ! ਪ੍ਰਭੂ ਦਾ ਜੱਸ ਜੀਭ ਨਾਲ ਰਾਤ ਦਿਨ ਉਚਾਰਨ ਕਰੋ।

੨. ਆਪਣੇ ਦਾਸਾਂ ਨੂੰ ਪ੍ਰਭੂ ਨੇ ਇਹ (ਨਾਮ ਜਪਣ ਦੀ) ਬਖਸ਼ਸ਼ ਕੀਤੀ ਹੈ।

੩. (ਪ੍ਰਭੂ ਦੇ ਦਾਸ) ਆਪਣੇ ਅੰਦਰਲੇ ਚਾਅ ਨਾਲ ਭਗਤੀ ਕਰਦੇ ਹਨ।

੪. ਆਪਣੇ ਮਾਲਕ ਨਾਲ ਸਮਾਏ ਰਹਿੰਦੇ ਹਨ।

੫. ਜੋ ਕੁਛ ਹੈ ਉਸ ਨੂੰ ਪ੍ਰਭੂ ਵਲੋਂ ਹੀ ਹੋ ਰਿਹਾ ਜਾਣਦੇ ਹਨ।

੬. ਉਸ ਨੂੰ ਆਪਣੇ ਪ੍ਰਭੂ ਦਾ ਹੁਕਮ ਪਛਾਣਦੇ ਹਨ।

੭. ਉਸ (ਐਸੇ ਸੇਵਕ) ਦੀ ਮੈਂ ਕਿਹੜੀ ਮਹਿਮਾ ਕਥਨ ਕਰਾਂ। (ਅਰਥਾਤ ਉਹ ਸੇਵਕ ਬਹੁਤ ਹੀ ਮਹਿਮਾਂ ਦੇ ਯੋਗ ਹੈ)।

੮. ਉਸ ਦਾ ਇਕ ਗੁਣ ਵੀ ਮੈਂ ਕਹਿਣਾ ਨਹੀਂ ਜਾਣਦਾ। (ਕਥਨੰ ਨਹੀਂ ਕਰ ਸਕਦਾ)।

੯. ਜੋ ਸੇਵਕ ਅਠੇ ਪਹਿਰ ਪ੍ਰਭੂ ਦੇ ਹਜ਼ੂਰ ਵੱਸਦੇ ਹਨ।

੧੦. ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਉਹੀ ਪੂਰਨ ਪੁਰਸ਼ ਹਨ।

ਭਾਵ ਅਰਥ - ਜਿਹੜੇ ਪੁਰਸ਼ ਅਠੇ ਪਹਿਰ ਸੁਆਸ ਸੁਆਸ ਪ੍ਰੇਮ ਤੇ ਸ਼ਰਧਾ ਨਾਲ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਉਤੇ ਜੋ ਕੁਛ ਚੰਗਾ ਮੰਦਾ ਵਾਪਰੇ ਉਸ ਨੂੰ ਉਹ ਪ੍ਰਭੂ ਦਾ ਹੁਕਮ ਜਾਣਕੇ ਪ੍ਰਸੰਨਤਾ ਨਾਲ ਸਵੀਕਾਰ ਕਰਦੇ ਹਨ। ਇਹ ਲੱਛਣ ਪ੍ਰੇਮਾ ਭਗਤੀ ਵਾਲੇ ਪੁਰਸ਼ਾਂ ਦੇ ਹਨ ਜੋ ਕਥਨ ਨਹੀਂ ਕੀਤਾ ਜਾ ਸਕਦੇ। ਐਸੇ ਪੁਰਸ਼ ਸਦਾ ਹੀ ਪ੍ਰਭੂ ਦੇ ਸਿਮਰਨ ਵਿਚ ਆਪਣਾ ਜੀਵਨ ਬਤੀਤ ਕਰਦੇ ਹਨ।



**੧. ਮਨ ਮੇਰੇ ਤਿਨ ਕੀ ਓਟ ਲੇਹਿ॥**

**੨. ਮਨੁ ਤਨੁ ਅਪਨਾ ਤਿਨ ਜਨ ਦੇਹਿ॥**

**੩. ਜਿਨਿ ਜਨਿ ਅਪਨਾ ਪ੍ਰਭੂ ਪਛਾਤਾ॥**

**੪. ਸੋ ਜਨੁ ਸਰਬ ਥੋਕ ਕਾ ਦਾਤਾ॥**

**੫. ਤਿਸ ਕੀ ਸਰਨਿ ਸਰਬ ਸੁਖ ਪਾਵਹਿ॥**

**੬. ਤਿਸ ਕੈ ਦਰਸਿ ਸਭ ਪਾਪ ਮਿਟਾਵਹਿ॥**

**੭. ਅਵਰ ਸਿਆਨਪ ਸਗਲੀ ਛਾਡੁ॥**

# ੮. ਤਿਸੁ ਜਨ ਕੀ ਤੂ ਸੇਵਾ ਲਾਗੁ॥
# ੯. ਆਵਨੁ ਜਾਨੁ ਨ ਹੋਵੀ ਤੇਰਾ॥
# ੧੦. ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ॥ ੮ ॥ ੧੭ ॥

ਪਦ ਅਰਥ - ਓਟ = ਆਸਰਾ। ਥੋਕ = ਪਦਾਰਥਾਂ ਦਾ। ਅਵਰ = ਹੋਰ। ਸਦ = ਸਦਾ ਹੀ। ਆਵਣ = ਆਉਣਾ, ਜੰਮਣਾ। ਜਾਨੁ = ਜਾਣਾ, ਮਰਨਾ।

ਤੁਕ ਅਰਥ -

੧. ਹੇ ਮੇਰੇ ਮਨ! ਤੂੰ ਉਨ੍ਹਾਂ ਨੂੰ (ਜੋ ਪਿਛਲੀ ਪਉੜੀ ਵਿਚ ਨਾਮ ਜਪਣ ਵਾਲੇ ਭਗਤ ਦਸੇ ਹਨ)।
੨. ਆਪਣਾ ਸਰੀਰ ਤੇ ਮਨ ਉਨ੍ਹਾਂ ਪੁਰਸ਼ਾਂ ਨੂੰ ਦੇ ਦੇਹ।
੩. ਜਿਸ ਪੁਰਸ਼ ਨੇ ਆਪਣੇ ਮਾਲਕ ਨੂੰ ਪਛਾਣਿਆ ਹੈ।
੪. ਉਹ ਪੁਰਸ਼ ਸਭ ਪਦਾਰਥਾਂ ਦੇ ਦੇਣ ਵਾਲਾ ਹੈ।
੫. ਉਸ ਦੀ ਸ਼ਰਨ ਵਿਚ ਪੈ ਕੇ ਤੂੰ ਸਾਰੇ ਸੁਖ ਪ੍ਰਾਪਤ ਕਰ ਲਵੇਂਗਾ।
੬. ਉਸ ਦੇ ਦਰਸ਼ਨ ਕਰਕੇ ਸਭ ਪਾਪ ਮਿਟ ਜਾਂਦੇ ਹਨ।
੭. ਹੋਰ ਸਾਰੀਆਂ ਚਤੁਰਾਈਆਂ ਛੱਡ ਦੇਹ।
੮. ਉਨ੍ਹਾਂ ਪੁਰਸ਼ਾਂ ਦੀ ਤੂੰ ਸੇਵਾ ਵਿਚ ਲੱਗ ਜਾਹ।
੯. ਫਿਰ ਤੇਰਾ (ਜੰਮਣਾ ਮਰਨਾ) ਨਹੀਂ ਹੋਵੇਗਾ।
੧੦. ਸਤਿਗੁਰੂ ਜੀ ਕਹਿੰਦੇ ਹਨ, ਉਸ ਐਸੇ ਪੁਰਸ਼ ਦੇ ਸਦਾ ਪੈਰ ਪੂਜੋ।

ਭਾਵ ਅਰਥ - ਜਿਹੜੇ ਪੁਰਸ਼ਾਂ ਨੇ ਆਪਣੇ ਸੁਆਮੀ ਨੂੰ ਪਛਾਣ ਲਿਆ ਹੈ ਉਹ ਅੱਠੋ ਪਹਿਰ ਉਸ ਦੀ ਹਜ਼ੂਰੀ ਵਿਚ ਵਸਦੇ ਹਨ ਤੇ ਸੁਆਸ ਸੁਆਸ ਉਸ ਦਾ ਸਿਮਰਨ ਕਰਦੇ ਹਨ। ਉਨ੍ਹਾਂ ਦੀ ਸ਼ਰਨ ਵਿਚ ਪਿਆਂ ਸਾਰੇ ਪਦਾਰਥਾ ਅਤੇ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਉਹਨਾਂ ਦੇ

ਉਪਦੇਸ਼ ਹਿਰਦੇ ਵਿਚ ਧਾਰਨ ਕਰਨ ਕਰਕੇ ਜੀਵ ਜੰਮਣ ਮਰਨ ਦੇ ਬੰਧਨਾਂ ਤੋਂ ਛੁਟ ਜਾਂਦਾ ਹੈ।

## - ਅਠਾਰ੍ਹਵੀਂ ਅਸਟਪਦੀ -

## ਸਲੋਕੁ ॥

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥**
**ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥ ੧ ॥**

ਪਦ ਅਰਥ - ਸਤਿ ਪੁਰਖੁ = ਵਾਹਿਗੁਰੂ। ਉਧਰੈ = ਤਰ ਜਾਂਦਾ ਹੈ।

੧. ਜਿਸ ਨੇ ਵਾਹਿਗੁਰੂ ਅਕਾਲ ਪੁਰੱਖ ਨੂੰ ਜਾਣ ਲਿਆ ਹੈ, ਉਸ ਦਾ ਨਾਮ ਸਤਿਗੁਰੂ ਹੈ।

੨. ਉਸ ਦੀ ਸੰਗਤ ਵਿਚ ਰਹਿ ਕੇ ਸਿੱਖ ਮੁਕਤ ਹੋ ਜਾਂਦਾ ਹੈ।



ਸਤਿਗੁਰੂ ਜੀ ਫੁਰਮਾਉਂਦੇ ਹਨ - ਹਰੀ ਦੇ ਗੁਣ ਗਾਓ।

ਭਾਵ ਅਰਥ - ਸਤਿਗੁਰੂ ਦੀ ਸੰਗਤ ਵਿਚ ਰਹਿ ਕੇ ਹਰੀ ਦੇ ਗੁਣ ਜਪ ਕਰਕੇ ਸਿੱਖ ਮੁਕਤ ਹੋ ਜਾਂਦਾ ਹੈ। ਸਤਿ ਸਰੂਪ ਪ੍ਰਮਾਤਮਾ ਨੂੰ ਜਾਨਣਾ ਵਾਲਾ ਹੀ ਸਤਿਗੁਰੂ ਹੈ।

## ਅਸਟਪਦੀ ॥

**੧. ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥**
**੨. ਸੇਵਕ ਕਉ ਗੁਰੁ ਸਦਾ ਦਇਆਲ ॥**
**੩. ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥**
**੪. ਗੁਰ ਬਚਨੀ ਹਰਿ ਨਾਮੁ ਉਚਰੈ ॥**
**੫. ਸਤਿਗੁਰੁ ਸਿਖ ਕੇ ਬੰਧਨ ਕਾਟੈ ॥**

੬. ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
੭. ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥
੮. ਗੁਰ ਕਾ ਸਿਖੁ ਵਡਭਾਗੀ ਹੇ॥
੯. ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥
੧੦. ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥ ੧॥

ਪਦ ਅਰਥ - ਹਿਰੈ = ਦੂਰ ਕਰਦਾ ਹੈ। ਉਚਰੈ = ਉਚਾਰਨ ਕਰਦਾ ਹੈ। ਹਾਟੈ = ਹਟ ਜਾਂਦਾ ਹੈ। ਹਲਤੁ = ਇਹ ਲੋਕ। ਪਲਤੁ = ਪ੍ਰਲੋਕ। ਸਵਾਰੈ = ਸੰਭਾਲਦਾ ਹੈ।

ਤੁਕ ਅਰਥ -

੧. ਸਤਿਗੁਰ ਸਿੱਖ ਦੀ ਪਾਲਣਾ ਕਰਦਾ ਹੈ।
੨. ਸੇਵਕ ਉਤੇ ਗੁਰੂ ਸਦਾ ਹੀ ਦਇਆਲ ਹੁੰਦਾ ਹੈ।
੩. ਸਿੱਖ ਦੀ ਖੋਟੀ ਮੱਤ ਦੀ ਮੈਲ ਨੂੰ ਗੁਰੂ ਦੂਰ ਕਰ ਦੇਂਦਾ ਹੈ।
੪. ਸਿੱਖ ਗੁਰੂ ਦੇ ਉਪਦੇਸ਼ ਦੁਆਰਾ ਪ੍ਰਭੂ ਦਾ ਨਾਮ ਸਿਮਰਦਾ ਹੈ।
੫. ਸਤਿਗੁਰੂ ਆਪਣੇ ਸਿੱਖ ਦੇ ਜਨਮ ਮਰਨ ਦੇ ਬੰਧਨ ਕਟ ਦੇਂਦਾ ਹੈ।
੬. ਗੁਰੂ ਦਾ ਸਿੱਖ ਵਿਕਾਰਾਂ ਦੇ ਕਰਨ ਤੋਂ ਹਟ ਜਾਂਦਾ ਹੈ।
੭. ਸਤਿਗੁਰੂ ਆਪਣੇ ਸਿੱਖ ਨੂੰ ਪ੍ਰਭੂ ਦੇ ਨਾਮ ਦਾ ਧਨ ਦੇਂਦਾ ਹੈ।
੮. ਗੁਰੂ ਦਾ ਸਿਖ ਵੱਡੇ ਭਾਗਾਂ ਵਾਲਾ ਹੁੰਦਾ ਹੈ।
੯. ਸਤਿਗੁਰੂ ਆਪਣੇ ਸਿੱਖ ਦਾ ਲੋਕ ਪ੍ਰਲੋਕ ਸਵਾਰ ਦੇਂਦਾ ਹੈ।
੧੦. ਸਤਿਗੁਰੂ ਜੀ ਕਥਨ ਕਰਦੇ ਹਨ, ਸਤਿਗੁਰੂ ਆਪਣੇ ਸਿੱਖ ਨੂੰ ਆਪਣੇ ਚਿੱਤ ਦੇ ਹਿਤ ਨਾਲ ਸੰਭਾਲਦਾ ਹੈ, ਅਰਥਾਤ ਉਸ ਦੀ ਹਰ ਤਰ੍ਹਾਂ ਪ੍ਰੇਮ ਪਿਆਰ ਨਾਲ ਰਖਿਆ ਕਰਦਾ ਹੈ।

ਭਾਵ ਅਰਥ - ਸਤਿਗੁਰੂ ਆਪਣੇ ਸਿੱਖ ਨੂੰ ਨਾਮ ਸਿਮਰਨ ਵਿਚ ਲਾ ਕੇ ਖੋਟੀ ਮੱਤ ਦੂਰ ਕਰ ਦੇਂਦਾ ਹੈ ਅਤੇ ਉਸ ਦੀ ਹਰ ਤਰ੍ਹਾਂ ਲੋਕ ਪ੍ਰਲੋਕ ਵਿਚ ਅਤੇ ਦੁਖ ਸਮੇਂ ਰਖਿਆ ਕਰਦਾ ਹੈ।

**ਅੰਤਰਾ - ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥**

ਜੈਸਾ ਕਿ - ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਦੀ ਕੌਡੇ ਰਾਖਸ਼ ਤੋਂ, ਸੱਜਣ ਠੱਗ ਤੋਂ, ਢਾਕੇ ਬੰਗਾਲ ਦੀਆਂ ਜਾਦੂਗਰਨੀਆਂ ਅਤੇ ਦੇਵ ਲੂਤ ਰਾਖਸ਼ ਤੋਂ ਰਖਿਆ ਕੀਤੀ ਸੀ।

ਕੌੜਾ ਰਾਖਸ਼ ਮਰਦਾਨੇ ਨੂੰ ਤਪਦੇ ਤੇਲ ਵਿਚ ਭੁੰਨ ਕੇ ਖਾਣ ਲੱਗਾ ਸੀ। ਸਤਿਗੁਰੂ ਨਾਨਕ ਦੇਵ ਜੀ ਨੇ ਠੀਕ ਸਮੇਂ ਪਰ ਪਹੁੰਚ ਕੇ ਰਖਿਆ ਕੀਤੀ। ਤੇਲ ਠੰਢਾ ਹੋ ਗਿਆ ਤੇ ਮਰਦਾਨਾ ਬਚ ਗਿਆ। ਸੱਜਣ ਠੱਗ ਤੁਲੰਬੇ ਮੁਲਤਾਨ ਪ੍ਰਗਣੇ ਦਾ ਰਹਿਣ ਵਾਲਾ ਲੋਕਾਂ ਨੂੰ ਸੇਵਾ ਕਰਨ ਦੇ ਬਹਾਨੇ ਆਪਣੇ ਘਰ ਲੈ ਜਾਂਦਾ ਸੀ ਅਤੇ ਉਨ੍ਹਾਂ ਨੂੰ ਮਾਰ ਕੇ ਉਨ੍ਹਾਂ ਦਾ ਧਨ ਆਦਿਕ ਲੁਟ ਲੈਂਦਾ ਸੀ। ਸੱਜਣ ਨੇ ਇਸ ਕੰਮ ਵਾਸਤੇ ਇਕ ਧਰਮਸਾਲਾ ਬਣਵਾਈ ਹੋਈ ਸੀ, ਜਿਥੇ ਰਾਹੀ ਮੁਸਾਫਰਾਂ ਨੂੰ ਰੈਨ ਬਸੇਰਾ ਕਰਨ ਦੇ ਬਹਾਨੇ ਰੱਖ ਕੇ ਇਹ ਭੈੜਾ ਕਰਮ ਕਰਦਾ ਸੀ।

ਜਦ ਸਤਿਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਸਮੇਂ ਤੁਲੰਬੇ (ਜ਼ਿਲਾ ਮੁਲਤਾਨ ਵਿਚ) ਗਏ ਤਾਂ ਆਪ ਜੀ ਪਿੰਡ ਤੋਂ ਬਾਹਰ ਬੈਠ ਗਏ, ਅਤੇ ਭਾਈ ਮਰਦਾਨਾ ਪਿੰਡ ਵਿਚੋਂ ਅੰਨ ਜਲ ਲੈਣ ਵਾਸਤੇ ਗਿਆ। ਮਰਦਾਨਾ ਸੱਜਣ ਦੇ ਢਾਹੇ ਚੜ੍ਹ ਗਿਆ। ਸੱਜਣ ਨੇ ਭਾਈ ਮਰਦਾਨੇ ਨੂੰ ਇਕ ਕਮਰੇ ਵਿਚ ਬੰਦ ਕਰ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਦੀ ਦਸ਼ਾ ਨੂੰ ਆਪਣੀ ਦਿੱਬ ਦ੍ਰਿਸ਼ਟੀ ਨਾਲ ਵੇਖ ਕੇ ਉਸ ਦੀ ਸਮੇਂ ਸਿਰ ਜਾ ਕੇ ਰਖਿਆ ਕੀਤੀ। ਸੱਜਣ ਠੱਗ ਨੂੰ ਸਿੱਖ ਬਣਾਕੇ ਇਸ ਕੁਕਰਮ ਕਰਨ ਤੋਂ ਹਟਾਇਆ। ਸਭ ਤੋਂ ਪਹਿਲਾਂ ਧਰਮਸਾਲਾ ਸਤਿਗੁਰੂ

ਜੀ ਨੇ ਏਥੇ ਸੱਜਣ ਠੱਗ ਕੋਲੋਂ ਹੀ ਬਣਵਾਈ ਸੀ ਅਤੇ ਸੰਗਤ ਜੋੜ ਕੇ ਗੁਰੂ ਉਪਦੇਸ਼ ਕਮਾਉਣ ਦਾ ਉਪਦੇਸ਼ ਦਿੱਤਾ ਸੀ।

ਢਾਕੇ ਬੰਗਾਲੇ ਦੀਆਂ ਇਸਤਰੀਆਂ ਨੂਰਸ਼ਾਹ ਆਦਿਕ ਨੇ ਭਾਈ ਮਰਦਾਨੇ ਦੇ ਗਲ ਵਿਚ ਧਾਗਾ ਬੰਨ੍ਹ ਕੇ ਭੇਡੂ ਬਣਾ ਲਿਆ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਦੀ ਇਸ ਦਸ਼ਾ ਨੂੰ ਅੰਤਰਯਾਮਤਾ ਨਾਲ ਵੇਖ ਕੇ ਨੂਰਸ਼ਾਹ ਪਾਸੋਂ, ਭਾਈ ਮਰਦਾਨੇ ਨੂੰ ਛੁਡਾਇਆ। ਨੂਰ ਸ਼ਾਹ ਨੂੰ ਉਪਦੇਸ਼ ਦੇ ਕੇ ਇਸ ਖੋਟੇ ਕਰਮ ਤੋਂ ਹਟਾਇਆ।

ਆਸਾਮ ਦੇ ਜੰਗਲਾਂ ਵਿਚ ਸਤਿਗੁਰੂ ਜੀ ਭਾਈ ਬਾਲੇ, ਮਰਦਾਨੇ ਸਹਿਤ ਜਾ ਰਹੇ ਸਨ ਕਿ ਭਾਈ ਮਰਦਾਨਾ ਜੰਗਲਾਂ ਵਿਚੋਂ ਫਲ ਤੋੜ ਕੇ ਖਾਂਦਾ ਖਾਂਦਾ ਸਤਿਗੁਰੂ ਜੀ ਤੋਂ ਕੁਛ ਦੁਰੇਡਾ ਚਲਿਆ ਗਿਆ। ਅਗੇ ਉਸ ਜੰਗਲ ਵਿਚ ਇਕ ਦੇਵ ਲੂਤ ਨਾਮੀ ਰਾਖਸ਼ ਰਹਿੰਦਾ ਸੀ, ਉਸ ਨੇ ਭਾਈ ਮਰਦਾਨੇ ਨੂੰ ਫੜ ਕੇ ਇਉਂ ਆਪਣੇ ਅੰਦਰ ਲੰਘਾ ਲਿਆ ਜਿਵੇਂ ਕੋਈ ਮਨੁੱਖ ਨਿਕੀ ਜਿਹੀ ਗਾਜਰ ਫੜ ਕੇ ਹੜੱਪ ਕਰ ਲੈਂਦਾ ਹੈ।

ਭਾਈ ਮਰਦਾਨੇ ਨੇ ਅੰਦਰ ਹੀ ਅੰਦਰ ਅਰਦਾਸਾਂ ਕੀਤੀਆਂ ਸਤਿਗੁਰੂ ਜੀ ਬਹੁੜੋ। ਸਤਿਗੁਰੂ ਜੀ ਘਟ ਘਟ ਕੇ ਪਟ ਪਟ ਕੀ ਜਾਨਣਹਾਰ ਭਾਈ ਬਾਲੇ ਨੂੰ ਉਥੇ ਬੈਠਾ ਛੱਡ ਕੇ ਆਪ ਦੇਵਲੂਤ ਦੇ ਸਾਹਮਣੇ ਚਲੇ ਗਏ। ਉਸ ਨੇ ਸਤਿਗੁਰੂ ਜੀ ਨੂੰ ਭੀ ਫੜ ਕੇ ਸਾਬਤ ਹੀ ਆਪਣੇ ਅੰਦਰ ਲੰਘਾ ਲਿਆ। ਅੰਦਰ ਜਾ ਕੇ ਸਤਿਗੁਰੂ ਜੀ ਨੇ ਆਪਣਾ ਸਰੀਰ ਵਧਾ ਵਧਾ ਕੇ ਦੇਵ ਲੂਤ ਦਾ ਢਿਡ ਪਾੜ ਦਿੱਤਾ ਅਤੇ ਭਾਈ ਮਰਦਾਨੇ ਸਮੇਤ ਬਾਹਰ ਆ ਕੇ ਦੇਵ ਲੂਤ ਦਾ (ਜੋ ਰਾਜੇ ਜਨਕ ਦੇ ਸਰਾਪ ਕਰਕੇ ਰਾਖਸ਼ ਜੋਨੀ ਭੁਗਤ ਰਿਹਾ ਸੀ), ਉਧਾਰ ਕੀਤਾ। ਇਸ ਤਰ੍ਹਾਂ ਸਤਿਗੁਰਾਂ ਦਸਾਂ ਹੀ ਪਾਤਸ਼ਾਹੀਆਂ ਨੇ ਹੋਰ ਵੀ ਕਈ ਆਫਤਾਂ ਤੇ ਦੁੱਖਾਂ ਕਲੇਸ਼ਾਂ ਤੋਂ ਆਪਣੇ ਅਨੇਕਾਂ ਸਿੱਖਾਂ ਦੀ ਰੱਖਿਆ ਕੀਤੀ, ਅਨੇਕਾਂ ਭੁਲੇ

ਭਟਕਿਆਂ ਦੀ ਖੋਟੀ ਮੱਤ ਨੂੰ ਦੂਰ ਕਰਕੇ, ਨਾਮ ਦੀ ਦਾਤ ਬਖਸ਼ ਕੇ ਸਚ ਮਾਰਗ ਤੇ ਚਲਾਇਆ।

**੧. ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥**
**੨. ਗੁਰ ਕੀ ਆਗਿਆ ਮਨ ਮਹਿ ਸਹੈ॥**
**੩. ਆਪਸ ਕਉ ਕਰਿ ਕਛੁ ਨ ਜਨਾਵੈ॥**
**੪. ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥**
**੫. ਮਨੁ ਬੇਚੈ ਸਤਿਗੁਰ ਕੈ ਪਾਸਿ॥**
**੬. ਤਿਸੁ ਸੇਵਕ ਕੇ ਕਾਰਜ ਰਾਸਿ॥**
**੭. ਸੇਵਾ ਕਰਤ ਹੋਇ ਨਿਹਕਾਮੀ॥**
**੮. ਤਿਸ ਕਉ ਹੋਤ ਪਰਾਪਤਿ ਸੁਆਮੀ॥**
**੯. ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥**
**੧੦. ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥੨॥**

ਪਦ ਅਰਥ - ਗ੍ਰਿਹਿ = ਘਰ ਵਿਚ। ਸਹੈ = ਸਹਾਰਦਾ ਹੈ। ਆਪਸ ਕਉ = ਆਪਣੇ ਆਪ ਨੂੰ। ਜਨਾਵੈ = ਪ੍ਰਗਟ ਕਰੇ, ਦਸੇ। ਨਿਹਕਾਮੀ = ਇੱਛਾ ਰਹਿਤ।

ਤੁਕ ਅਰਥ -

੧. ਜਿਹੜਾ ਸੇਵਕ ਗੁਰੂ ਦੇ ਘਰ ਵਿਚ ਰਹਿੰਦਾ ਹੈ। (ਵਿਦਿਆ ਤਥਾ ਸਿਖਿਆ ਪ੍ਰਾਪਤ ਕਰਨ ਵਾਸਤੇ)।

੨. ਗੁਰੂ ਦੀ ਆਗਿਆ ਨੂੰ ਆਪਣੇ ਮਨ ਅੰਦਰ ਸਹਾਰਦਾ ਹੈ। (ਅਰਥਾਤ ਮਨ ਤਨ ਕਰਕੇ ਗੁਰੂ ਦੇ ਹੁਕਮ ਨੂੰ ਮੰਨਦਾ ਹੈ)।

੩. ਆਪਣੇ ਆਪ ਨੂੰ ਕੁਛ ਕਰਕੇ ਨਹੀਂ ਜਤਲਾਉਂਦਾ। (ਅਰਥਾਤ ਆਪਾ ਤਿਆਗ ਕੇ ਗੁਰੂ ਦਰ ਦੀਨ ਹੋ ਕੇ ਰਹਿੰਦਾ ਹੈ)।

੪. ਹਿਰਦੇ ਵਿਚ ਸਦਾ ਹਰੀ ਦਾ ਹਰਿ ਨਾਮ ਧਿਆਉਂਦਾ ਰਹਿੰਦਾ ਹੈ।

੫. ਆਪਣੇ ਮਨ ਨੂੰ ਸਤਿਗੁਰੂ ਦੇ ਪਾਸ ਵੇਚ ਦੇਂਦਾ ਹੈ (ਆਪਾ ਭਾਵ ਮਿਟਾ ਦੇਂਦਾ ਹੈ)।

੬. (ਐਸਾ ਜੋ ਸੇਵਕ ਹੋਵੇ) ਉਸ ਦੇ ਸਾਰੇ ਕਾਰਜ ਸੌਰ ਜਾਂਦੇ ਹਨ।

੭. ਸੇਵਾ ਕਰਦਾ ਹੋਇਆ ਜੋ ਸੇਵਕ ਕਿਸੇ ਫਲ ਦੀ ਇੱਛਾ ਨਹੀਂ ਰੱਖਦਾ।

੮. ਉਸ ਨੂੰ ਆਪਣੇ ਮਾਲਕ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

੯. ਜਿਸ ਉਤੇ ਪ੍ਰਭੂ ਆਪਣੀ ਕਿਰਪਾ ਆਪ ਕਰਦਾ ਹੈ।

੧੦. ਸਤਿਗੁਰੂ ਜੀ ਫੁਰਮਾਉਂਦੇ ਹਨ - ਉਹ ਸੇਵਕ ਗੁਰੂ ਦੀ ਸਿੱਖਿਆ ਪ੍ਰਾਪਤ ਕਰਦਾ ਹੈ।



ਭਾਵ ਅਰਥ - ਜੇ ਕੋਈ ਗੁਰੂ ਤੋਂ ਆਤਮ ਉਪਦੇਸ਼ ਦੀ ਸਿੱਖਿਆ ਲੈਣੀ ਚਾਹੇ ਤਾਂ ਉਸ ਨੂੰ ਚਾਹੀਦਾ ਹੈ ਕਿ ਆਪਣੀ ਹਉਮੈ ਨੂੰ ਤਿਆਗ ਕੇ ਗੁਰੂ ਦੀ ਆਗਿਆ ਵਿਚ ਰਹੇ, ਜਿਵੇਂ ਕਿ ਭਾਈ ਗੁਰਦਾਸ ਜੀ ਕਹਿੰਦੇ ਹਨ - "ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ"

ਮੁਰੀਦ ਅਰਥਾਤ ਸੇਵਕ ਉਹ ਹੁੰਦਾ ਹੈ ਜੋ ਆਪਣੇ ਆਪ ਨੂੰ ਮੁਰਦਾ ਸਮਝ ਕੇ ਗੁਰੂ ਦੀ ਹਜ਼ੂਰੀ ਵਿਚ ਰਹੇ, ਉਹ ਸੇਵਕ ਨਹੀਂ ਹੁੰਦਾ ਜੋ ਗੱਲਾਂ ਨਾਲ ਹੀ ਗੁਰੂ ਦੇ ਹੁਕਮ ਨੂੰ ਟਾਲ ਛੱਡੇ। ਆਸਾ ਦੀ ਵਾਰ ਵਿਚ ਕਥਨ ਹੈ-

"ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥"

(ਪੰਨਾ ੪੭੫)

ਜੋ "ਗੁਰੂ ਕੀ ਆਗਿਆ ਸਤਿ ਸਤਿ ਕਰਿ ਮਾਨੈ" ਦੇ ਫੁਰਮਾਨ ਅਨੁਸਾਰ ਜੋ ਗੁਰੂ ਦੀ ਆਗਿਆ ਦੀ ਕਾਰ ਵਿਚ ਹੀ ਲੀਨ ਹੋਇਆ ਰਹੇ

ਉਹ ਸੇਵਕ ਆਖਿਆ ਜਾਂਦਾ ਹੈ।

**ਅੰਤਰਾ - ਸੇਵਾ ਕਰਤ ਹੋਇ ਨਿਹਕਾਮੀ॥**
**ਤਿਸ ਕਉ ਹੋਤ ਪਰਾਪਤਿ ਸੁਆਮੀ॥**

ਜੈਸਾ ਕਿ - ਭਾਈ ਮੰਝ ਦੁਆਬੇ ਦਾ ਰਹਿਣ ਵਾਲਾ ਨਗਾਹੇ ਵਾਲੇ ਪੀਰ ਦਾ ਚੇਲਾ ਸੀ, ਇਸ ਨੇ ਪੀਰ ਦੀ ਪੂਜਾ ਮੰਨਤ ਵਾਸਤੇ ਆਪਣੇ ਘਰ ਵਿਚ ਉਸ ਦੀ ਕਬਰ ਬਣਾਈ ਹੋਈ ਸੀ। ਇਕ ਵੇਰ ਇਕ ਗੁਰੂ ਦੇ ਸਿੱਖ ਦੀ ਪ੍ਰੇਰਨਾ ਕਰਕੇ ਇਹ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਨੂੰ ਅੰਮ੍ਰਿਤਸਰ ਆਇਆ ਅਤੇ ਦਰਸ਼ਨ ਕਰਕੇ ਉਨ੍ਹਾਂ ਦੀ ਸੇਵਾ ਵਿਚ ਹੀ ਲੱਗ ਗਿਆ। ਹਰ ਰੋਜ਼ ਇਹ ਗੁਰੂ ਕੇ ਲੰਗਰ ਵਾਸਤੇ ਲਕੜਾਂ ਦੀ ਇਕ ਪੰਡ ਜੰਗਲ ਵਿਚੋਂ ਲਿਆਉਂਦਾ ਸੀ। ਇਕ ਦਿਨ ਸਤਿਗੁਰੂ ਜੀ ਨੇ ਇਸ ਨੂੰ ਪੁਛਿਆ, ਭਾਈ ਮੰਝ ਤੂੰ ਕੀ ਕੰਮ ਕਰਦਾ ਹੁੰਦਾ ਹੈਂ? ਮੰਝ ਨੇ ਉੱਤਰ ਦਿੱਤਾ ਜੀ ਮੈਂ ਜੰਗਲ ਵਿਚੋਂ ਇਕ ਪੰਡ ਸੁੱਕੀਆਂ ਲੱਕੜਾਂ ਦੀ ਆਪ ਜੀ ਦੇ ਲੰਗਰ ਵਾਸਤੇ ਲਿਆਉਣ ਦੀ ਸੇਵਾ ਕਰਦਾ ਹਾਂ। ਸਤਿਗੁਰੂ ਜੀ ਨੇ ਕਿਹਾ ਕਿ ਰੋਟੀ ਕਿਥੋਂ ਖਾਂਦਾ ਹੈ? ਤਦ ਮੰਝ ਨੇ ਕਿਹਾ, ਜੀ ਲੰਗਰ ਵਿਚੋਂ ! ਇਹ ਉੱਤਰ ਸੁਣ ਕੇ ਸਤਿਗੁਰੂ ਜੀ ਨੇ ਕਿਹਾ ਕਿ ਭਾਈ! ਇਹ ਤੇਰੀ ਸੇਵਾ ਕਾਹਦੀ ਹੋਈ। ਜਿਤਨੇ ਦੀਆਂ ਲਕੜਾਂ ਲਿਆਂਦੀਆਂ ਉਤਨੇ ਦੀ ਰੋਟੀ ਖਾ ਛੱਡੀ। ਉਸ ਦਿਨ ਤੋਂ ਭਾਈ ਮੰਝ ਨੇ ਲੰਗਰ ਵਿਚੋਂ ਰੋਟੀ ਖਾਣੀ ਬੰਦ ਕਰ ਦਿੱਤੀ ਅਤੇ ਲੰਗਰ ਦੀ ਬਚੀ ਖੁਚੀ ਜੂਠੀ ਖਾ ਕੇ ਗੁਜ਼ਾਰਾ ਕਰਨ ਲੱਗ ਪਿਆ। ਫੇਰ ਕਿਸੇ ਦਿਨ ਸਮਾਂ ਪਾ ਕੇ ਸਤਿਗੁਰੂ ਜੀ ਨੇ ਪੁਛਿਆ ਕਿ ਭਾਈ ਰੋਟੀ ਕਿਥੋਂ ਖਾਂਦੇ ਹੋ? ਤਾਂ ਭਾਈ ਨੇ ਉੱਤਰ ਦਿੱਤਾ, ਮਹਾਰਾਜ! ਹੁਣ ਮੈਂ ਲੰਗਰ ਦੀ ਜੂਠੀ ਖਾ ਕੇ ਗੁਜ਼ਾਰਾ ਕਰਦਾ ਹਾਂ। ਸਤਿਗੁਰੂ ਜੀ ਨੇ ਕਿਹਾ, ਭਾਈ ਮੰਝ ! ਇਹ ਜੂਠ ਪਹਿਲਾਂ ਕੌਣ ਖਾਂਦਾ ਹੁੰਦਾ ਸੀ? ਭਾਈ ਮੰਝ ਨੇ ਕਿਹਾ, ਜੀ! ਪਹਿਲਾਂ ਇਸ ਨੂੰ ਕਾਂ ਕੁੱਤੇ ਖਾਂਦੇ ਹੁੰਦੇ ਸਨ। ਸਤਿਗੁਰੂ ਜੀ

ਨੇ ਮੰਝ ਦਾ ਇਹ ਉੱਤਰ ਸੁਣ ਕੇ ਫੁਰਮਾਇਆ ਕਿ ਫਿਰ ਭਾਈ ! ਤੂੰ ਉਨ੍ਹਾਂ ਕਾਵਾਂ ਕੁਤਿਆਂ ਦਾ ਹੱਕ ਕਿਉਂ ਖਾਂਦਾ ਹੈ? ਕਿਸੇ ਦਾ ਹੱਕ ਖਾ ਕੇ ਸੇਵਾ ਕਰਨ ਦਾ ਕੋਈ ਫਲ ਪ੍ਰਾਪਤ ਨਹੀਂ ਹੁੰਦਾ। ਗੁਰੂ ਜੀ ਦਾ ਇਹ ਬਚਨ ਸੁਣ ਕੇ ਭਾਈ ਮੰਝ ਇਸ ਦਿਨ ਤੋਂ ਇਕ ਪੰਡ ਲੱਕੜਾਂ ਦੀ ਗੁਰੂ ਕੇ ਲੰਗਰ ਵਿਚ ਪਾ ਕੇ ਦੂਜੀ ਬਾਜ਼ਾਰ ਵਿਚ ਵੇਚ ਕੇ ਉਸ ਨਾਲ ਰੋਟੀ ਦਾ ਨਿਰਬਾਹ ਕਰਨ ਲੱਗ ਪਿਆ। ਕੁਝ ਸਮਾਂ ਭਾਈ ਮੰਝ ਏਸੇ ਤਰ੍ਹਾਂ ਸੇਵਾ ਕਰਦਾ ਰਿਹਾ। ਇਕ ਦਿਨ ਪਿਛਲੇ ਪਹਿਰ ਭਾਈ ਮੰਝ ਜੰਗਲ ਵਿਚੋਂ ਲੱਕੜਾਂ ਦੀ ਪੰਡ ਚੁਕੀ ਆ ਰਿਹਾ ਸੀ ਕਿ ਕਾਲੀ ਬੋਲੀ ਹਨ੍ਹੇਰੀ ਆ ਗਈ। ਹੱਥ ਪਸਾਰਿਆ ਨਜ਼ਰ ਨਾ ਆਵੇ। ਇਸ ਘੋਰ ਹਨ੍ਹੇਰੇ ਵਿਚ ਭਾਈ ਮੰਝ ਇਕ ਖੂਹ ਵਿਚ ਡਿੱਗ ਪਿਆ। ਇਧਰ ਸਤਿਗੁਰੂ ਜੀ ਦਾ ਤਿਪੈਹਰੇ ਦਾ ਦੀਵਾਨ ਸਜ ਰਿਹਾ ਸੀ। ਸਤਿਗੁਰੂ ਜੀ ਦੀਵਾਨ ਵਿਚੋਂ ਛੇਤੀ ਛੇਤੀ ਉਠਕੇ ਨੰਗੇ ਪੈਰੀਂ ਹੀ ਕਾਹਲੀ ਕਾਹਲੀ ਭਾਈ ਮੰਝ ਵਲ ਚਲ ਪਏ। ਆਪਣੇ ਨਾਲ ਰੱਸੇ ਤੇ ਕੁਝ ਸਿੱਖ ਵੀ ਲੈ ਲਏ। ਆਪ ਜੀ ਨੇ ਖੂਹ ਤੇ ਅੱਪੜ ਕੇ ਖੂਹ ਵਿਚ ਲੱਜ ਵਹਾਈ ਅਤੇ ਭਾਈ ਮੰਝ ਨੂੰ ਲੱਜ ਫੜ ਕੇ ਬਾਹਰ ਆਉਣ ਵਾਸਤੇ ਕਿਹਾ! ਪਰ ਭਾਈ ਜੀ ਨੇ ਅਵਾਜ਼ ਦਿਤੀ ਕਿ ਮਹਾਰਾਜ! ਪਹਿਲਾਂ ਲੰਗਰ ਦੀਆਂ ਲੱਕੜਾਂ ਜੋ ਮੈਂ ਸਿਰ ਤੇ ਚੁਕੀਆਂ ਹੋਈਆਂ ਹਨ, ਖਿਚ ਲਵੋ, ਇਹ ਭਿੱਜ ਨਾ ਜਾਣ। ਪਿਛੋਂ ਮੈਨੂੰ ਕੱਢਣਾ। ਸੋ ਏਸੇ ਤਰ੍ਹਾਂ ਹੀ ਕੀਤਾ ਗਿਆ। ਪਹਿਲਾਂ ਲੱਕੜਾਂ ਦੀ ਪੰਡ ਅਤੇ ਪਿਛੋਂ ਭਾਈ ਜੀ ਖੂਹ ਵਿਚੋਂ ਬਾਹਰ ਕਢੇ ਗਏ। ਭਾਈ ਜੀ ਦੇ ਕਪੜੇ ਖੂਹ ਦੀ ਗਾਰ ਤੇ ਪਾਣੀ ਨਾਲ ਲਿੱਬੜੇ ਤੇ ਭਿੱਜੇ ਹੋਏ ਸਨ ਪਰ ਸਤਿਗੁਰੂ ਦੀਨ ਦਇਆਲ ਜੀ ਨੇ ਪ੍ਰਸੰਨ ਹੋ ਕੇ ਭਾਈ ਮੰਝ ਨੂੰ ਆਪਣੀ ਜੱਫੀ ਵਿਚ ਲੈ ਲਿਆ ਤੇ ਫੁਰਮਾਇਆ -

ਮੰਝ ਪਿਆਰਾ ਗੁਰੂ ਨੂੰ ਗੁਰ ਮੰਝ ਪਿਆਰਾ॥
ਮੰਝ ਗੁਰੂ ਕਾ ਬੋਹਿਥਾ ਜੱਗ ਲੰਘਣਹਾਰਾ॥

ਇਉਂ ਸੇਵਕ ਆਪਣਾ ਆਪ ਤਿਆਗ ਕੇ ਗੁਰੂ ਦੀ ਆਗਿਆ ਵਿਚ ਰਹਿੰਦਾ ਹੋਇਆ, ਆਪਣੇ ਮਾਲਕ ਨਾਲ ਇਕ ਮਿਕ ਹੋ ਕੇ ਲੋਕਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਲਾ ਮਾਲਕ ਦਾ ਜਹਾਜ਼ ਬਣ ਗਿਆ।

੧. ਬੀਸ ਬਿਸਵੇ ਗੁਰ ਕਾ ਮਨੁ ਮਾਨੈ॥

੨. ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ॥

੩. ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ॥

੪. ਅਨਿਕ ਬਾਰ ਗੁਰ ਕਉ ਬਲਿ ਜਾਉ॥

੫. ਸਰਬ ਨਿਧਾਨ ਜੀਅ ਕਾ ਦਾਤਾ॥

੬. ਆਠ ਪਹਰ ਪਾਰਬ੍ਰਹਮ ਰੰਗਿ ਰਾਤਾ॥

੭. ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ॥

੮. ਏਕਹਿ ਆਪਿ ਨਹੀ ਕਛੁ ਭਰਮੁ॥

੯. ਸਹਸ ਸਿਆਨਪ ਲਇਆ ਨ ਜਾਈਐ॥

੧੦. ਨਾਨਕ ਐਸਾ ਗੁਰੁ ਬਡਭਾਗੀ ਪਾਈਐ॥ ੩॥

ਪਦ ਅਰਥ - ਬੀਸ ਬਿਸਵੈ = ਵੀਹ ਵਿਸਵੇ, ਪੂਰਾ ਪੂਰਾ। ਜਿਸ ਨਿਸਚੇ ਵਿਚ ਸੰਦੇਹ ਦੀ ਥਾਂ ਹੀ ਨਾ ਰਹੇ ਭਾਵ ਪੂਰਨ ਭਰੋਸਾ।

ਤੁਕ ਅਰਥ -

੧. (ਜਿਸ ਸੇਵਕ ਉਤੇ) ਵੀਹ ਵਿਸਵੇ ਅਰਥਾਤ ਪੂਰਾ ਪੂਰਾ ਗੁਰੂ ਦਾ ਮਨ ਮੰਨ ਜਾਵੇ (ਕਿ ਇਹ ਆਗਿਆਕਾਰ ਸੇਵਕ ਹੈ)।

੨. ਉਹ ਸੇਵਕ ਪ੍ਰਮੇਸ਼ਰ ਦੀ ਅਵਸਥਾ ਨੂੰ ਜਾਣ ਲੈਂਦਾ ਹੈ।

੩. ਸਤਿਗੁਰੂ ਉਹ ਹੈ ਜਿਸ ਦੇ ਹਿਰਦੇ ਵਿਚ ਹਰੀ ਦਾ ਨਾਮ (ਵੱਸਦਾ

ਹੈ)

੪. ਐਸੇ ਸੇਵਕ ਤੋਂ ਮੈਂ ਅਨੇਕਾਂ ਵਾਰ ਬਲਿਹਾਰ ਜਾਂਦਾ ਹਾਂ।

੫. ਉਹ ਸਾਰੇ ਖਜ਼ਾਨਿਆਂ ਤੇ ਜਿੰਦ ਦੇਣ ਵਾਲਾ ਦਾਤਾ ਹੈ।

੬. ਉਹ ਅੱਠੇ ਪਹਿਰ ਪ੍ਰਮੇਸ਼ਰ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ।

੭. ਪ੍ਰਮੇਸ਼ਰ ਵਿਚ ਸੇਵਕ ਤੇ ਸੇਵਕ ਵਿਚ ਪ੍ਰਮੇਸ਼ਰ ਵੱਸਦਾ ਹੈ।

੮. ਦੋਵੇਂ ਇਕ ਹੀ ਹਨ ਇਸ ਵਿਚ ਕੋਈ ਸੰਸਾ ਨਹੀਂ ਹੈ।

੯. ਹਜ਼ਾਰਾਂ ਸਿਆਣਪਾਂ ਨਾਲ ਵੀ ਪਾਇਆ ਨਹੀਂ ਜਾਂਦਾ।

੧੦. ਗੁਰੂ ਜੀ ਕਹਿੰਦੇ ਹਨ - ਐਸਾ ਸਤਿਗੁਰੂ ਵੱਡੇ ਭਾਗਾਂ ਨਾਲ ਮਿਲਦਾ ਹੈ।

ਭਾਵ ਅਰਥ - ਸਤਿਗੁਰੂ ਉਹ ਹੈ ਜਿਸ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਪ੍ਰਪੱਕ ਹੈ। ਸਤਿਗੁਰੂ ਅਤੇ ਪਾਰਬ੍ਰਹਮ ਵਿਚ ਕੋਈ ਭੇਦ ਨਹੀ ਹੁੰਦਾ, ਦੋਵੇਂ ਇਕ ਰੂਪ ਹੁੰਦੇ ਹਨ। ਐਸਾ ਸਤਿਗੁਰੂ ਜੋ ਸਭ ਪਦਾਰਥ ਅਤੇ ਜੀਅ ਦਾਨ ਬਖਸ਼ਣ ਦੇ ਸਮਰੱਥ ਹੈ ਤਿਸੇ ਚਤੁਰਾਈ ਨਾਲ ਨਹੀਂ ਸਗੋਂ ਉਤਮ ਭਾਗਾਂ ਕਰਕੇ ਪ੍ਰਾਪਤ ਹੁੰਦਾ ਹੈ।

**ਅੰਤਰਾ - ਸੇ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥**

ਗੁਰੂ ਤਿੰਨ ਪ੍ਰਕਾਰ ਦੇ ਹੁੰਦੇ ਹਨ -

੧. ਪੰਡਿਤ ਗੁਰੂ - ਜੋ ਆਪਣੀ ਵਿਦਿਆ ਦੇ ਬਲ ਕਰਕੇ ਹੋਰਨਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਹੋਣ ਦਾ ਉਪਦੇਸ਼ ਦੇਂਦਾ ਹੈ ਪਰ ਉਸ ਨੂੰ ਆਪ ਨਹੀਂ ਕਮਾਉਂਦਾ। ਜੈਸਾ ਕਿ ਲੋਕਾਂ ਨੂੰ ਜਪ ਤਪ ਕਰਨ ਦੀ ਵਿੱਧੀ ਦਸਣੀ, ਅੰਮ੍ਰਿਤ ਵੇਲੇ ਉੱਠਕੇ ਭਜਨ ਸਿਮਰਨ ਕਰਨ ਦੀ ਤਾਕੀਦ ਕਰਨੀ। ਸਮਾਧੀ ਲਾ ਕੇ ਸਰੂਪ ਦਰਸ਼ਨ ਕਰਨ ਦੀ ਜਾਚ ਦਸਣੀ ਆਦਿਕ ਪਰ ਆਪ ਕੁਛ ਨਾ ਕਰਨਾ। ਜਿਵੇਂ ਕੋਈ ਜਿਸਨੇ ਪਾਣੀ ਵਿਚ ਤਰਨ ਦਾ ਢੰਗ ਪੜ੍ਹਿਆ ਹੋਇਆ ਹੋਵੇ, ਦਰਿਆ ਦੇ ਕੰਢੇ ਤੇ ਖੜਾ ਹੋ

ਕੇ ਲੋਕਾਂ ਨੂੰ ਦੱਸੇ ਕਿ ਇਸ ਤਰ੍ਹਾਂ ਬਾਹਾਂ ਮਾਰੋ, ਇਉਂ ਲੱਤਾਂ ਨੂੰ ਹਿਲਾਉ ਤਾਂ ਦਰਿਆ ਤੋਂ ਤਰ ਕੇ ਪਾਰ ਹੋ ਜਾਉਗੇ। ਪਰ ਜੇ ਆਪ ਉਹ ਨਾ ਕਦੀ ਤਰਿਆ ਹੋਵੇ ਤਦ ਕਿਵੇਂ ਤਰ ਸਕਦਾ ਹੈ। ਜੋ ਜ਼ਬਾਨੀ ਜ਼ਬਾਨੀ ਹੀ ਸਭ ਕੁਛ ਕਰਦਾ ਹੋਵੇ। ਇਹ ਪੰਡਿਤ ਗੁਰੂ ਹੈ।

੨. ਅਵਧੂਤ ਗੁਰੂ – ਜੋ ਆਪ ਆਪਣੇ ਉਧਾਰ ਦੀ ਵਿੱਧੀ ਜਾਣਦਾ ਅਤੇ ਉਸ ਉਤੇ ਅਮਲ ਕਰਦਾ ਹੋਵੇ, ਪਰ ਦੂਜਿਆਂ ਵਾਸਤੇ ਕੁਝ ਨਾ ਕਰਦਾ ਹੋਵੇ, ਜੈਸਾ ਕਿ ਜੋਗੀ ਲੋਕ ਜੋ ਆਪ ਸਮਾਧੀਆਂ ਲੱਗਾ ਕੇ ਆਪਣਾ ਆਪ ਸੁਧਾਰ ਲੈਂਦੇ ਹਨ, ਪਰ ਕਿਸੇ ਦਾ ਉਧਾਰ ਨਹੀਂ ਕਰ ਸਕਦੇ। ਜਿਵੇਂ ਇਕ ਲੱਕੜ ਦੀ ਲੱਠ ਆਪ ਤਾਂ ਦਰਿਆ ਵਿਚ ਤਰ ਕੇ ਪਾਰ ਹੋ ਜਾਂਦੀ ਹੈ ਪਰ ਕਿਸੇ ਦੂਜੇ ਸ਼ੈ ਨੂੰ ਆਪਣੇ ਨਾਲ ਪਾਰ ਨਹੀਂ ਕਰ ਸਕਦੀ।



੩. ਪੂਰਨ (ਸਤਿਗੁਰੂ) – ਜੋ ਹੋਰਨਾਂ ਨੂੰ ਉਪਦੇਸ਼ ਦੇ ਕੇ ਇਸ ਸੰਸਾਰ ਸਮੁੰਦਰ ਤੋਂ ਤਾਰਦਾ ਹੈ ਅਤੇ ਆਪ ਉਸ ਆਪਣੇ ਕਹੇ ਅਨੁਸਾਰ ਅਮਲ ਕਰਕੇ ਤਰਦਾ ਹੈ। ਜਿਸ ਤਰ੍ਹਾਂ ਲੱਕੜ ਦੀ ਬੇੜੀ ਆਪ ਵੀ ਤਰਦੀ ਹੈ ਅਤੇ ਹੋਰਨਾਂ ਨੂੰ ਵੀ ਤਾਰਦੀ ਹੈ, ਤਿਵੇਂ ਉਹ ਗੁਰੂ ਆਪ ਤਰਦਾ ਹੈ ਅਤੇ ਸਿੱਖਾਂ ਨੂੰ ਤਾਰਦਾ ਹੈ। ਜਿਸ ਦੇ ਹਿਰਦੇ ਵਿਚ ਹਰੀ ਨਾਮ ਵੱਸਦਾ ਹੈ।

"ਮੰਨੈ ਤਰੈ ਤਾਰੇ ਗੁਰੁ ਸਿਖ"

ਨਾਮ ਨੂੰ ਮੰਨਣ ਕਰਕੇ ਗੁਰੂ ਆਪ ਤਰਦਾ ਤੇ ਸਿੱਖਾਂ ਨੂੰ ਤਾਰਦਾ ਹੈ।

**੧. ਸਫਲ ਦਰਸਨੁ ਪੇਖਤ ਪੁਨੀਤ॥**
**੨. ਪਰਸਤ ਚਰਨ ਗਤਿ ਨਿਰਮਲ ਰੀਤਿ॥**
**੩. ਭੇਟਤ ਸੰਗਿ ਰਾਮ ਗੁਨ ਰਵੇ॥**
**੪. ਪਾਰਬ੍ਰਹਮ ਕੀ ਦਰਗਹ ਗਵੇ॥**

੫. ਸੁਨਿ ਕਰਿ ਬਚਨ ਕਰਨ ਆਘਾਨੇ॥
੬. ਮਨਿ ਸੰਤੋਖੁ ਆਤਮ ਪਤੀਆਨੇ॥
੭. ਪੂਰਾ ਗੁਰੁ ਅਖੵਓ ਜਾਕਾ ਮੰਤ੍ਰ॥
੮. ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥
੯. ਗੁਣ ਬਿਅੰਤ ਕੀਮਤਿ ਨਹੀ ਪਾਇ॥
੧੦. ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ॥ ੪ ॥

ਪਦ ਅਰਥ - ਪੇਖਤ = ਪੇਖਦਿਆਂ ਹੀ। ਪੁਨੀਤ = ਪਵਿਤ੍ਰ। ਪਰਸਤ = ਛੋਹ ਕਰਕੇ। ਗਤਿ = ਪ੍ਰਾਪਤ ਹੁੰਦੀ ਹੈ। ਭੇਟਤ = ਮਿਲ ਕਰਕੇ। ਰਵੈ = ਉਚਾਰਨ ਕਰਦਾ ਹੈ। ਗਵੈ = ਜਾਂਦਾ ਹੈ। ਕਰਨ = ਕੰਨ। ਆਘਾਨੇ = ਰੱਜ ਗਏ। ਪਤੀਆਨੇ = ਪਤੀਜ ਗਏ। ਅਖੵਓ = ਨਾਸ਼ ਰਹਿਤ। ਪੇਖੈ = ਵੇਖਦਾ ਹੈ।

ਤੁਕ ਅਰਥ -

੧. ਗੁਰੂ ਦਾ ਦਰਸ਼ਨ ਸਫਲ ਹੈ ਜਿਸ ਨੂੰ ਵੇਖਦਿਆਂ ਹੀ ਪਵਿਤ੍ਰ ਹੋ ਜਾਈਦਾ ਹੈ।
੨. ਗੁਰੂ ਦੇ ਚਰਨ ਛੂਹ ਕੇ ਨਿਰਮਲ ਰੀਤੀ ਪ੍ਰਾਪਤ ਹੁੰਦੀ ਹੈ।
੩. ਗੁਰੂ ਦੀ ਸੰਗਤ ਵਿਚ ਮਿਲ ਕਰਕੇ ਪ੍ਰਮਾਤਮਾ ਦੇ ਗੁਣ ਉਚਾਰਨ ਹੁੰਦੇ ਹਨ।
੪. ਪਾਰਬ੍ਰਹਮ ਦੀ ਦਰਗਾਹ ਪ੍ਰਾਪਤ ਹੁੰਦੀ ਹੈ।
੫. ਗੁਰੂ ਦੇ ਬਚਨ ਸੁਣ ਕੇ ਕੰਨ ਤ੍ਰਿਪਤ ਹੋ ਜਾਂਦੇ ਹਨ।
੬. ਮਨ ਵਿਚ ਸੰਤੋਖ ਆ ਜਾਂਦਾ ਹੈ ਅਤੇ ਆਤਮਾ ਪਤੀਜ ਜਾਂਦੀ ਹੈ।
੭. ਉਹ ਗੁਰੂ ਪੂਰਨ ਹੈ ਜਿਸ ਦਾ ਮੰਤ੍ਰ (ਉਪਦੇਸ਼) ਨਾਸ ਰਹਿਤ ਹੈ

ਅਰਥਾਤ ਕਦੀ ਬਿਰਥਾ ਨਹੀਂ ਜਾਂਦਾ।

੮. ਜਿਸ ਨੂੰ ਐਸਾ ਗੁਰੂ ਅੰਮ੍ਰਿਤ ਦ੍ਰਿਸ਼ਟੀ ਨਾਲ ਵੇਖਦਾ ਹੈ ਉਹੀ ਸੰਤ (ਸ੍ਰੇਸ਼ਟ) ਹੋ ਜਾਂਦਾ ਹੈ।

੯. ਗੁਰੂ ਜੀ ਦੇ ਗੁਣ ਬੇਅੰਤ ਹਨ, ਕੀਮਤ ਨਹੀਂ ਪਾਈ ਜਾਂਦੀ।

੧੦. ਸਤਿਗੁਰੂ ਜੀ ਕਥਨ ਕਰਦੇ ਹਨ - ਕਿ ਜਿਸ ਨੂੰ ਭਾਵੇ ਉਹ ਉਸ ਨੂੰ (ਗੁਰੂ) ਆਪਣੇ ਨਾਲ ਮਿਲਾ ਲੈਂਦਾ ਹੈ।

ਭਾਵ ਅਰਥ - ਗੁਰੂ ਜੀ ਦਾ ਦਰਸ਼ਨ ਸਭ ਫਲਾਂ ਦੇ ਦੇਣ ਵਾਲਾ ਹੈ। ਗੁਰੂ ਜੀ ਦੇ ਚਰਨਾਂ ਦੀ ਛੋਹ ਮਨ ਨੂੰ ਸ਼ੁੱਧ ਕਰ ਦੇਂਦੀ ਹੈ। ਗੁਰੂ ਜੀ ਦੇ ਸੱਚ ਉਪਦੇਸ਼ ਸੁਣ ਕੇ ਕੰਨ ਹੋਰ ਕੁਛ ਸੁਣਨਾ ਨਹੀਂ ਚਾਹੁੰਦੇ। ਮਨ ਸੰਤੋਖੀ ਹੋ ਜਾਂਦਾ ਹੈ। ਗੁਰੂ ਜੀ ਦੀ ਸ਼ੁਭ ਦ੍ਰਿਸ਼ਟੀ ਕਰਕੇ ਮਨ ਦੇ ਵਿਕਾਰ ਮਿਟ ਜਾਂਦੇ ਹਨ। ਗੁਰੂ ਦੇ ਗੁਣਾਂ ਦਾ ਅੰਤ ਨਹੀਂ ਪੈ ਸਕਦਾ, ਬੇਅੰਤ ਹਨ।



**੧. ਜਿਹਬਾ ਏਕ ਉਸਤਤਿ ਅਨੇਕ॥**
**੨. ਸਤਿ ਪੁਰਖ ਪੂਰਨ ਬਿਬੇਕ॥**
**੩. ਕਾਹੂ ਬੋਲ ਨ ਪਹੁਚਤ ਪ੍ਰਾਨੀ॥**
**੪. ਅਗਮ ਅਗੋਚਰ ਪ੍ਰਭ ਨਿਰਬਾਨੀ॥**
**੫. ਨਿਰਾਹਾਰ ਨਿਰਵੈਰ ਸੁਖਦਾਈ॥**
**੬. ਤਾ ਕੀ ਕੀਮਤਿ ਕਿਨੈ ਨ ਪਾਈ॥**
**੭. ਅਨਿਕ ਭਗਤ ਬੰਦਨ ਨਿਤ ਕਰਹਿ॥**
**੮. ਚਰਨ ਕਮਲ ਹਿਰਦੈ ਸਿਮਰਹਿ॥**
**੯. ਸਦ ਬਲਿਹਾਰੀ ਸਤਿਗੁਰ ਅਪਨੇ॥**

# ੧੦. ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ॥ ੫॥

ਪਦ ਅਰਥ - ਬਿਬੇਕ = ਗਿਆਨ। ਕਾਹੂ ਬੋਲ = ਕਿਸ ਗਲ ਨਾਲ। ਅਗਮ = ਮਨ ਅਤੇ ਬਾਣੀ ਕਰਕੇ ਨਾ ਜਾਣਿਆਂ ਜਾਣ ਵਾਲਾ। ਅਗੋਚਰ = ਇੰਦ੍ਰਿਆਂ (ਨੱਕ, ਕੰਨ, ਅੱਖਾਂ, ਜੀਵ ਅਤੇ ਖਲੜੀ) ਦੀ ਪਹੁੰਚ ਤੋਂ ਪਰੇ। ਨਿਰਬਾਨੀ = ਨਿਹਚਲ। ਨਿਰਾਹਾਰ = ਭੋਜਨ ਰਹਿਤ। ਜਪਨੇ = ਜਪਣ ਨੂੰ ਪ੍ਰਾਪਤ ਹੋਇਆ ਹੈ।

੧. ਮੇਰੀ ਇਕ ਜੀਭ ਹੈ ਤੇ ਪ੍ਰਭੂ ਦੀਆਂ ਸਿਫਤਾਂ ਬੇਅੰਤ ਹਨ।

੨. ਉਹ ਸਤਜ ਪੁਰਖ ਤੇ ਪੂਰਨ ਗਿਆਨਵਾਨ ਹੈ।

੩. ਕਿਸੇ ਗੱਲ ਨਾਲ ਵੀ ਮਨੁੱਖ ਉਸ ਨੂੰ ਪਹੁੰਚ ਨਹੀਂ ਸਕਦਾ।

੪. ਪ੍ਰਭੂ ਬੁਧੀ ਦੀ ਪਹੁੰਚ ਤੋਂ ਉਪਰ ਹੈ, ਨਿਹਚਲ ਅਤੇ ਮਨ ਬਾਣੀ ਕਰਕੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ।



੫. ਪ੍ਰਮਾਤਮਾ ਖਾਣ ਪੀਣ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ ਅਤੇ ਸਭ ਨੂੰ ਸੁਖ ਦੇਣ-ਵਾਲਾ ਹੈ।

੬. ਉਸ ਦੀ ਕੀਮਤ ਕਿਸੇ ਨੇ ਨਹੀਂ ਪਾਈ।

੭. ਅਨੇਕਾਂ ਭਗਤ ਸਦਾ ਉਸ ਨੂੰ ਨਮਸ਼ਕਾਰ ਕਰਦੇ ਹਨ।

੮. ਉਸ ਦੇ ਚਰਨ ਕੰਵਲਾਂ ਨੂੰ ਹਿਰਦੇ ਵਿਚ ਸਿਮਰਦੇ ਹਨ।

੯. ਮੈਂ ਆਪਣੇ ਸਤਿਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ।

੧੦. ਜਿਸ ਦੀ ਕਿਰਪਾ ਨਾਲ ਐਸੇ ਪ੍ਰਭੂ ਦਾ ਜਪਣਾ ਪ੍ਰਾਪਤ ਹੋਇਆ ਹੈ, ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ - ਅਕਾਲ ਪੁਰਖ ਵਾਹਿਗੁਰੂ ਬੇਅੰਤ ਗੁਣਾਂ ਦਾ ਮਾਲਕ ਹੈ; ਕੋਈ ਜੀਵ ਕਿਸੇ ਤਰ੍ਹਾਂ ਵੀ ਉਸ ਦੇ ਗੁਣਾਂ ਦਾ ਕਥਨ ਨਹੀਂ ਕਰ ਸਕਦਾ। ਉਹ ਵੇਖਣ, ਸੁਣਨ ਸੁੰਘਣ, ਚੱਖਣ ਤੇ ਛੂਹਣ ਤੋਂ ਪਰੇ ਹੈ। ਮਨ ਅਤੇ ਬਾਣੀ ਕਰਕੇ ਵੀ ਉਸ ਦਾ ਵਰਨਣ ਨਹੀਂ ਹੋ ਸਕਦਾ। ਐਸੇ ਸਦ

ਸਰੂਪ ਵਾਹਿਗੁਰੂ ਨੂੰ ਉਸ ਦਾ ਸਿਮਰਨ ਕਰਨ ਵਾਲੇ ਭਗਤ ਸਦਾ ਨਮਸ਼ਕਾਰਾਂ ਕਰਦੇ ਰਹਿੰਦੇ ਹਨ। ਸਤਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਪ੍ਰਭੂ ਦਾ ਨਾਮ ਸਿਮਰਨ ਹੁੰਦਾ ਹੈ।

**੧. ਇਹੁ ਹਰਿ ਰਸੁ ਪਾਵੈ ਜਨੁ ਕੋਇ॥**
**੨. ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥**
**੩. ਉਸੁ ਪੁਰਖ ਕਾ ਨਾਹੀ ਕਦੇ ਬਿਨਾਸ॥**
**੪. ਜਾ ਕੈ ਮਨਿ ਪ੍ਰਗਟੇ ਗੁਨਤਾਸ॥**
**੫. ਆਠ ਪਹਰ ਹਰਿ ਕਾ ਨਾਮੁ ਲੇਇ॥**
**੬. ਸਚੁ ਉਪਦੇਸੁ ਸੇਵਕ ਕਉ ਦੇਇ॥**
**੭. ਮੋਹ ਮਾਇਆ ਕੈ ਸੰਗਿ ਨ ਲੇਪੁ॥**
**੮. ਮਨ ਮਹਿ ਰਾਖੈ ਹਰਿ ਹਰਿ ਏਕੁ॥**
**੯. ਅੰਧਕਾਰ ਦੀਪਕ ਪਰਗਾਸੇ॥**
**੧੦. ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ॥੬॥**

ਪਦ ਅਰਥ - ਗੁਨਤਾਸ = ਗੁਣਾਂ ਦਾ ਸਮੁੰਦਰ ਵਾਹਿਗੁਰੂ। ਲੇਪੁ = ਲੱਗਦਾ, ਲਿਬੜਦਾ। ਤਹ ਤੇ = ਉਸ ਤੋਂ (ਦੀਵੇ ਦੇ ਪ੍ਰਕਾਸ਼ ਹੋਣ ਤੋਂ)।

ਤੁਕ ਅਰਥ -

੧. ਹਰੀ ਸਿਮਰਨ ਦਾ ਰਸ ਕੋਈ ਵਿਰਲਾ ਸੇਵਕ ਪਾਉਂਦਾ ਹੈ।
੨. ਜੋ ਇਸ ਅੰਮ੍ਰਿਤ ਨੂੰ ਪੀਂਦਾ ਹੈ ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ।

੩. ਫਿਰ ਉਸ ਪੁਰਸ਼ ਦਾ ਕਦੀ ਨਾਸ ਨਹੀਂ ਹੁੰਦਾ।
੪. ਜਿਸ ਦੇ ਮਨ ਵਿਚ ਗੁਣਾਂ ਦੇ ਸਮੁੰਦਰ ਵਾਹਿਗੁਰੂ ਦਾ ਪ੍ਰਕਾਸ਼ ਹੋ ਜਾਂਦਾ ਹੈ।
੫. ਉਹ ਪੁਰਸ਼ ਅੱਠੇ ਪਹਿਰ ਹਰੀ ਦਾ ਨਾਮ ਲੈਂਦਾ ਹੈ।
੬. ਆਪਣੇ ਸੇਵਕ ਨੂੰ ਸੱਚ ਦਾ ਉਪਦੇਸ਼ ਦੇਂਦਾ ਹੈ।
੭. ਮਾਇਆ ਦੇ ਮੋਹ ਨਾਲ ਲਿਪਤ ਨਹੀਂ ਹੁੰਦਾ।
੮. ਮਨ ਵਿਚ ਇਕ ਹਰਿ ਹਰਿ ਨਾਮ ਨੂੰ ਯਾਦ ਰੱਖਦਾ ਹੈ।
੯. ਉਹ ਹਨੇਰੇ ਵਿਚ ਦੀਵਾ ਜਗਾ ਦੇਂਦਾ ਹੈ। (ਅਗਿਆਨ ਦੇ ਹਨੇਰੇ ਵਿਚ ਗਿਆਨ ਦਾ ਪ੍ਰਕਾਸ਼)।
੧੦. ਸਤਿਗੁਰੂ ਜੀ ਫੁਰਮਾਉਂਦੇ ਹਨ, ਭਰਮ ਮੋਹ ਦੇ ਦੁਖ ਉਸ (ਦੀਵੇ) ਦੇ ਪ੍ਰਕਾਸ਼ ਨਾਲ ਨਾਸ ਹੋ ਜਾਂਦੇ ਹਨ।



ਭਾਵ ਅਰਥ - ਪ੍ਰਮਾਤਮਾ ਦਾ ਨਾਮ ਅੰਮ੍ਰਿਤ ਹੈ: ਜਿਸ ਨੂੰ ਕੋਈ ਵਿਰਲਾ ਸੇਵਕ ਹੀ ਪ੍ਰਾਪਤ ਕਰਦਾ ਹੈ। ਇਸ ਦੇ ਸੇਵਨ ਕਰਨ ਨਾਲ ਪੁਰਸ਼ ਮੁਕਤ ਹੋ ਜਾਂਦਾ ਹੈ। ਪ੍ਰਭੂ ਦਾ ਨਾਮ ਅਗਿਆਨ ਦਾ ਹਨੇਰਾ ਦੂਰ ਕਰਕੇ ਹਿਰਦੇ ਵਿਚ ਗਿਆਨ ਦਾ ਪਰਕਾਸ਼ ਕਰ ਦੇਂਦਾ ਹੈ: ਜਿਸ ਨਾਲ ਮੋਹ ਤੇ ਭਰਮ ਕਰਕੇ ਜੋ ਦੁਖ ਹੁੰਦੇ ਹਨ, ਉਹ ਨਾਸ ਹੋ ਜਾਂਦੇ ਹਨ।

**੧. ਤਪਤਿ ਮਾਹਿ ਠਾਢਿ ਵਰਤਾਈ॥**
**੨. ਅਨਦੁ ਭਇਆ ਦੂਖ ਨਾਠੇ ਭਾਈ॥**
**੩. ਜਨਮ ਮਰਨ ਕੇ ਮਿਟੇ ਅੰਦੇਸੇ॥**
**੪. ਸਾਧੂ ਕੇ ਪੂਰਨ ਉਪਦੇਸੇ॥**
**੫. ਭਉ ਚੂਕਾ ਨਿਰਭਉ ਹੋਇ ਬਸੇ॥**

# ੬. ਸਗਲ ਬਿਆਧਿ ਮਨ ਤੇ ਖੈ ਨਸੇ॥
# ੭. ਜਿਸ ਕਾ ਸਾ ਤਿਨਿ ਕਿਰਪਾ ਧਾਰੀ॥
# ੮. ਸਾਧਸੰਗਿ ਜਪਿ ਨਾਮੁ ਮੁਰਾਰੀ॥
# ੯. ਥਿਤਿ ਪਾਈ ਚੂਕੇ ਭ੍ਰਮ ਗਵਨ॥
# ੧੦. ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ॥ ੭॥

ਪਦ ਅਰਥ - ਬਿਆਧਿ = ਰੋਗ। ਖੈ = ਨਾਸ ਹੋ ਗਏ। ਮੁਰਾਰੀ = ਪ੍ਰਮਾਤਮਾ। ਥਿਤਿ ਪਾਈ = ਸਥਿਤੀ, ਟਿਕਾਣਾ। ਚੂਕੇ = ਮਿਟ ਗਏ। ਗਵਨ = ਭਟਕਣਾ।

ਤੁਕ ਅਰਥ -



੧. (ਗੁਰੂ ਜੀ ਨੇ) ਤਪਦੇ ਹੋਏ ਹਿਰਦੇ ਵਿਚ ਠੰਢ ਵਰਤਾ ਦਿੱਤੀ ਹੈ।
੨. ਹੇ ਭਾਈ! ਹੁਣ ਅਨੰਦ ਹੋ ਗਿਆ ਹੈ, ਦੂਖ ਦੂਰ ਹੋ ਗਏ ਹਨ।
੩. ਜਨਮ ਮਰਨ ਦੇ ਫਿਕਰ ਮਿਟ ਗਏ ਹਨ।
੪. ਸਾਧੂ ਦੇ ਪੂਰਨ ਉਪਦੇਸ਼ ਦੁਆਰਾ।
੫. ਡਰ ਦੂਰ ਹੋ ਗਿਆ ਹੈ, ਭੈ ਰਹਿਤ ਹੋ ਕੇ ਵੱਸ ਰਹੇ ਹਾਂ।
੬. ਸਾਰੇ ਰੋਗ ਮਨ ਤੋਂ ਨਾਸ ਹੋ ਕੇ ਭੱਜ ਗਏ ਹਨ।
੭. ਜਿਸ ਦਾ (ਇਹ ਦਾਸ) ਸੀ ਉਸ ਨੇ ਹੀ ਕਿਰਪਾ ਕੀਤੀ ਹੈ।
੮. ਸਾਧ ਸੰਗਤ ਵਿਚ ਪ੍ਰਭੂ ਦਾ ਨਾਮ ਜਪਣ ਕਰਕੇ।
੯. ਇਸਥਿਤੀ ਪਾ ਲਈ ਹੈ, ਭਟਕਣਾ ਤੇ ਭਰਮ ਮਿਟ ਗਏ ਹਨ।
੧੦. ਸਤਿਗੁਰੂ ਜੀ ਫੁਰਮਾਉਂਦੇ ਹਨ, ਹਰੀ ਪ੍ਰਭੂ ਦਾ ਜੱਸ ਕੰਨਾਂ ਨਾਲ ਸੁਣ ਕਰਕੇ।

ਭਾਵ ਅਰਥ - ਸਾਧ ਸੰਗਤ ਵਿਚ ਪ੍ਰਮਾਤਮਾ ਦਾ ਨਾਮ ਕੰਨਾਂ ਨਾਲ

ਸੁਣ ਕੇ, ਜੀਭਾ ਨਾਲ ਜਪ ਕਰਕੇ ਸਾਰੇ ਦੁਖ ਤੇ ਡਰ ਦੂਰ ਹੋ ਜਾਂਦੇ ਹਨ। ਮਨ ਦੇ ਸੰਕਲਪ ਵਿਕਲਪ ਮਿਟ ਜਾਂਦੇ ਹਨ ਅਤੇ ਤਪਦੇ ਹੋਏ ਹਿਰਦੇ ਵਿਚ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ।

੧. ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥
੨. ਕਲਾ ਧਾਰਿ ਜਿਨਿ ਸਗਲੀ ਮੋਹੀ ॥
੩. ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥
੪. ਅਪੁਨੀ ਕੀਮਤਿ ਆਪੇ ਪਾਏ ॥
੫. ਹਰਿ ਬਿਨੁ ਦੂਜਾ ਨਾਹੀ ਕੋਇ ॥
੬. ਸਰਬ ਨਿਰੰਤਰਿ ਏਕੋ ਸੋਇ ॥
੭. ਓਤਿ ਪੋਤਿ ਰਵਿਆ ਰੂਪ ਰੰਗ ॥
੮. ਭਏ ਪ੍ਰਗਾਸ ਸਾਧ ਕੈ ਸੰਗ ॥
੯. ਰਚਿ ਰਚਨਾ ਅਪਨੀ ਕਲ ਧਾਰੀ ॥
੧੦. ਅਨਿਕ ਬਾਰ ਨਾਨਕ ਬਲਿਹਾਰੀ ॥ ੮ ॥ ੧੮ ॥



ਪਦ ਅਰਥ - ਨਿਰਗੁਨੁ = ਤਿੰਨ (ਰਜੋ, ਤਮੋ, ਸਤੋ) ਗੁਣਾਂ ਤੋਂ ਰਹਿਤ। ਸਰਗੁਨੁ = ਤਿੰਨ ਗੁਣਾਂ ਸਹਿਤ। ਓਤਿ ਪੋਤਿ = ਤਾਣੇ ਪੇਟੇ ਵਿਚ। ਰਵਿਆ = ਵਿਆਪਕ। ਕਲ ਧਾਰੀ = ਸ਼ਕਤੀ ਧਾਰਨ ਕੀਤੀ ਹੋਈ ਹੈ।

ਤੁਕ ਅਰਥ -

੧. ਪ੍ਰਭੂ ਆਪੇ ਨਿਰਗੁਣ ਰੂਪ ਹੈ ਅਤੇ ਸਰਗੁਣ ਰੂਪ ਵੀ ਉਹ ਆਪ ਹੀ ਹੈ।

੨. ਜਿਸ ਨੇ ਆਪਣੀ ਸ਼ਕਤੀ ਧਾਰਨ ਕਰਕੇ ਸਾਰੀ ਸ੍ਰਿਸ਼ਟੀ ਮੋਹਿਤ (ਵੱਸ) ਕੀਤੀ ਹੋਈ ਹੈ।

੩. ਆਪਣੇ ਕੌਤਕ ਪ੍ਰਭੂ ਨੇ ਆਪ ਹੀ ਬਣਾਏ ਹਨ।

੪. ਆਪਣੀ ਕੀਮਤ ਉਹ ਆਪ ਹੀ ਪਾਉਂਦਾ ਹੈ।

੫. ਹਰੀ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ।

੬. ਅੰਦਰ ਬਾਹਰ ਉਹ ਆਪ ਹੀ ਹੈ।

੭. ਤਾਣੇ ਪੇਟੇ ਵਾਂਗੂੰ ਉਹ ਸਾਰੇ ਰੂਪ ਰੰਗ ਵਿਚ ਵਿਆਪ ਰਿਹਾ ਹੈ।

੮. ਸਾਧੂ ਦੀ ਸੰਗਤ ਕਰਕੇ (ਇਸ ਗੱਲ ਦਾ) ਪ੍ਰਕਾਸ਼ ਹੁੰਦਾ ਹੈ।

੯. ਉਸ ਨੇ ਇਹ ਸੰਸਾਰ ਦੀ ਰਚਨਾ ਰਚ ਕੇ ਆਪਣੀ ਸ਼ਕਤੀ ਧਾਰਨ ਕੀਤੀ ਹੋਈ ਹੈ।

੧੦. ਗੁਰੂ ਜੀ ਕਹਿੰਦੇ ਹਨ - ਮੈਂ ਉਸ ਤੋਂ ਬੇਅੰਤ ਵਾਰ ਸਦਕੇ ਜਾਂਦਾ ਹਾਂ।



ਭਾਵ ਅਰਥ - ਇਹ ਸੰਸਾਰ ਵਿਚ ਦਿਸ ਰਿਹਾ ਰੂਪ ਰੰਗ ਸਭ ਸਿਰਜਨਹਾਰ ਪ੍ਰਮਾਤਮਾ ਦਾ ਹੈ। ਇਹ ਸੂਝ ਸਾਧ ਸੰਗਤ ਵਿਚੋਂ ਪ੍ਰਾਪਤ ਹੁੰਦੀ ਹੈ। ਨਿਰਗੁਣ ਤੇ ਸਰਗੁਣ ਰੂਪ ਸਭ ਉਸ ਦੇ ਆਪਣੇ ਹੀ ਹਨ। ਉਹ ਕਿਸੇ ਰੂਪ ਤੋਂ ਵੱਖਰਾ ਨਹੀਂ ਹੈ। ਇਸ ਆਪਣੀ ਮਹਿਮਾ ਦੀ ਕੀਮਤ (ਬੇਅੰਤਤਾ) ਉਹ ਆਪ ਹੀ ਜਾਣਦਾ ਹੈ।

ਐਸੇ ਪ੍ਰਭੂ ਤੋਂ ਦਾਸ ਬਲਿਹਾਰ ਜਾਂਦੇ ਹਨ।

# - ਉਨੀਵੀਂ ਅਸਟਪਦੀ -

## ਸਲੋਕੁ ॥

**ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ ॥**
**ਹਰਿ ਹਰਿ ਨਾਮੁ ਕਮਾਵਨਾ ਨਾਨਕ ਇਹੁ ਧਨੁ ਸਾਰੁ ॥ ੧ ॥**

ਪਦ ਅਰਥ - ਬਿਖਿਆ = ਮਾਇਆ। ਛਾਰੁ = ਸੁਆਹ। ਸਾਰੁ =

ਸ੍ਰੇਸ਼ਟ, ਅਮਲ।

ਤੁਕ ਅਰਥ -

੧. ਹਰੀ ਭਜਨ ਤੋ ਬਿਨਾਂ ਹੋਰ ਕੁਛ ਵੀ ਪੁਰਸ਼ ਦੇ ਨਾਲ ਨਹੀ ਜਾਂਦਾ। ਇਹ ਮਾਇਆ ਸਾਰੀ ਸੁਆਹ ਦੇ ਤੁਲ ਹੈ, (ਜਿਸ ਦਾ ਅੰਤ ਸਮੇਂ ਕੋਈ ਮੁਲ ਨਹੀਂ ਪੈਂਦਾ।)

੨. ਪੁਰਸ਼ ਨੂੰ ਹਰੀ ਦਾ ਨਾਮ ਧਨ ਕਮਾਉਣਾ ਚਾਹੀਦਾ ਹੈ, ਇਹ ਧਨ ਸ੍ਰੇਸ਼ਟ ਤੇ ਅਸਲ ਧਨ ਹੈ (ਜੋ ਅੰਤ ਸਮੇਂ ਨਾਲ ਨਿਭਦਾ ਹੈ।)

ਭਾਵ ਅਰਥ - ਜਿਸ ਤਰ੍ਹਾਂ ਸੁਆਹ ਨਿਕੰਮੀ ਸਮਝੀ ਜਾਂਦੀ ਹੈ ਅਤੇ ਕਿਸੇ ਕੰਮ ਨਾ ਆਉਣ ਕਰਕੇ ਉਸ ਦਾ ਕੋਈ ਮੁਲ ਨਹੀਂ ਪੈਂਦਾ। ਇਸੇ ਤਰ੍ਹਾਂ ਮਾਇਆ ਦੇ ਪੁਰਸ਼ਾਰਥ ਪ੍ਰਮਾਤਮਾ ਦੀ ਦਰਗਾਹ ਵਿਚ ਨਿਕੰਮੇ ਕਰਕੇ ਤਿਆਗ ਦਿਤੇ ਜਾਂਦੇ ਹਨ। ਪੁਰਸ਼ ਸਾਰੀ ਉਮਰ ਇਸ ਵਾਸਤੇ ਬੇਅਰਥ ਮਿਹਨਤ ਤੇ ਕਸ਼ਟ ਸਹਾਰਦਾ ਹੈ ਪਰ ਉਥੇ ਕੇਵਲ ਪ੍ਰਭੂ ਦਾ ਨਾਮ ਹੀ ਅਸਲ ਧਨ ਪ੍ਰਵਾਨ ਕੀਤਾ ਜਾਂਦਾ ਹੈ। ਇਸ ਵਾਸਤੇ ਪੁਰਸ਼ ਨੂੰ ਸੁਆਸ ਸੁਆਸ ਹਰੀ ਪ੍ਰਭੂ ਦੇ ਨਾਮ ਧਨ ਨੂੰ ਇਕੱਤ੍ਰ ਕਰਨਾ ਚਾਹੀਦਾ ਹੈ। ਜੋ ਲੋਕ ਪ੍ਰਲੋਕ ਵਿਚ ਸਹਾਈ ਹੁੰਦਾ ਹੈ।

## ਅਸਟਪਦੀ ॥

੧. ਸੰਤ ਜਨਾ ਮਿਲਿ ਕਰਹੁ ਬੀਚਾਰੁ ॥

੨. ਏਕੁ ਸਿਮਰਿ ਨਾਮ ਆਧਾਰੁ ॥

੩. ਅਵਰਿ ਉਪਾਵ ਸਭਿ ਮੀਤ ਬਿਸਾਰਹੁ ॥

੪. ਚਰਨ ਕਮਲ ਰਿਦ ਮਹਿ ਉਰਿ ਧਾਰਹੁ ॥

੫. ਕਰਨ ਕਾਰਨ ਸੋ ਪ੍ਰਭੁ ਸਮਰਥੁ ॥

# ੬. ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਖੁ ॥
# ੭. ਇਹੁ ਧਨੁ ਸੰਚਹੁ ਹੋਵਹੁ ਭਗਵੰਤ ॥
# ੮. ਸੰਤ ਜਨਾ ਕਾ ਨਿਰਮਲ ਮੰਤ ॥
# ੯. ਏਕ ਆਸ ਰਾਖਹੁ ਮਨ ਮਾਹਿ ॥
# ੧੦. ਸਰਬ ਰੋਗ ਨਾਨਕ ਮਿਟਿ ਜਾਹਿ ॥ ੧ ॥

ਪਦ ਅਰਥ - ਉਰਿ ਧਾਰਹੁ = ਹਿਰਦੇ ਵਿਚ ਧਾਰਨ ਕਰੋ। ਗਹਹੁ = ਫੜੋ। ਵਖੁ = ਵਸਤੂ, ਸੰਚਹੁ = ਇਕੱਠਾ ਕਰੋ। ਮੰਤ = ਮੰਤਰ, ਉਪਦੇਸ਼।

ਤੁਕ ਅਰਥ -

੧. ਸੰਤ ਜਨਾਂ ਨਾਲ ਮਿਲ ਕੇ ਵਿਚਾਰ ਕਰੋ (ਭਲੇ ਬੁਰੇ ਦੀ)।



੨. ਇਕ ਪ੍ਰਭੂ ਦੇ ਨਾਮ ਸਿਮਰਨ ਦਾ ਆਸਰਾ ਲਵੋ।

੩. ਹੇ ਮਿੱਤਰੋ! ਹੋਰ ਸਾਰੇ ਯਤਨ ਕਰਨੇ ਛੱਡ ਦਿਓ।

੪. ਪ੍ਰਭੂ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਧਾਰਨ ਕਰੋ।

੫. ਉਹ ਪ੍ਰਭੂ ਆਪ ਕਰਣ ਨੂੰ ਅਤੇ ਜੀਵਾਂ ਪਾਸੋਂ ਕਰਾਉਣ ਨੂੰ ਸਮੱਰਥ ਹੈ।

੬. ਨਾਮ ਪਦਾਰਥ ਨੂੰ ਪੱਕਿਆਂ ਕਰਕੇ ਗ੍ਰਹਿਣ ਕਰੋ (ਜੋ ਸਦਾ ਨਾਲ ਨਿਭਦਾ ਹੈ)।

੭. ਇਹ ਧਨ ਇਕੱਠਾ ਕਰਕੇ ਭਾਗਾਂ ਵਾਲੇ ਹੋ ਜਾਓਗੇ।

੮. ਇਹ ਸੰਤ ਜਨਾਂ ਦਾ ਪਵਿੱਤਰ ਉਪਦੇਸ਼ ਹੈ।

੯. ਇਕ ਪ੍ਰਭੂ ਦੀ ਆਸ ਮਨ ਵਿਚ ਰੱਖੋ।

੧੦. ਗੁਰੂ ਜੀ ਕਹਿੰਦੇ ਹਨ - ਤੁਹਾਡੇ ਸਾਰੇ ਰੋਗ ਮਿਟ ਜਾਣਗੇ।

ਭਾਵ ਅਰਥ - ਸੰਤਾਂ ਦੀ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਨਾਮ ਸਿਮਰੋ। ਏਹੀ ਸੰਤਾਂ ਦਾ ਪਰਮ ਉਪਦੇਸ਼ ਹੈ। ਨਾਮ ਬਰਾਬਰ ਹੋਰ ਕੋਈ ਸਾਥੀ ਨਹੀਂ ਹੈ। ਪ੍ਰਭੂ ਦਾ ਨਾਮ ਸਿਮਰਨ ਕਰਨ ਨਾਲ ਸਭ ਦੁੱਖ ਦੂਰ ਹੋ ਜਾਂਦੇ ਹਨ।

੧. ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ ॥
੨. ਸੋ ਧਨੁ ਹਰਿ ਸੇਵਾ ਤੇ ਪਾਵਹਿ ॥
੩. ਜਿਸੁ ਸੁਖ ਕਉ ਨਿਤ ਬਾਛਹਿ ਮੀਤ ॥
੪. ਸੋ ਸੁਖੁ ਸਾਧੂ ਸੰਗਿ ਪਰੀਤਿ ॥
੫. ਜਿਸੁ ਸੋਭਾ ਕਉ ਕਰਹਿ ਭਲੀ ਕਰਨੀ ॥
੬. ਸਾ ਸੋਭਾ ਭਜੁ ਹਰਿ ਕੀ ਸਰਨੀ ॥
੭. ਅਨਿਕ ਉਪਾਵੀ ਰੋਗੁ ਨ ਜਾਇ ॥
੮. ਰੋਗੁ ਮਿਟੈ ਹਰਿ ਅਵਖਧੁ ਲਾਇ ॥
੯. ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ ॥
੧੦. ਜਪਿ ਨਾਨਕ ਦਰਗਹਿ ਪਰਵਾਨੁ ॥ ੨ ॥

ਪਦ ਅਰਥ - ਕੁੰਟ = ਪਾਸੇ। ਬਾਛਹਿ = ਚਾਹੁੰਦਾ ਹੈ। ਭਜੁ = ਪਉ। ਅਨਿਕ = ਅਨੇਕ। ਉਪਾਵੀ = ਉਪਾਵਾਂ, ਯਤਨਾਂ ਨਾਲ। ਅਵਖਧੁ = ਦਵਾਈ। ਨਿਧਾਨ = ਖਜ਼ਾਨਾ।

ਤੁਕ ਅਰਥ -

੧. ਹੇ ਭਾਈ! ਜਿਸ ਧਨ ਵਾਸਤੇ ਚਾਰੇ ਪਾਸੀਂ ਉਠ ਕੇ ਭੱਜਦਾ ਦੌੜਦਾ ਹੈਂ।

੨. ਉਹ ਧਨ ਤੂੰ ਹਰੀ ਦੀ ਸੇਵਾ ਤੋਂ ਪਾ ਲਵੇਂਗਾ।
੩. ਹੇ ਮਿੱਤਰਾ! ਜਿਸ ਸੁਖ ਨੂੰ ਤੂੰ ਸਦਾ ਚਾਹੁੰਦਾ ਰਹਿੰਦਾ ਹੈਂ।
੪. ਉਹ ਸੁਖ ਸਾਧ ਸੰਗਤ ਵਿਚ ਪ੍ਰੀਤ ਕਰਨ ਨਾਲ ਮਿਲਦਾ ਹੈ।
੫. ਜਿਸ ਸ਼ੋਭਾ (ਮਾਨ ਵਡਿਆਈ) ਵਾਸਤੇ ਚੰਗੀ ਕਰਣੀ ਕਰਦਾ ਹੈਂ।
੬. ਉਸ ਸ਼ੋਭਾ ਵਾਸਤੇ ਹਰੀ ਦੀ ਸ਼ਰਨ ਵਿਚ ਪਉ।
੭. ਜੋ ਅਨੇਕਾਂ ਉਪਾਵਾਂ ਨਾਲ ਰੋਗ ਨਹੀਂ ਜਾਂਦਾ।
੮. ਉਹ ਰੋਗ ਹਰੀ ਨਾਮ ਦੀ ਦਵਾਈ ਵਰਤਣ ਨਾਲ ਦੂਰ ਹੋ ਜਾਂਦਾ ਹੈ।
੯. ਸਾਰਿਆਂ ਖਜ਼ਾਨਿਆਂ ਵਿਚੋਂ ਹਰੀ ਨਾਮ ਦਾ ਖਜ਼ਾਨਾ ਵੱਡਾ ਹੈ।
੧੦. ਜਿਸ ਨੂੰ ਜਪ ਕਰਕੇ, ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਜੀਵ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ।



ਭਾਵ ਅਰਥ – ਪ੍ਰਮਾਤਮਾ ਦਾ ਨਾਮ ਸਿਮਰਨ ਨਾਲ ਸਭ ਰੋਗ ਮਿਟ ਜਾਂਦੇ ਹਨ। ਸਭ ਖਜ਼ਾਨਿਆਂ ਵਿਚੋਂ ਨਾਮ ਦਾ ਖਜ਼ਾਨਾ ਵੱਡਾ ਹੈ, ਜਿਸ ਨੂੰ ਪ੍ਰਾਪਤ ਕਰਕੇ ਸੰਸਾਰਕ ਮਾਇਆ ਸੁਖ ਅਤੇ ਮਾਨ ਵਡਿਆਈ ਸਭ ਪ੍ਰਾਪਤ ਹੋ ਜਾਂਦੇ ਹਨ ਅਤੇ ਦਰਗਾਹ ਵਿਚ ਵੀ ਪ੍ਰਵਾਨ ਹੁੰਦਾ ਹੈ।

**੧. ਮਨੁ ਪਰਬੋਧਹੁ ਹਰਿ ਕੈ ਨਾਇ॥**
**੨. ਦਹ ਦਿਸਿ ਧਾਵਤ ਆਵੈ ਠਾਇ॥**
**੩. ਤਾ ਕਉ ਬਿਘਨੁ ਨ ਲਾਗੈ ਕੋਇ॥**
**੪. ਜਾ ਕੈ ਰਿਦੈ ਬਸੈ ਹਰਿ ਸੋਇ॥**
**੫. ਕਲਿ ਤਾਤੀ ਠਾਂਢਾ ਹਰਿ ਨਾਉ॥**
**੬. ਸਿਮਰਿ ਸਿਮਰਿ ਸਦਾ ਸੁਖ ਪਾਉ॥**

# ੭. ਭਉ ਬਿਨਸੈ ਪੂਰਨ ਹੋਇ ਆਸ ॥
# ੮. ਭਗਤਿ ਭਾਇ ਆਤਮ ਪਰਗਾਸ ॥
# ੯. ਤਿਤੁ ਘਰਿ ਜਾਇ ਬਸੈ ਅਬਿਨਾਸੀ ॥
# ੧੦. ਕਹੁ ਨਾਨਕ ਕਾਟੀ ਜਮ ਫਾਸੀ ॥ ੩ ॥

ਪਦ ਅਰਥ - ਪਰਬੋਧਹੁ = ਜਗਾਓ, ਸਮਝਾਓ। ਠਾਇ = ਥਾਂ ਤੇ। ਕਲਿ = ਕਲਜੁਗ (ਦੀ ਕਰਨੀ) ਤਾਤੀ = ਤੱਤੀ (ਦੁਖਦਾਇਕ) ਹੈ। ਠਾਂਢਾ = ਠੰਢਾ, ਸੀਤਲ, । ਭਾਇ = ਭਾਵ, ਪ੍ਰੇਮ ਨਾਲ। ਪਰਗਾਸ = ਪ੍ਰਕਾਸ਼ ਹੁੰਦਾ ਹੈ। ਤਿਤੁ = ਉਸ ਆਤਮ ਪ੍ਰਕਾਸ਼ ਵਾਲੇ ਹਿਰਦੇ ਵਿਚ।

ਤੁਕ ਅਰਥ -

੧. ਹਰੀ ਦੇ ਨਾਮ ਨਾਲ ਆਪਣੇ ਮਨ ਨੂੰ ਜਗਾਓ ਤੇ ਸਮਝਾਓ (ਜਿਸ ਨਾਲ ਇਹ)।

੨. ਦਸ ਦਿਸ਼ਾਂ ਵਿਚ ਭੱਜਾ ਫਿਰਦਾ ਆਪਣੇ ਅਸਲ ਟਿਕਾਣੇ (ਸਰੂਪ ਵਿਚ) ਆ ਜਾਵੇ।

੩. ਉਸ ਨੂੰ ਕੋਈ ਵਿਘਨ ਨਹੀਂ ਲੱਗਦਾ।

੪. ਜਿਸ ਦੇ ਹਿਰਦੇ ਵਿਚ ਉਹ ਪ੍ਰਭੂ ਵੱਸਦਾ ਹੈ।

੫. ਕਲਜੁਗ ਦੀ ਕਿਰਿਆ ਤੱਤੀ ਹੈ ਅਤੇ ਹਰੀ ਦਾ ਨਾਮ ਠੰਢਾ ਹੈ (ਐਸੇ ਠੰਢੇ ਨਾਮ ਨੂੰ)।

੬. ਸਿਮਰ ਸਿਮਰ ਕੇ ਸਦੀਵੀ ਸੁਖ ਪ੍ਰਾਪਤ ਕਰ।

੭. ਦੁਖਾਂ ਦਾ ਡਰ ਨਾਸ ਹੋ ਜਾਂਦਾ ਹੈ ਅਤੇ ਸੁਖਾਂ ਦੀ ਆਸਾ ਪੂਰੀ ਹੋ ਜਾਂਦੀ ਹੈ।

੮. ਪ੍ਰੇਮ ਨਾਲ ਭਗਤੀ ਕਰਨ ਕਰਕੇ ਆਤਮ ਪ੍ਰਕਾਸ਼ ਹੋ ਜਾਂਦਾ ਹੈ।

੯. ਉਸ (ਆਤਮ ਪ੍ਰਕਾਸ਼ ਵਾਲੇ) ਹਿਰਦੇ ਵਿਚ ਪ੍ਰਭੂ ਜਾ ਵੱਸਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਫਿਰ ਜਮ ਦੀ ਫਾਹੀ ਕਟੀ ਜਾਂਦੀ ਹੈ।

ਭਾਵ ਅਰਥ - ਹਰੀ ਦਾ ਨਾਮ ਸਿਮਰਨ ਕਰਕੇ ਸੰਕਲਪਾਂ ਵਿਕਲਪਾਂ ਵਿਚ ਭੱਜਾ ਫਿਰਦਾ ਮਨ ਟਿਕ ਜਾਂਦਾ ਹੈ। ਕਲਜੁਗ ਦੀ ਕਰਨੀ ਦੁਖਾਂ ਦਾ ਘਰ ਹੈ ਜਿਸ ਨਾਲ ਮਨ ਸਦਾ ਚਿੰਤਾ ਦੀ ਅਗਨੀ ਨਾਲ ਸੜਦਾ ਰਹਿੰਦਾ ਹੈ। ਪ੍ਰਭੂ ਦਾ ਨਾਮ ਸੀਤਲ ਜਲ ਹੈ ਜਿਸ ਨਾਲ ਮਨ ਧੀਰਜ ਰੂਪੀ ਜਲ ਨਾਲ ਠੰਢਾ ਰਹਿੰਦਾ ਹੈ। ਵਾਹਿਗੁਰੂ ਨਾਮ ਸਿਮਰਨ ਨਾਲ ਆਤਮ ਪ੍ਰਕਾਸ਼ ਹੋ ਕੇ ਜੀਵ ਅਬਿਨਾਸ਼ੀ ਪ੍ਰਭੂ ਦੇ ਸਰੂਪ ਵਿਚ ਜਾ ਵੱਸਦਾ ਹੈ। ਇਉਂ ਫਿਰ ਜਮਾਂ ਦੀ ਫਾਹੀ ਦਾ ਡਰ ਦੂਰ ਹੋ ਜਾਂਦਾ ਹੈ।

**ਅੰਤਰਾ - ਕਹੁ ਨਾਨਕ ਕਾਟੀ ਜਮ ਫਾਸੀ॥**



ਜੈਸਾ ਕਿ - ਭਾਈ ਬਿਧੀ ਚੰਦ ਜੀ ਜੋ ਇਕ ਪ੍ਰਸਿੱਧ ਧਾੜਵੀ ਤੇ ਚੋਰ ਸੀ। ਜਦ ਉਸ ਨੇ ਗੁਰੂ ਅਰਜਨ ਦੇਵ ਜੀ ਦੀ ਸ਼ਾਧ ਸੰਗਤ ਦੀ ਸ਼ਰਨ ਲਈ ਤਾਂ ਉਸ ਦੇ ਸਭ ਬੰਧਨ ਕਟੇ ਗਏ। ਵਾਰਤਾ ਇਸ ਪ੍ਰਕਾਰ ਹੋਈ ਕਿ ਭਾਈ ਬਿਧੀ ਚੰਦ ਨੇ ਇਕ ਵੇਰ ਕਿਸੇ ਦਾ ਘਰ ਭੰਨਿਆਂ। ਉਸ ਦੇ ਪਿਛੇ ਪਿੰਡ ਦੇ ਆਦਮੀਆਂ ਦੀ ਵਾਹਰ ਲੱਗ ਗਈ ਜਿਸ ਦੇ ਨਾਲ ਪੁਲਸ ਦੇ ਸਿਪਾਹੀ ਵੀ ਸਨ। ਭਾਈ ਬਿਧੀ ਚੰਦ ਇਨ੍ਹਾਂ ਤੋਂ ਬਚਣ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਜ ਰਹੇ ਦੀਵਾਨ ਵਿਚ ਆ ਬੈਠਾ। ਸਿੱਖ ਸੰਗਤਾਂ ਸਰਵਣ ਕਰ ਰਹੀਆਂ ਸਨ ਤੇ ਗੁਰੂ ਜੀ ਆਪਣਾ ਪਵਿੱਤਰ ਉਪਦੇਸ਼ ਦੇ ਕੇ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ । ਭਾਈ ਬਿਧੀ ਚੰਦ ਵੀ ਮੱਥਾ ਟੇਕ ਕੇ ਸੰਗਤਾਂ ਵਿਚ ਬੈਠ ਗਿਆ। ਪਿਛੋਂ ਸਰਕਾਰੀ ਆਦਮੀ ਉਸ ਨੂੰ ਫੜਣ ਵਾਸਤੇ ਪਹੁੰਚ ਗਏ। ਉਨ੍ਹਾਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਤੁਹਾਡੀ ਸੰਗਤ

ਵਿਚ ਸਾਡਾ ਚੋਰ ਬੈਠਾ ਹੈ ਉਸ ਨੂੰ ਬਾਹਰ ਕੱਢ ਦਿਓ ਅਸੀਂ ਫੜ ਲਈਏ। ਸਤਿਗੁਰੂ ਜੀ ਨੇ ਕਿਹਾ ਭਾਈ ! ਇਸ ਸੰਗਤ ਵਿਚ ਕੋਈ ਚੋਰ ਨਹੀਂ ਹੈ ਸਭ ਸਾਧ ਹਨ। ਤੁਸੀਂ ਸੰਗਤ ਵਿਚ ਵੜ ਕੇ ਜਿਹੜਾ ਚੋਰ ਹੈ ਉਸ ਨੂੰ ਫੜ ਲਵੋ। ਜਦ ਸਿਪਾਹੀਆਂ ਨੇ ਸੰਗਤ ਵਿਚ ਬੈਠੇ ਭਾਈ ਬਿਧੀ ਚੰਦ ਜੀ ਨੂੰ ਜਾ ਫੜਿਆ ਤਾਂ ਸਤਿਗੁਰੂ ਜੀ ਨੇ ਕਿਹਾ, ਇਸ ਦੇ ਸਰੀਰ ਨਾਲ ਕੰਨ ਲਾ ਕੇ ਵੇਖੋ ਇਸ ਦੇ ਤਾਂ ਰੋਮ ਰੋਮ ਵਿਚੋਂ 'ਵਾਹਿਗੁਰੂ' ਸ਼ਬਦ ਦੀ ਧੁਨੀ ਹੋ ਰਹੀ ਹੈ, ਇਹ ਤੁਹਾਡਾ ਚੋਰ ਨਹੀਂ ਹੈ। ਸਿਪਾਹੀਆਂ ਨੇ ਭਾਈ ਜੀ ਦੇ ਸਰੀਰ ਨਾਲ ਕੰਨ ਲਾ ਕੇ ਜਦ ਵਾਹਿਗੁਰੂ ਨਾਮ ਦੀ ਧੁਨੀ ਸੁਣੀ ਤਾਂ ਉਸ ਨੂੰ ਛੱਡ ਕੇ ਤੁਰ ਗਏ। ਇਸ ਤਰ੍ਹਾਂ ਨਾਮ ਦਾ ਸਦਕਾ ਭਾਈ ਬਿਧੀ ਚੰਦ ਦੇ ਬੰਧਨ ਕਟੇ ਗਏ। ਸਿਪਾਹੀ ਉਸ ਦੇ ਨੇੜੇ ਨਾ ਆਏ। ਇਸ ਦਿਨ ਤੋਂ ਭਾਈ ਬਿਧੀ ਚੰਦ ਚੋਰੀ ਛੱਡ ਕੇ ਗੁਰੂ ਦਾ ਅਨਿਨ ਸਿੱਖ ਹੋ ਗਿਆ ਅਤੇ ਗੁਰੂ ਸੇਵਾ ਵਿਚ ਰਹਿ ਕੇ ਉਸ ਨੇ ਆਪਣਾ ਜੀਵਨ ਸਫਲ ਕਰ ਲਿਆ।



੧. ਤਤੁ ਬੀਚਾਰੁ ਕਹੈ ਜਨੁ ਸਾਚਾ ॥
੨. ਜਨਮਿ ਮਰੈ ਸੋ ਕਾਚੋ ਕਾਚਾ ॥
੩. ਆਵਾ ਗਵਨੁ ਮਿਟੈ ਪ੍ਰਭ ਸੇਵ ॥
੪. ਆਪੁ ਤਿਆਗਿ ਸਰਨਿ ਗੁਰਦੇਵ ॥
੫. ਇਉ ਰਤਨ ਜਨਮ ਕਾ ਹੋਇ ਉਧਾਰੁ ॥
੬. ਹਰਿ ਹਰਿ ਸਿਮਰਿ ਪ੍ਰਾਨ ਆਧਾਰੁ ॥
੭. ਅਨਿਕ ਉਪਾਵ ਨ ਛੂਟਨਹਾਰੇ ॥
੮. ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥

# ੯. ਹਰਿ ਕੀ ਭਗਤਿ ਕਰਹੁ ਮਨੁ ਲਾਇ॥
# ੧੦. ਮਨਿ ਬੰਛਤ ਨਾਨਕ ਫਲ ਪਾਇ॥ ੪ ॥

ਪਦ ਅਰਥ - ਤਤੁ = ਸੱਚ, ਬ੍ਰਹਮ। ਕਾਚੇ ਕਾਚਾ = ਕੱਚਾ ਹੀ ਕੱਚਾ। ਆਵਾ ਗਵਨੁ = ਆਉਣਾ ਜਾਣਾ, ਜੰਮਣਾ ਮਰਨਾ। ਅਨਿਕ = ਅਨੇਕਾਂ। ਬੰਛਤ = ਇੱਛਤ।

ਤੁਕ ਅਰਥ -

੧. ਸੱਚਾ ਪੁਰਸ਼ ਬ੍ਰਹਮ ਦੀ ਵਿਚਾਰ ਕਰਦਾ ਹੈ।

੨. ਜੋ ਕੱਚਾ (ਝੂਠਾ) ਪੁਰਸ਼ ਹੈ, ਉਹ ਜੰਮਦਾ ਤੇ ਮਰਦਾ ਰਹਿੰਦਾ ਹੈ।

੩. ਸੰਸਾਰ ਵਿਚ ਆਉਣਾ ਤੇ ਜਾਣਾ ਪ੍ਰਮਾਤਮਾ ਦੀ ਭਗਤੀ ਕਰਕੇ ਮਿਟ ਜਾਂਦਾ ਹੈ।

੪. ਆਪਾ ਭਾਵ ਤਿਆਗ ਕੇ ਗੁਰੂ ਦੀ ਸ਼ਰਨ ਵਿਚ ਪਵੋ।



੫. ਇਸ ਤਰ੍ਹਾਂ ਇਸ ਅਮੋਲਕ ਜਨਮ ਦਾ ਉਧਾਰ ਹੋ ਜਾਂਦਾ ਹੈ।

੬. ਹਰੀ ਨਾਮ ਦਾ ਸਿਮਰਨ ਕਰੋ ਜੋ ਪ੍ਰਾਣਾਂ ਦਾ ਆਸਰਾ ਹੈ।

੭. ਹੋਰ ਅਨੇਕਾਂ ਉਪਾਵਾਂ ਨਾਲ (ਜਨਮ ਮਰਨ ਤੋਂ) ਛੁਟਿਆ ਨਹੀਂ ਜਾਂਦਾ।

੮. ਸਿਮ੍ਰਿਤੀਆਂ, ਸ਼ਾਸਤ੍ਰ ਤੇ ਵੇਦ ਵੀਚਾਰ ਕੇ ਡਿਠੇ ਹਨ। (ਉਹ ਵੀ "ਬਿਨ ਹਰਿ ਭਜਨ ਨਹੀ ਛੁਟਕਾਰਾ" ਕਹਿੰਦੇ ਹਨ। )

੯. ਹੇ ਭਾਈ! ਹਰੀ ਦਾ ਭਜਨ ਮਨ ਲਾ ਕੇ ਕਰੋ।

੧੦. ਜਿਸ ਨਾਲ, ਗੁਰੂ ਜੀ ਕਹਿੰਦੇ ਹਨ, ਮਨ ਇੱਛਤ ਫਲ ਪ੍ਰਾਪਤ ਹੁੰਦੇ ਹਨ।

ਭਾਵ ਅਰਥ - ਪ੍ਰਮਾਤਮਾ ਦਾ ਨਾਮ ਸਿਮਰਨ ਵਾਲਾ ਸੱਚਾ ਪੁਰਸ਼ ਹੈ। ਅਤੇ ਜੋ ਜਨਮ ਤੋਂ ਮਰਨ ਪ੍ਰਯੰਤ ਨਾਮ ਨਹੀਂ ਜਪਦਾ ਉਹ ਕੱਚਿਆਂ

ਤੋਂ ਵੀ ਕੱਚਾ ਹੈ। ਜੰਮਣਾ ਮਰਨਾ ਪ੍ਰਭੂ ਦਾ ਨਾਮ ਸਿਮਰਨ ਕਰਕੇ ਹੀ ਮਿਟਦਾ ਹੈ। ਸਾਰੇ ਵੇਦ, ਸ਼ਾਸਤ੍ਰ ਤੇ ਸਿਮ੍ਰਿਤੀਆਂ ਵੀਚਾਰ ਕੇ ਵੇਖੇ ਹਨ। ਨਾਮ ਸਿਮਰਨ ਤੋਂ ਬਿਨਾਂ ਹੋਰ ਕਿਸੇ ਉਪਾਵ ਨਾਲ ਇਹ ਜੀਵ ਮਾਇਆ ਦੇ ਬੰਧਨਾਂ ਤੋਂ ਛੁਟ ਨਹੀਂ ਸਕਦਾ।

**੧. ਸੰਗਿ ਨ ਚਾਲਸਿ ਤੇਰੈ ਧਨਾ॥**
**੨. ਤੂੰ ਕਿਆ ਲਪਟਾਵਹਿ ਮੂਰਖ ਮਨਾ॥**
**੩. ਸੁਤ ਮੀਤ ਕੁਟੰਬ ਅਰੁ ਬਨਿਤਾ॥**
**੪. ਇਨ ਤੇ ਕਹਹੁ ਤੁਮ ਕਵਨ ਸਨਾਥਾ॥**
**੫. ਰਾਜ ਰੰਗ ਮਾਇਆ ਬਿਸਥਾਰ॥**
**੬. ਇਨ ਤੇ ਕਹਹੁ ਕਵਨ ਛੁਟਕਾਰ॥**
**੭. ਅਸੁ ਹਸਤੀ ਰਥ ਅਸਵਾਰੀ॥**
**੮. ਝੂਠਾ ਡੰਫੁ ਝੂਠੁ ਪਾਸਾਰੀ॥**
**੯. ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ॥**
**੧੦. ਨਾਮੁ ਬਿਸਾਰਿ ਨਾਨਕ ਪਛੁਤਾਨਾ॥੫॥**

ਪਦ ਅਰਥ – ਧਨਾ = ਧਨ, ਦੌਲਤ। ਲਪਟਾਵਹਿ = ਚੰਬੜਦਾ ਹੈ। ਬਨਿਤਾ = ਇਸਤਰੀ। ਸਨਾਥਾ = ਸਫਲ। ਅਸੁ = ਘੋੜੇ। ਹਸਤੀ = ਹਾਥੀ। ਡੰਫੁ = ਦਿਖਾਵਾ। ਬਿਗਾਨਾ = ਮੂਰਖ, ਅਗਿਆਨੀ।

ਤੁਕ ਅਰਥ –

੧. ਤੇਰੇ ਨਾਲ ਅੰਤ ਨੂੰ ਧਨ ਨਹੀਂ ਚਲੇਗਾ।
੨. ਹੇ ਮੂਰਖ ਮਨ! ਤੂੰ ਇਸ ਨਾਲ ਕਿਉਂ ਚੰਬੜ ਰਿਹਾ ਹੈਂ।

੩. ਪੁਤ੍ਰ ਮਿੱਤਰ ਪਰਵਾਰ ਤੇ ਇਸਤਰੀ।

੪. ਇਨ੍ਹਾਂ ਵਿਚੋਂ ਤੂੰ ਦੱਸ ਅੰਤ ਨੂੰ ਕੌਣ ਸਹਾਈ ਹੁੰਦਾ ਹੈ ?

੫. ਰਾਜ ਰੰਗ ਤੇ ਮਾਇਆ ਦੇ ਪਸਾਰੇ।

੬. ਇਨ੍ਹਾਂ ਵਿਚੋਂ ਦਸੋ (ਅੰਤ ਨੂੰ) ਕਿਹੜਾ ਛਡਾਉਣ ਵਾਲਾ ਹੈ ?

੭. ਘੋੜੇ, ਹਾਥੀ, ਰਥ ਅਤੇ ਹੋਰ ਅਸਵਾਰੀਆਂ।

੮. ਇਹ ਸਭ ਝੂਠਾ ਦਿਖਾਵਾ ਤੇ ਝੂਠ ਦੇ ਪਸਾਰੇ ਵਾਲੇ ਹਨ।

੯. ਜਿਸ (ਪ੍ਰਮਾਤਮਾ) ਨੇ ਇਹ ਪਦਾਰਥ ਦਿਤੇ ਹਨ ਉਸ ਨੂੰ ਇਹ ਅਗਿਆਨੀ ਨਹੀਂ ਜਾਣਦਾ।

੧੦. ਗੁਰੂ ਜੀ ਕਹਿੰਦੇ ਹਨ - ਨਾਮ ਨੂੰ ਭੁਲਾ ਕੇ (ਇਹ ਜੀਵ) ਅੰਤ ਨੂੰ ਪਛੋਤਾਉਂਦਾ ਹੈ।

ਯਥਾ-ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥



ਭਾਵ ਅਰਥ-ਇਹ ਜੀਵ ਮਾਲ ਧਨ, ਪਦਾਰਥ, ਇਸਤ੍ਰੀ, ਪੁਤ੍ਰ ਤੇ ਹੋਰ ਸੱਜਣ ਮਿੱਤਰਾਂ ਨਾਲ ਚੰਬੜ ਰਿਹਾ ਹੈ। ਅੰਤ ਨੂੰ ਇਹਨਾਂ ਵਿਚੋਂ ਕਿਸੇ ਨੇ ਵੀ ਇਸ ਦਾ ਸਹਾਈ ਨਹੀਂ ਹੋਣਾ। ਇਹਨਾਂ ਵਿਚ ਫਸ ਕੇ ਇਹ ਪ੍ਰਮਾਤਮਾ ਨੂੰ ਭੁਲ ਕੇ ਅੰਤ ਨੂੰ ਪਛਤਾਏਗਾ।

ਜੈਸਾ ਕਿ - ਦੁਰਯੋਧਨ ਕੌਰਵਾਂ ਦਾ ਰਾਜਾ, ਜਿਸ ਨੇ ਆਪਣੇ ਰਾਜ ਭਾਗ ਦੇ ਮਦ ਕਰਕੇ ਸ੍ਰੀ ਕ੍ਰਿਸ਼ਨ ਭਗਵਾਨ ਨੂੰ ਪ੍ਰਮਾਤਮਾ ਕਰਕੇ ਨਾ ਜਾਣਿਆਂ ਅਤੇ ਜਦ ਸ੍ਰੀ ਕ੍ਰਿਸ਼ਨ ਜੀ ਉਸ ਪਾਸ ਪਾਂਡਵਾਂ ਵਾਸਤੇ ਸੁਲਾਹ ਕਰਾਉਣ ਵਾਸਤੇ ਹਸਤਨਾਪੁਰ ਆਏ ਤਾਂ ਉਨ੍ਹਾਂ ਦੇ ਆਉਣ ਦੀ ਖਬਰ ਸੁਣ ਕੇ ਉਹ ਰਾਜ ਦਰਬਾਰ ਵਿਚੋਂ ਉੱਠ ਕੇ ਹਾਥੀਆਂ ਦੇ ਤਬੇਲੇ ਵਿਚ ਚਲਿਆ ਗਿਆ। ਦੁਰਯੋਧਨ ਨੇ ਵੀਚਾਰਿਆ ਕਿ ਜੇਕਰ ਰਾਜ ਦਰਬਾਰ ਵਿਚ ਕ੍ਰਿਸ਼ਨ ਆ ਗਿਆ ਤਾਂ ਮੈਨੂੰ ਸਭ ਦੇ ਸਾਹਮਣੇ ਉੱਠ ਕੇ ਉਸ ਗੁਆਲੇ ਦਾ ਸਨਮਾਨ ਕਰਨਾ ਪਵੇਗਾ, ਜੋ ਮੇਰੀ ਸ਼ਾਨ ਦੇ ਉਲਟ ਹੋਵੇਗਾ,

ਇਸ ਕਰਕੇ ਕ੍ਰਿਸ਼ਨ ਦੇ ਦਰਬਾਰ ਵਿਚ ਪਹੁੰਚਣ ਤੋਂ ਪਹਿਲਾਂ ਹੀ ਮੈਂ ਹਾਥੀਖਾਨੇ ਚਲਿਆ ਜਾਵਾਂ। ਉਥੇ ਮੈਂ ਖੜਾ ਖੜੋਤਾ ਹੀ ਹਾਥੀ ਵੇਖ ਰਿਹਾ ਹੋਵਾਂਗਾ ਤੇ ਉਠਕੇ ਉਸ ਗੁਆਲੇ ਦਾ ਸਨਮਾਨ ਕਰਨ ਦੀ ਲੋੜ ਨਹੀਂ ਪਵੇਗੀ। ਇਸ ਗੱਲ ਦਾ ਆਪਣੀ ਅੰਤਰਯਾਤਮਾ ਦੁਆਰਾ ਕ੍ਰਿਸ਼ਨ ਭਗਵਾਨ ਨੂੰ ਪਤਾ ਲੱਗਾ ਤਾਂ ਉਹ ਬਿਦਰ ਭਗਤ ਦੀ ਕੁਟੀਆ ਵਿਚ ਹੀ ਠਹਿਰ ਗਏ ਅਤੇ ਦੁਰਯੋਧਨ ਪਾਸ ਗਏ ਹੀ ਨਾ। ਦੂਜੇ ਦਿਨ ਜਦ ਦੁਰਯੋਧਨ ਨੇ ਕ੍ਰਿਸ਼ਨ ਜੀ ਅਗੇ ਰੋਸ ਪ੍ਰਗਟ ਕੀਤਾ ਕਿ ਤੁਸੀਂ ਮੈਨੂੰ ਛੱਡ ਕੇ ਇਕ ਗੋਲੇ ਦੀ ਝੁੱਗੀ ਵਿਚ ਰਾਤ ਕਿਉਂ ਰਹੇ? ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਤੈਨੂੰ ਆਪਣੇ ਰਾਜ ਭਾਗ ਦਾ ਹੰਕਾਰ ਹੈ ਪਰ ਮੈਂ ਪ੍ਰੇਮ ਦਾ ਭੁੱਖਾ ਹਾਂ। ਤੇਰੇ ਹਾਥੀ ਘੋੜੇ ਤੇ ਪਾਤਸ਼ਾਹੀ ਦੀ ਮੈਨੂੰ ਪ੍ਰਵਾਹ ਨਹੀਂ ਹੈ। ਅੰਤ ਨੂੰ ਸ੍ਰੀ ਕ੍ਰਿਸ਼ਨ ਭਗਵਾਨ ਦੀ ਸਿਖਿਆ, (ਕਿ ਪਾਂਡਵਾਂ ਨੂੰ ਪੰਜ ਪਿੰਡ ਦੇ ਕੇ ਸੁਲਾਹ ਕਰ ਲੈ) ਦੀ ਪ੍ਰਵਾਹ ਨਾ ਕਰਦਾ ਹੋਇਆ ਰਾਜਾ ਦੁਰਜੋਧਨ ਪਾਂਡਵਾਂ ਨਾਲ ਯੁੱਧ ਕਰਕੇ ਸਰਬੰਸ ਨਾਸ ਕਰਾ ਕੇ ਪਸ਼ਚਾਤਾਪ ਕਰਦਾ ਹੋਇਆ ਮੋਇਆ।



**੧. ਗੁਰ ਕੀ ਮਤਿ ਤੂੰ ਲੇਹਿ ਇਆਨੇ॥**
**੨. ਭਗਤਿ ਬਿਨਾ ਬਹੁ ਡੂਬੇ ਸਿਆਨੇ॥**
**੩. ਹਰਿ ਕੀ ਭਗਤਿ ਕਰਹੁ ਮਨ ਮੀਤ॥**
**੪. ਨਿਰਮਲ ਹੋਇ ਤੁਮ੍ਾਰੋ ਚੀਤ॥**
**੫. ਚਰਨ ਕਮਲ ਰਾਖਹੁ ਮਨ ਮਾਹਿ॥**
**੬. ਜਨਮ ਜਨਮ ਕੇ ਕਿਲਬਿਖ ਜਾਹਿ॥**
**੭. ਆਪਿ ਜਪਹੁ ਅਵਰਾ ਨਾਮੁ ਜਪਾਵਹੁ॥**

**੮. ਸੁਨਤ ਕਹਤ ਰਹਤ ਗਤਿ ਪਾਵਹੁ॥**
**੯. ਸਾਰ ਭੂਤ ਸਤਿ ਹਰਿ ਕੋ ਨਾਉ॥**
**੧੦. ਸਹਜਿ ਸੁਭਾਇ ਨਾਨਕ ਗੁਨ ਗਾਉ ॥ ੬ ॥**

ਪਦ ਅਰਥ - ਲੇਹਿ = ਲੈ, ਧਾਰਨ ਕਰ। ਕਿਲਬਿਖ = ਪਾਪ। ਅਵਰਾ = ਹੋਰਨਾਂ ਨੂੰ। ਗਤਿ = ਮੁਕਤੀ। ਸਾਰ ਭੂਤ = ਸ੍ਰੇਸ਼ਟ ਵਸਤੂ। ਮਨ ਮੀਤ = ਮਨ ਦੇ ਮਿੱਤਰ, ਹੇ ਪਿਆਰੇ। ਨਿਰਮਲ = ਪਵਿੱਤ੍ਰ।

ਤੁਕ ਅਰਥ -

੧. ਹੇ ਅੰਞਾਣ! ਤੂੰ ਗੁਰੂ ਦੀ ਸਿਖਿਆ ਧਾਰਨ ਕਰ।
੨. ਭਗਤੀ ਤੋਂ ਬਿਨਾਂ ਅਨੇਕਾਂ ਸਿਆਣੇ ਵੀ ਡੁੱਬ ਗਏ ਹਨ।
੩. ਹੇ ਮੇਰੇ ਮਿੱਤਰ! ਹਰੀ ਦੀ ਭਗਤੀ ਕਰੋ।
੪. (ਜਿਸ ਨਾਲ) ਤੇਰਾ ਮਨ ਪਵਿੱਤ੍ਰ ਹੋਵੇ।
੫. ਪ੍ਰਮਾਤਮਾ ਦੇ ਚਰਨ ਕਮਲਾਂ ਨੂੰ ਹਿਰਦੇ ਵਿਚ ਟਿਕਾ ਕੇ ਰੱਖੋ।
੬. ਕਈ ਜਨਮ ਜਨਮਾਂਤਰਾਂ ਦੇ ਪਾਪ ਚਲੇ ਜਾਣਗੇ।
੭. (ਪ੍ਰਮਾਤਮਾ ਦਾ ਨਾਮ) ਆਪ ਜਪੋ ਅਤੇ ਹੋਰਨਾਂ ਨੂੰ ਜਪਾਵੋ।
੮. ਪ੍ਰਮਾਤਮਾ ਦੇ ਨਾਮ ਨੂੰ ਸੁਣਦਿਆਂ, ਕਹਿੰਦਿਆਂ (ਜਪਦਿਆਂ) ਅਤੇ ਰਹਿਣੀ ਰਹਿੰਦਿਆਂ ਮੁਕਤੀ ਪਾਉਗੇ।
੯. ਹਰੀ ਦਾ ਸਚਾ ਨਾਮ ਸਭ ਤੋਂ ਸ੍ਰੇਸ਼ਟ ਵਸਤੂ ਹੈ।
੧੦. ਗੁਰੂ ਜੀ ਕਥਨ ਕਰਦੇ ਹਨ - ਸਹਿਜ ਸੁਭਾਵਕ (ਨਿਰਯਤਨ) ਹੀ ਹਰੀ ਦੇ ਗੁਣਾਂ ਦਾ ਸਿਮਰਨ ਕਰੋ।

ਭਾਵ ਅਰਥ - ਹੇ ਅੱਗੇ ਦੀ ਨਾ ਜਾਨਣ ਵਾਲੇ ਅਗਿਆਨੀ ਪੁਰਸ਼! ਆਪਣੇ ਉਧਾਰ ਵਾਸਤੇ ਗੁਰੂ ਦੀ ਸਿਖਿਆ ਧਾਰਨ ਕਰਕੇ ਪ੍ਰਮਾਤਮਾ ਦੀ ਭਗਤੀ ਕਰ। ਭਗਤੀ ਤੋਂ ਬਿਨਾਂ ਵੱਡੇ ਵੱਡੇ ਸਿਆਣੇ ਵੀ ਇਸ ਸੰਸਾਰ

ਸਮੁੰਦਰ ਦੀਆਂ ਵਿਕਾਰਾਂ ਰੂਪੀ ਲਹਿਰਾਂ ਵਿਚ ਗਰਕ ਹੋ ਗਏ ਹਨ। ਪ੍ਰਮਾਤਮਾ ਦਾ ਨਾਮ ਸੰਸਾਰ ਦੇ ਸਭ ਪਦਾਰਥਾਂ ਤੋਂ ਸ੍ਰੇਸ਼ਟ ਹੈ। ਇਸ ਨੂੰ ਸੁਨਣ ਜਪਣ ਅਤੇ ਧਾਰਨ ਕਰਨ ਨਾਲ ਕਈ ਜਨਮਾਂ ਦੇ ਪਾਪ ਕਟੇ ਜਾਂਦੇ ਹਨ। ਇਸ ਦਾ ਸਦਾ ਸਿਮਰਨ ਕਰੋ।

**੧. ਗੁਨ ਗਾਵਤ ਤੇਰੀ ਉਤਰਸਿ ਮੈਲੁ॥**
**੨. ਬਿਨਸਿ ਜਾਇ ਹਉਮੈ ਬਿਖੁ ਫੈਲੁ॥**
**੩. ਹੋਹਿ ਅਚਿੰਤੁ ਬਸੈ ਸੁਖ ਨਾਲਿ॥**
**੪. ਸਾਸਿ ਗ੍ਰਾਸਿ ਹਰਿ ਨਾਮੁ ਸਮਾਲਿ॥**
**੫. ਛਾਡਿ ਸਿਆਨਪ ਸਗਲੀ ਮਨਾ॥**
**੬. ਸਾਧਸੰਗਿ ਪਾਵਹਿ ਸਚੁ ਧਨਾ॥**
**੭. ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ॥**
**੮. ਈਹਾ ਸੁਖੁ ਦਰਗਹ ਜੈਕਾਰੁ॥**
**੯. ਸਰਬ ਨਿਰੰਤਰਿ ਏਕੋ ਦੇਖੁ॥**
**੧੦. ਕਹੁ ਨਾਨਕ ਜਾ ਕੈ ਮਸਤਕਿ ਲੇਖੁ॥੭॥**



ਪਦ ਅਰਥ – ਫੈਲੁ = ਪਸਾਰਾ। ਸਾਸਿ ਗ੍ਰਾਸਿ = ਸੁਆਸ ਸੁਆਸ। ਸਮਾਲਿ = ਯਾਦ ਕਰ। ਮਨਾ = ਹੇ ਮਨ! ਸੰਚਿ = ਇਕੱਠੀ ਕਰਕੇ। ਏਕੋ = ਇਕ ਪ੍ਰਮਾਤਮਾ ਨੂੰ।

ਤੁਕ ਅਰਥ –

੧. ਪ੍ਰਮਾਤਮਾ ਦੇ ਗੁਣ ਗਾਉਂਦਿਆਂ ਗਾਉਂਦਿਆਂ ਤੇਰੀ ਪਾਪਾਂ ਦੀ ਮੈਲ ਲਹਿ ਜਾਏਗੀ।

੨. ਹੰਕਾਰ ਦੀ ਮੈਲ ਦਾ ਪਸਾਰਾ (ਮਨ ਤੋਂ) ਨਾਸ ਹੋ ਜਾਵੇਗਾ।

੩. ਫਿਰ ਤੂੰ ਬੇਫਿਕਰ ਹੋ ਕੇ ਸੁਖ ਨਾਲ ਵਸੇਂਗਾ।

੪. ਹਰੀ ਦੇ ਨਾਮ ਨੂੰ ਸੁਆਸ ਸੁਆਸ ਯਾਦ ਕਰ।

੫. ਮਨ ਦੀਆਂ ਚਤੁਰਾਈਆਂ ਛੱਡ ਦਿਹ।

੬. ਸੱਚਾ ਧਨ ਸਾਧ ਸੰਗ ਵਿਚ ਪ੍ਰਾਪਤ ਹੋਵੇਗਾ।

੭. ਹਰੀ ਨਾਮ ਰੂਪੀ ਮੂੜੀ (ਰਾਸ) ਇਕੱਠੀ ਕਰਕੇ ਇਸ ਨਾਲ (ਆਪਣੇ ਜੀਵਨ ਦਾ) ਵਿਹਾਰ ਕਰ।

੮. (ਇਸ ਵਿਹਾਰ ਨਾਲ) ਤੈਨੂੰ ਏਥੇ ਸੁਖ ਪ੍ਰਾਪਤ ਹੋਵੇਗਾ ਅਤੇ ਅੱਗੇ ਦਰਗਾਹ ਵਿਚ ਧੰਨ ਧੰਨ ਹੋਵੇਗੀ।

੯. ਸਾਰਿਆਂ ਦੇ ਅੰਦਰ ਇਕ ਪ੍ਰਮਾਤਮਾ ਨੂੰ ਹੀ ਵੇਖ।

੧੦. ਗੁਰੂ ਜੀ ਕਥਨ ਕਰਦੇ ਹਨ - ਜਿਸ ਦੇ ਮੱਥੇ ਦੇ ਉੱਤਮ ਭਾਗ ਹੁੰਦੇ ਹਨ। (ਉਹੀ ਪੁਰਸ਼ ਇਹ ਕੰਮ ਕਰਦਾ ਹੈ)।



ਭਾਵ ਅਰਥ - ਪ੍ਰਮਾਤਮਾ ਦਾ ਗੁਣ ਸੁਆਸ ਸੁਆਸ ਸਿਮਰਨ ਨਾਲ ਮਨ ਤੋਂ ਪਾਪਾਂ ਦੀ ਅਤੇ ਹਉਮੈ ਦੀ ਮੈਲ ਨਾਸ ਹੋ ਜਾਂਦੀ ਹੈ। ਅਤੇ ਸਾਰੇ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਸੰਸਾਰ ਵਿਚ ਹਰੀ ਦੇ ਨਾਮ ਸਿਮਰਨ ਦਾ ਵਿਹਾਰ ਕਰਨ ਵਾਲੇ ਪੁਰਸ਼ਾਂ ਦੇ ਉੱਤਮ ਭਾਗ ਹੁੰਦੇ ਹਨ। ਉਹ ਪ੍ਰਮਾਤਮਾ ਨੂੰ ਸਰਬ ਰੂਪ ਵੇਖਦੇ ਹਨ।

**ਅੰਤਰਾ - ਸਰਬ ਨਿਰੰਤਰਿ ਏਕੋ ਦੇਖੁ॥**

ਜੈਸਾ ਕਿ - ਜਦ ਔਰੰਗਜ਼ੇਬ ਦੇ ਹੁਕਮ ਨਾਲ ਸੂਫ਼ੀ ਫਕੀਰ ਸਰਮੱਦ ਨੂੰ ਜਲਾਦ ਕਤਲ ਕਰਨ ਵਾਸਤੇ ਸਾਹਮਣੇ ਆਇਆ ਤਾਂ ਸਰਮੱਦ ਨੇ ਉਸ ਨੂੰ ਕਿਹਾ ਕਿ ਮੈਂ ਤੈਨੂੰ (ਰੱਬ ਨੂੰ) ਪਛਾਣਦਾ ਹਾਂ। ਤੂੰ ਭਾਵੇਂ ਕਿਸੇ ਰੂਪ ਵਿਚ ਆ। ਭਾਵ ਹੈ ਕਿ ਸਰਮੱਦ ਨੂੰ ਜਲਾਦ ਹੋਵੇ ਤੇ ਭਾਵੇ ਸੰਤ।

ਤਥਾ: –

੨. ਤੁਥਾ:- ਭਗਤ ਨਾਮਦੇਵ ਜੀ ਨੇ ਇਕ ਤਮਾਸ਼ਾ ਕਰਨ ਵਾਲੇ ਕਲੰਦਰ ਨੂੰ ਤੁਰੇ ਜਾਂਦੇ ਵੇਖ ਕੇ ਕਿਹਾ ਸੀ –

"ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ॥"

(ਪੰਨਾ – ੧੧੬੭ ਭੈਰਉ ਨਾਮਦੇਵ)

ਉਸ ਨੂੰ ਕਲੰਦਰ ਦੇ ਭਿਆਨਕ ਰੂਪ ਵਿਚ ਵੀ ਪ੍ਰਮਾਤਮਾ ਦਾ ਅਚਰਜ ਰੂਪ ਹੀ ਨਜ਼ਰ ਆਇਆ ਸੀ, ਮਸਤੀ ਵਿਚ ਆਣਕੇ ਛੈਣੇ ਵਜਾ ਕੇ ਨੱਚਦਾ ਅਤੇ ਇਹ ਸ਼ਬਦ ਪੜ੍ਹਦਾ ਰਿਹਾ।

੧. ਏਕੋ ਜਪਿ ਏਕੋ ਸਾਲਾਹਿ॥
੨. ਏਕੁ ਸਿਮਰਿ ਏਕੋ ਮਨ ਆਹਿ॥
੩. ਏਕਸ ਕੇ ਗੁਨ ਗਾਉ ਅਨੰਤ॥
੪. ਮਨਿ ਤਨਿ ਜਾਪਿ ਏਕ ਭਗਵੰਤ॥
੫. ਏਕੋ ਏਕੁ ਏਕੁ ਹਰਿ ਆਪਿ॥
੬. ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥
੭. ਅਨਿਕ ਬਿਸਥਾਰ ਏਕ ਤੇ ਭਏ॥
੮. ਏਕੁ ਅਰਾਧਿ ਪਰਾਛਤ ਗਏ॥
੯. ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ॥
੧੦. ਗੁਰ ਪ੍ਰਸਾਦਿ ਨਾਨਕ ਇਕੁ ਜਾਤਾ॥ ੮॥ ੧੯॥

ਪਦ ਅਰਥ – ਆਹਿ = ਚਾਅ ਕਰ = ਅਨੰਤ = ਬੇਅੰਤ। ਬਿਆਪਿ = ਵਿਆਪ (ਵੱਸ) ਰਿਹਾ ਹੈ। ਅਨਿਕ = ਅਨੇਕਾਂ।

ਪਰਾਛਤ = ਪਾਪ।

ਤੁਕ ਅਰਥ -

੧. ਇਕੋ ਪ੍ਰਮਾਤਮਾ ਨੂੰ ਜਪ ਤੇ ਇਕ ਦੀ ਸਿਫਤ ਕਰ।

੨. ਇਕ ਨੂੰ ਸਿਮਰ (ਯਾਦ ਕਰ) ਤੇ ਇਕ ਦੀ ਹੀ ਮਨ ਵਿਚ ਚਾਹ ਰੱਖ।

੩. ਕੇਵਲ ਇਕ ਪ੍ਰਮਾਤਮਾ ਦੇ ਹੀ ਬੇਅੰਤ ਗੁਣਾਂ ਨੂੰ ਗਾਓ।

੪. ਮਨ ਅਤੇ ਧਨ (ਸਰੀਰ) ਕਰਕੇ ਇਕ ਪ੍ਰਮਾਤਮਾ ਦਾ ਜਾਪ ਕਰੋ।

੫. ਹਰੀ ਪ੍ਰਭੂ ਇਕੋ ਇਕ, ਇਕ ਆਪ ਹੀ ਹੈ ਅਰਥਾਤ ਹੋਰ ਕੋਈ ਦੂਜਾ ਹਰੀ ਪ੍ਰਭੂ ਨਹੀਂ ਹੈ।

੬. ਉਹ ਪੂਰਾ ਪ੍ਰਭੂ ਪ੍ਰਸੰਨ ਹੋ ਕੇ ਸਰਬ ਵਿਚ ਵੱਸ ਰਿਹਾ ਹੈ।

੭. ਸ੍ਰਿਸ਼ਟੀ ਦੇ ਅਨੇਕਾਂ ਪਸਾਰੇ ਇਕ (ਪ੍ਰਭੂ) ਤੋਂ ਹੀ ਹੋਏ ਹਨ।

੮. ਉਸ ਇਕ ਨੂੰ ਸਿਮਰ ਕੇ ਪਾਪ ਦੂਰ ਹੋ ਜਾਂਦੇ ਹਨ।

੯. ਜਿਨ੍ਹਾਂ ਦੇ ਮਨ ਅਤੇ ਸਰੀਰ ਦੇ ਅੰਦਰ ਇਕ ਪ੍ਰਭੂ ਹੀ ਰਚਿਆ ਹੋਇਆ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਉਹਨਾਂ ਨੇ ਗੁਰੂ ਦੀ ਕਿਰਪਾ ਨਾਲ ਉਸ ਇਕ ਨੂੰ ਜਾਣ ਪਛਾਣ ਲਿਆ ਹੈ।

ਭਾਵ ਅਰਥ - ਪ੍ਰਮਾਤਮਾ ਤੋਂ ਹੀ ਸਾਰੀ ਸ੍ਰਿਸ਼ਟੀ ਦੇ ਪਸਾਰੇ ਹੁੰਦੇ ਹਨ, ਉਹ ਆਪ ਇਕੋ ਇਕ ਹੈ, ਉਸ ਦੀ ਬਰਾਬਰੀ ਵਾਲਾ ਹੋਰ ਕੋਈ ਦੂਜਾ ਨਹੀਂ ਹੈ। ਉਸ ਦਾ ਸਿਮਰਨ ਕਰਨ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ। ਜਿਨ੍ਹਾਂ ਦਾ ਮਨ ਤਨ ਉਸ ਦੇ ਸਿਮਰਨ ਨਾਲ ਰੰਗਿਆ ਹੋਇਆ ਹੈ ਉਹਨਾਂ ਨੇ ਹੀ ਇਸ ਅਦ੍ਵੈਤ ਰੂਪ ਨੂੰ ਪਛਾਨਿਆ ਹੈ।

-- -- -- o -- -- --

# - ਵੀਹਵੀਂ ਅਸਟਪਦੀ -

## ਸਲੋਕੁ ॥

**ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥**
**ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥ ੧ ॥**

ਪਦ ਅਰਥ - ਤਉ = ਤੇਰੀ। ਸਰਨਾਇ = ਸ਼ਰਨ ਵਿਚ।

ਤੁਕ ਅਰਥ -

੧. ਹੇ ਪ੍ਰਭੂ ਜੀ! ਮੈਂ ਫਿਰਦਾ ਫਿਰਦਾ ਆਣ ਕੇ ਤੁਹਾਡੀ ਸ਼ਰਨ ਵਿਚ ਪਿਆ ਹਾਂ।

੨. ਮੇਰੀ ਬੇਨਤੀ ਹੈ ਕਿ ਪ੍ਰਭੂ ਜੀ! ਤੁਸੀਂ ਮੈਨੂੰ ਆਪਣੀ ਭਗਤੀ ਵਿਚ ਲਾ ਲਵੋ।



ਭਾਵ ਅਰਥ - ਇਕ ਜਗਿਆਸੂ ਆਪਣੇ ਇਸ਼ਟ ਦੇਵ ਅੱਗੇ ਬੇਨਤੀ ਕਰਦਾ ਹੈ ਕਿ ਹੇ ਸੁਆਮੀ! ਮੈਂ ਸਾਰੇ ਦੇਵੀ ਦੇਵਤੇ ਤੇ ਹੋਰ ਮੱਤਾਂ ਦੇ ਟਿਕਾਣਿਆਂ ਤੋਂ ਭੌਂ ਭਟਕ ਕੇ ਵੇਖ ਲਿਆ ਹੈ, ਕਿਸੇ ਨੇ ਵੀ ਮੇਰੀ ਕਲਿਆਨ ਨਹੀਂ ਕੀਤੀ। ਹੁਣ ਮੈਂ ਤੁਹਾਡੇ ਆਸਰੇ ਆਣ ਲੱਗਾ ਹਾਂ, ਮੈਨੂੰ ਆਪਣੀ ਭਗਤੀ ਦੀ ਦਾਤ ਬਖਸ਼ ਕੇ ਮੇਰੀ ਕਲਿਆਣ ਕਰੋ।

## ਅਸਟਪਦੀ ॥

**੧. ਜਾਚਕ ਜਨੁ ਜਾਚੈ ਪ੍ਰਭ ਦਾਨੁ ॥**
**੨. ਕਰਿ ਕਿਰਪਾ ਦੇਵਹੁ ਹਰਿ ਨਾਮੁ ॥**
**੩. ਸਾਧ ਜਨਾ ਕੀ ਮਾਗਉ ਧੂਰਿ ॥**
**੪. ਪਾਰਬ੍ਰਹਮ ਮੇਰੀ ਸਰਧਾ ਪੂਰਿ ॥**

# ੫. ਸਦਾ ਸਦਾ ਪ੍ਰਭ ਕੇ ਗੁਨ ਗਾਵਉ॥
# ੬. ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ॥
# ੭. ਚਰਨ ਕਮਲ ਸਿਉ ਲਾਗੈ ਪ੍ਰੀਤਿ॥
# ੮. ਭਗਤਿ ਕਰਉ ਪ੍ਰਭ ਕੀ ਨਿਤ ਨੀਤਿ॥
# ੯. ਏਕ ਓਟ ਏਕੋ ਆਧਾਰੁ॥
# ੧੦. ਨਾਨਕੁ ਮਾਗੈ ਨਾਮੁ ਪ੍ਰਭ ਸਾਰੁ॥੧॥

ਪਦ ਅਰਥ - ਜਾਚਕ = ਮੰਗਤਾ। ਜਾਚੈ = ਮੰਗਦਾ ਹੈ। ਸਾਰੁ = ਸ੍ਰੇਸ਼ਟ।

ਤੁਕ ਅਰਥ -



੧. ਹੇ ਪ੍ਰਭੂ! ਦਾਸ ਮੰਗਤਾ ਇਕ ਦਾਨ ਮੰਗਦਾ ਹੈ।
੨. ਕਿਰਪਾ ਕਰਕੇ ਹੇ ਹਰੀ (ਆਪਣਾ) ਨਾਮ ਦੇਵੋ।
੩. ਮੈਂ ਸੰਤ ਜਨਾਂ ਦੀ ਚਰਨ ਧੂੜੀ (ਦਾ ਦਾਨ) ਮੰਗਦਾ ਹਾਂ।
੪. ਹੇ ਪ੍ਰਭੂ ਜੀ! ਮੇਰੀ ਇੱਛਾ ਪੂਰੀ ਕਰੋ।
੫. ਮੈਂ ਸਦਾ ਹੀ ਪ੍ਰਭੂ ਜੀ ਤੇਰੇ ਗੁਣ ਗਾਉਂਦਾ ਰਹਾਂ।
੬. ਹੇ ਪ੍ਰਭੂ ਜੀ! ਮੈਂ ਸੁਆਸ ਸੁਆਸ ਤੈਨੂੰ ਹੀ ਸਿਮਰਦਾ ਰਹਾਂ।
੭. ਚਰਨ ਕਮਲਾਂ ਨਾਲ ਪ੍ਰੀਤੀ ਲੱਗ ਜਾਵੇ।
੮. ਪ੍ਰਭੂ ਜੀ! ਮੈਂ ਤੇਰੀ ਨਿਤ ਪ੍ਰਤਿ ਭਗਤੀ (ਅਰਾਧਨਾ) ਹੀ ਕਰਦਾ ਰਹਾਂ।
੯. ਹੇ ਪ੍ਰਭੂ! ਮੈਨੂੰ ਤੇਰੀ ਇਕੋ ਓਟ ਤੇ ਆਸਰਾ ਹੈ।
੧੦. ਹੇ ਪ੍ਰਭੂ ਜੀ! ਮੈਂ (ਨਾਨਕ) ਇਕ ਤਰ੍ਹਾਂ ਸ੍ਰੇਸ਼ਟ ਨਾਮ ਹੀ ਮੰਗਦਾ ਹਾਂ।

ਭਾਵ ਅਰਥ - ਪ੍ਰਮਾਤਮਾ ਪਹਿਲਾਂ ਜੀਵਾਂ ਦੀ ਉਤਪਤੀ ਕਰਦਾ ਹੈ,

ਫੇਰ ਉਹਨਾਂ ਦੀ ਪਾਲਣਾ ਕਰਦਾ ਹੈ ਅਤੇ ਫੇਰ ਕਰਮ ਗਤੀ ਅਨੁਸਾਰ ਉਹਨਾਂ ਨੂੰ ਸਭ ਕੁਛ ਮਿਲਦਾ ਰਹਿੰਦਾ ਹੈ। ਮੰਗਣ ਨਾਲ ਕੁਛ ਵੱਧ ਨਹੀਂ ਮਿਲਦਾ ਤੇ ਨਾ ਮੰਗਣ ਨਾਲ ਕੁਛ ਘਟ ਨਹੀਂ ਮਿਲਦਾ ਕਿਉਂਕਿ -

ਅੰਤਰਾ - ਨਾਨਕੁ ਮਾਗੈ ਨਾਮੁ ਪ੍ਰਭ ਸਾਰੁ॥

ਜੀਵਾਂ ਦੇ ਭਾਗਾਂ ਵਿਚ ਉਹਨਾਂ ਦੇ ਕਰਮਾਂ ਅਨੁਸਾਰ ਜੋ ਜੋ ਕੁਛ ਮਿਲਣਾ ਹੁੰਦਾ ਹੈ ਸੋ ਇਕੋ ਵੇਰ ਹੀ ਜਨਮ ਤੋਂ ਪਹਿਲਾਂ ਮਾਤਾ ਦੇ ਪੇਟ ਵਿਚ ਹੀ ਪ੍ਰਮਾਤਮਾ ਨੇ ਪਾ ਦਿੱਤਾ ਹੋਇਆ ਹੁੰਦਾ ਹੈ। ਪ੍ਰੰਤੂ ਇਕ ਉਸ ਦਾ ਨਾਮ ਹੀ ਐਸੀ ਵਸਤੂ ਹੈ ਜੋ ਜੀਵ ਦੇ ਭਾਗਾਂ ਤੋਂ ਉਪਰ ਹੁੰਦਾ ਹੈ ਕਿਉਂਕਿ ਮਾਲਕ ਦਾ ਨਾਮ ਭਾਗਾਂ ਦੀ ਲਿਖਤ ਵਿਚ ਨਹੀਂ ਮਿਲਦਾ। ਇਹ ਕੇਵਲ ਉਸ ਨਾਮੀ ਕੋਲੋਂ ਮੰਗ ਕੇ ਹੀ ਲਿਆ ਜਾ ਸਕਦਾ ਹੈ। ਇਸ ਵਾਸਤੇ ਸਤਿਗੁਰੂ ਜੀ ਪ੍ਰਭੂ ਦਾ ਨਾਮ ਉਸ ਪਾਸੋਂ ਦਾਨ ਵਿਚ ਮੰਗਦੇ ਹਨ; ਕਿਉਂਕਿ ਦਾਨ ਵਿਚ ਲਈ ਹੋਈ ਵਸਤੂ ਦਾਨੀ ਨੂੰ ਵਾਪਸ ਨਹੀਂ ਕਰਨੀ ਪੈਂਦੀ ਤੇ ਉਂਜ ਮੰਗ ਕੇ ਲਈ ਹੋਈ ਵਸਤੂ ਮੋੜਨੀ ਪੈਂਦੀ ਹੈ। ਇਸ ਕਰਕੇ ਸਤਿਗੁਰੂ ਜੀ ਇਸ ਪਉੜੀ ਵਿਚ ਪ੍ਰਭੂ ਦਾ ਨਾਮ, ਸੰਤਾਂ ਦੀ ਚਰਨ ਧੂੜੀ ਅਤੇ ਭਗਤੀ ਦਾ ਦਾਨ ਮੰਗਦੇ ਹਨ। ਸੰਤਾਂ ਦੀ ਚਰਨ ਧੂੜੀ ਤੋਂ ਭਗਤੀ ਅਤੇ ਭਗਤੀ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ। ਤਾਂ ਤੇ ਸਦਾ ਸ੍ਰੇਸ਼ਟ ਪੁਰਸ਼ਾਂ ਦੀ ਸੰਗਤ, ਭਗਤੀ ਅਤੇ ਨਾਮ ਹੀ ਮੰਗਣਾ ਚਾਹੀਦਾ ਹੈ।

ਹਰ ਪਦਾਰਥ ਪੁਰਸ਼ ਨੂੰ ਉਸ ਦੇ ਕਰਮਾਂ ਅਨੁਸਾਰ ਅਵੱਸ਼ ਮਿਲਣੇ ਹੀ ਹਨ।

ਯਥਾ: - ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥

(ਰਾਮਕਲੀ ਮਹਲਾ ੫ ਪੰਨਾ - ੯੫੮)

## ੧. ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ॥

# ੨. ਹਰਿ ਰਸੁ ਪਾਵੈ ਬਿਰਲਾ ਕੋਇ॥
# ੩. ਜਿਨ ਚਾਖਿਆ ਸੇ ਜਨ ਤ੍ਰਿਪਤਾਨੇ॥
# ੪. ਪੂਰਨ ਪੁਰਖ ਨਹੀ ਡੋਲਾਨੇ॥
# ੫. ਸੁਭਰ ਭਰੇ ਪ੍ਰੇਮ ਰਸ ਰੰਗਿ॥
# ੬. ਉਪਜੈ ਚਾਉ ਸਾਧ ਕੈ ਸੰਗਿ॥
# ੭. ਪਰੇ ਸਰਨਿ ਆਨ ਸਭ ਤਿਆਗਿ॥
# ੮. ਅੰਤਰਿ ਪ੍ਰਗਾਸ ਅਨਦਿਨੁ ਲਿਵ ਲਾਗਿ॥
# ੯. ਬਡਭਾਗੀ ਜਪਿਆ ਪ੍ਰਭੁ ਸੋਇ॥
# ੧੦. ਨਾਨਕ ਨਾਮਿ ਰਤੇ ਸੁਖੁ ਹੋਇ॥੨॥

ਪਦ ਅਰਥ - ਮਹਾ = ਵੱਡਾ। ਡੋਲਾਨੇ = ਡੋਲਦੇ। ਸੁਭਰ ਭਰੇ = ਲਬਾ ਲਬ ਭਰੇ ਹੋਏ ਹਨ। ਆਨ = ਹੋਰ ਕੁਛ। ਅਨਦਿਨੁ = ਰਾਤ ਦਿਨ, ਲੱਗਾਤਾਰ। ਰਤੇ = ਰੰਗਣ ਨਾਲ।

ਤੁਕ ਅਰਥ -

੧. ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਨਾਲ ਵੱਡਾ ਸੁਖ ਮਿਲਦਾ ਹੈ।

੨. ਹਰੀ ਨਾਮ ਦੇ ਰਸ ਨੂੰ ਕੋਈ ਵਿਰਲਾ ਹੀ ਪਾਉਂਦਾ (ਪ੍ਰਾਪਤ ਕਰਦਾ) ਹੈ।

੩. ਜਿਨ੍ਹਾਂ ਨੇ ਇਸ ਨੂੰ ਚੱਖਿਆ ਹੈ ਉਹ ਰੱਜੇ ਰਹਿੰਦੇ ਹਨ। (ਉਹਨਾਂ ਦੀ ਹੋਰ ਪਦਾਰਥਾਂ ਦੀ ਤ੍ਰਿਸ਼ਨਾਂ ਮਿਟ ਜਾਂਦੀ ਹੈ)।

੪. ਉਹ ਪੂਰਨ ਪੁਰਖ ਹੋ ਜਾਂਦੇ ਹਨ, ਫੇਰ ਡੋਲਦੇ ਨਹੀਂ ਅਰਥਾਤ ਪਦਾਰਥਾਂ ਤੇ ਲੋੜਵੰਦ ਹੋ ਕੇ ਊਣੇ ਨਹੀਂ ਹੁੰਦੇ ਅਤੇ ਏਧਰ ਓਧਰ

ਡੱਕੇ ਡੋਲੇ ਨਹੀਂ ਖਾਂਦੇ ਫਿਰਦੇ।

੫. ਐਸੇ ਪੁਰਸ਼ ਪ੍ਰਮਾਤਮਾ ਦੇ ਪਰੇਮ ਦੇ ਰੰਗ ਵਿਚ ਲਬਾ ਲਬ ਭਰ ਜਾਂਦੇ ਹਨ। ਅਰਥਾਤ ਕਿਸੇ ਪਦਾਰਥ ਵਾਸਤੇ ਉਹਨਾਂ ਵਿਚ ਊਣਤਾਈ ਨਹੀਂ ਰਹਿੰਦੀ।

੬. ਸਾਧ ਸੰਤ ਦੀ ਸੰਗਤ ਕਰਕੇ ਉਹਨਾਂ ਨੂੰ ਚਾਅ ਚੜ੍ਹਦਾ ਜਾਂਦਾ ਹੈ।

੭. ਉਹ ਹੋਰ ਕੁਛ ਛੱਡ ਕੇ ਸੰਤਾਂ ਦੀ ਸ਼ਰਨੀ ਆ ਪੈਂਦੇ ਹਨ।

੮. ਉਹਨਾਂ ਦੇ ਅੰਦਰ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ। ਉਹ ਰਾਤ ਦਿਨ ਪ੍ਰਭੂ ਦੀ ਲਿਵ ਵਿਚ ਲੱਗੇ ਰਹਿੰਦੇ ਹਨ।

੯. ਉਸ ਪ੍ਰਭੂ ਨੂੰ ਵੱਡੇ ਭਾਗਾਂ ਵਾਲਿਆਂ ਨੇ ਜਪਿਆ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਪ੍ਰਭੂ ਦੇ ਨਾਮ ਵਿਚ ਰੰਗੇ ਜਾਣ ਨਾਲ ਆਤਮ ਸੁਖ ਪ੍ਰਾਪਤ ਹੁੰਦਾ ਹੈ।

ਭਾਵ ਅਰਥ - ਪ੍ਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਦੇ ਬਰਾਬਰ ਹੋਰ ਕੋਈ ਸੁਖ ਨਹੀਂ ਹੈ। ਕਿਰਪਾ ਦ੍ਰਿਸ਼ਟੀ ਹੋਵੇ ਤਾਂ ਪ੍ਰਭੂ ਦੇ ਨਾਮ ਅੰਮ੍ਰਿਤ ਦਾ ਰਸ ਪ੍ਰਾਪਤ ਹੁੰਦਾ ਹੈ। ਜੋ ਪੁਰਸ਼ ਇਸ ਰਸ ਨੂੰ ਚੱਖ ਲੈਂਦੇ ਹਨ ਉਹਨਾਂ ਨੂੰ ਹੋਰ ਕਿਸੇ ਪਦਾਰਥ ਦੀ ਇੱਛਾ ਨਹੀਂ ਰਹਿੰਦੀ ਜਿਸ ਕਰਕੇ ਉਨ੍ਹਾਂ ਦੀ ਭਟਕਣਾ ਮਿਟ ਜਾਂਦੀ ਹੈ ਅਤੇ ਸਹਿਜ ਅਨੰਦ ਵਿਚ ਪ੍ਰਸੰਨ ਰਹਿੰਦੇ ਹਨ। ਐਸੇ ਪੁਰਸ਼ਾਂ ਦੇ ਅੰਦਰ ਆਤਮ ਪ੍ਰਕਾਸ਼ ਹੋ ਜਾਂਦਾ ਹੈ ਅਤੇ ਉਹ ਆਪਣੇ ਸਰੂਪ ਵਿਚ ਲਿਵਲੀਨ ਰਹਿੰਦੇ ਹੋਏ ਆਤਮ ਸੁਖ ਦੀ ਪ੍ਰਾਪਤੀ ਕਰਦੇ ਹਨ।

ਜੈਸਾ ਕਿ - ਬ੍ਰਹਮ ਗਿਆਨੀ ਬਾਬਾ ਰਾਮ ਕੁਇੰਰ (ਗੁਰਬਖਸ਼ ਸਿੰਘ ਜੀ) ਇਹ ਬਾਬਾ ਜੀ ਬਾਬਾ ਬੁੱਢਾ ਜੀ ਤੋਂ ਸਤਵੇਂ ਥਾਂ ਉਨ੍ਹਾਂ ਦੇ ਪੜਪੜੋਤੇ ਸਨ। ਆਪ ਜੀ ਤਿੰਨ ਸਾਲ ਦੇ ਸਨ ਜਦੋਂ ਇਹਨਾਂ ਪਾਸੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਗੱਦੀ ਦਾ ਤਿਲਕ ਲੁਆਇਆ ਗਿਆ ਸੀ। ਲਿਖਿਆ

ਹੈ ਕਿ ਆਪ ਸਦਾ ਨਾਮ ਰਸ ਵਿਚ ਲਿਵਲੀਨ ਰਹਿੰਦੇ ਸਨ, ਹੋਰ ਕਿਸੇ ਪਦਾਰਥ ਦੀ ਇੱਛਾ ਨਹੀਂ ਸਨ ਰੱਖਦੇ। ਇਨ੍ਹਾਂ ਦਾ ਸੇਵਕ ਹੀ ਲੋੜ ਅਨੁਸਾਰ ਇਨ੍ਹਾਂ ਦੇ ਬਸਤਰ ਅਤੇ ਭੋਜਨ ਦੀ ਸੇਵਾ ਕਰਦਾ ਰਹਿੰਦਾ ਸੀ। ਆਪ ਜੀ ਦੇ ਜੀਵਨ ਵਿਚ ਇਕ ਵਾਰਤਾ ਪ੍ਰਸਿੱਧ ਹੈ ਕਿ ਇਕ ਵੇਰ ਮੁਸਲਮਾਨ ਰਮਦਾਸ ਤੋਂ ਆਪ ਜੀ ਦੇ ਘਰ ਦਾ ਸਭ ਸਮਾਨ ਲੁੱਟ ਕੇ ਲੈ ਗਏ, ਪਰ ਆਪ ਜੀ ਸਭ ਕੁਛ ਵੇਖਦੇ ਹੋਏ ਵੀ ਨਾਮ ਰਸ ਵਿਚ ਲੀਨ ਰਹੇ। ਜਦ ਲਾਹੌਰ ਦੇ ਸੂਬੇ ਨੂੰ, ਜਿਸ ਨੂੰ ਇਨ੍ਹਾਂ ਉਤੇ ਬਹੁਤ ਸ਼ਰਧਾ ਸੀ, ਇਸ ਗੱਲ ਦਾ ਪਤਾ ਲੱਗਾ ਤਾਂ ਉਹ ਲਾਹੌਰ ਤੋਂ ਇਹਨਾਂ ਪਾਸ ਰਮਦਾਸ ਪਿੰਡ ਆਇਆ। ਸੂਬੇ ਨੇ ਆਪ ਜੀ ਤੋਂ ਪੁਛਿਆ ਕਿ ਬਾਬਾ ਜੀ! ਤੁਹਾਡਾ ਕੀ ਕੁਛ ਨੁਕਸਾਨ ਹੋਇਆ ਹੈ? ਤੁਹਾਡਾ ਨੁਕਸਾਨ ਮੈਂ ਪੂਰਾ ਕਰ ਦਿਆਂਗਾ ਅਤੇ ਉਹਨਾਂ ਚੋਰਾਂ ਨੂੰ ਸਖਤ ਸਜ਼ਾਵਾਂ ਦੇਵਾਂਗਾ। ਸੂਬੇ ਤੋਂ ਇਹ ਗੱਲ ਸੁਣ ਕੇ ਬਾਬਾ ਜੀ ਨੇ ਅੱਖਾਂ ਖੋਲ੍ਹ ਕੇ ਸਾਹਮਣੇ ਵੇਖਿਆ ਅਤੇ ਕਿਹਾ ਕਿ ਇਸ ਸਾਹਮਣੇ ਅੱਡੇ ਤੇ ਸਾਡੇ ਬਾਜ ਹੁੰਦੇ ਸਨ ਉਹ ਸਾਨੂੰ ਲਿਆ ਦਿਓ, ਹੋਰ ਸਾਡਾ ਕੁਛ ਨੁਕਸਾਨ ਨਹੀਂ ਹੋਇਆ। ਸੂਬਾ ਇਹ ਗੱਲ ਸੁਣ ਕੇ ਬੜਾ ਹੈਰਾਨ ਹੋ ਗਿਆ ਕਿ ਭਾਵੇਂ ਚੋਰ ਸਾਰਾ ਘਰ ਲੁੱਟ ਕੇ ਲੈ ਗਏ ਹਨ। ਪਰ ਇਹ ਕਹਿੰਦੇ ਹਨ ਕਿ ਸਾਡਾ ਕੁਛ ਨੁਕਸਾਨ ਨਹੀਂ ਹੋਇਆ। ਸਾਡੇ ਬਾਜ ਸਾਨੂੰ ਸਾਮ੍ਹਣੇ ਨਹੀਂ ਦਿਸਦੇ ਉਹ ਸਾਨੂੰ ਮੰਗਵਾ ਦਿਓ। ਇਸ ਸਮੇਂ ਆਪ ਜੀ ਦੀ ਉਹ ਅਵਸਥਾ ਸੀ, ਜਿਸ ਵਿਚ ਬਿਰਤੀ ਪੂਰਨ ਬ੍ਰਹਮ ਵਿਚ ਲੀਨ ਹੁੰਦੀ ਹੈ ਅਤੇ ਨਾਮ ਰਸ ਤੋਂ ਬਿਨਾਂ ਹੋਰ ਕਿਸੇ ਪਦਾਰਥ ਦੀ ਇੱਛਾ ਨਹੀਂ ਰਹਿੰਦੀ। ਜਿਵੇਂ ਕਿ ਇਸ ਪਦੇ ਵਿਚ ਕਥਨ ਹੈ: -

"ਹਰਿ ਰਸੁ ਪਾਵੈ ਬਿਰਲਾ ਕੋਇ॥
ਜਿਨ ਚਾਖਿਆ ਸੇ ਜਨ ਤ੍ਰਿਪਤਾਨੇ॥" (ਪੰਨਾ ੨੮੯)

ਅਰਥਾਤ - ਹਰਿ ਰਸ ਨੂੰ ਕੋਈ ਵਿਰਲਾ ਹੀ ਪਾਉਂਦਾ ਹੈ ਪਰ

ਜਿਹੜਾ ਪਾ ਲਵੇ ਉਹ ਸਦਾ ਅਨੰਦ ਰਹਿੰਦਾ ਹੈ।

**੧. ਸੇਵਕ ਕੀ ਮਨਸਾ ਪੂਰੀ ਭਈ॥**
**੨. ਸਤਿਗੁਰ ਤੇ ਨਿਰਮਲ ਮਤਿ ਲਈ॥**
**੩. ਜਨ ਕਉ ਪ੍ਰਭੁ ਹੋਇਓ ਦਇਆਲੁ॥**
**੪. ਸੇਵਕੁ ਕੀਨੋ ਸਦਾ ਨਿਹਾਲੁ॥**
**੫. ਬੰਧਨ ਕਾਟਿ ਮੁਕਤਿ ਜਨੁ ਭਇਆ॥**
**੬. ਜਨਮ ਮਰਨ ਦੂਖੁ ਭ੍ਰਮੁ ਗਇਆ॥**
**੭. ਇਛ ਪੁਨੀ ਸਰਧਾ ਸਭ ਪੂਰੀ॥**
**੮. ਰਵਿ ਰਹਿਆ ਸਦ ਸੰਗਿ ਹਜੂਰੀ॥**
**੯. ਜਿਸ ਕਾ ਸਾ ਤਿਨਿ ਲੀਆ ਮਿਲਾਇ॥**
**੧੦. ਨਾਨਕ ਭਗਤੀ ਨਾਮਿ ਸਮਾਇ॥ ੩॥**

ਪਦ ਅਰਥ - ਬੰਧਨ = ਮੋਹ ਮਾਇਆ (ਸੰਸਾਰਕ ਪਦਾਰਥਾਂ) ਦੀ ਪਕੜ। ਰਵਿ = ਮਿਲ। ਹਜ਼ੂਰੀ = ਅੰਗ ਸੰਗ। ਸਾ = ਸੀ। ਭਗਤੀ = ਭਗਤੀ ਕਰਕੇ।

ਤੁਕ ਅਰਥ -

੧. ਸੇਵਾ ਕਰਨ ਵਾਲੇ ਦੀ ਮਨ ਦੀ ਇੱਛਾ ਪੂਰਨ ਹੋ ਗਈ (ਸਮਝੋ)।
੨. ਜਦ ਉਸ ਨੇ ਸਤਿਗੁਰਾਂ ਤੋਂ ਸ੍ਰੇਸ਼ਟ ਮਤਿ (ਨਾਮ ਜਪਣਾ) ਪ੍ਰਾਪਤ ਕਰ ਲਈ।
੩. ਦਾਸਾਂ ਉਪਰ ਪ੍ਰਭੂ ਜੀ ਦਇਆਵਾਨ ਹੋ ਗਏ।
੪. ਆਪਣੇ ਦਾਸ ਨੂੰ ਸਦਾ ਵਾਸਤੇ ਨਿਹਾਲ ਕਰ ਦਿੱਤਾ।

੫. ਜਦੋਂ ਸਤਿਗੁਰੂ ਜੀ ਦਾ ਦਾਸ ਮੋਹ ਮਾਇਆ ਦੇ ਬੰਧਨਾਂ ਨੂੰ ਕੱਟ ਕੇ ਉਹਨਾਂ ਤੋਂ ਛੁੱਟ ਗਿਆ।

੬. ਤਦ ਉਸ ਦੇ ਜਨਮ ਮਰਨ ਦਾ ਦੁਖ ਤੇ ਭਰਮ ਮਿਟ ਗਿਆ।

੭. ਸੇਵਕ ਦੀ (ਮੁਕਤ ਹੋਣ ਦੀ) ਇੱਛਾ ਪੁਜ ਗਈ ਹੈ ਅਤੇ ਸੁਭ (ਮੁਰਾਦਾਂ) ਪੂਰੀਆਂ ਹੋ ਗਈਆਂ।

੮. ਪ੍ਰਭੂ ਜੀ ਸਦਾ ਹੀ ਅੰਗ ਸੰਗ ਵੱਸ ਰਹੇ (ਹਾਜ਼ਰ ਨਾਜ਼ਰ) ਹਨ।

੯. ਜਿਸ ਦਾ ਉਹ ਦਾਸ ਸੀ ਉਸ ਨੇ ਆਪਣੇ ਨਾਲ ਉਸ ਨੂੰ ਮੇਲ ਲਿਆ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਭਗਤੀ ਦੁਆਰਾ ਹੀ ਪੁਰਸ਼ ਨਾਮ ਵਿਚ ਸਮਾਉਂਦਾ ਹੈ।

ਭਾਵ ਅਰਥ - ਭਗਤੀ ਕਰਕੇ ਪੁਰਸ਼ ਨਾਮ ਸਿਮਰਨ ਵਿਚ ਲੱਗ ਜਾਂਦਾ ਹੈ। ਨਾਮ ਸਿਮਰਨ ਕਰਕੇ ਸਭ ਮਨੋਰਥ ਪੂਰੇ ਹੋ ਜਾਂਦੇ ਹਨ ਅਤੇ ਮੋਹ ਮਾਇਆ ਦੇ ਬੰਧਨਾਂ ਨੂੰ ਤੋੜ ਕੇ ਪੁਰਸ਼ ਜਨਮ ਮਰਨ ਦੇ ਦੁਖਾਂ ਕਲੇਸ਼ਾਂ ਤੋ ਛੁਟ ਜਾਂਦਾ ਹੈ।



**੧. ਸੋ ਕਿਉ ਬਿਸਰੈ ਜਿ ਘਾਲ ਨ ਭਾਨੈ॥**
**੨. ਸੋ ਕਿਉ ਬਿਸਰੈ ਜਿ ਕੀਆ ਜਾਨੈ॥**
**੩. ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ॥**
**੪. ਸੋ ਕਿਉ ਬਿਸਰੈ ਜਿ ਜੀਵਨ ਜੀਆ॥**
**੫. ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ॥**
**੬. ਗੁਰ ਪ੍ਰਸਾਦਿ ਕੋ ਬਿਰਲਾ ਲਾਖੈ॥**
**੭. ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ॥**

# ੮. ਜਨਮ ਜਨਮ ਕਾ ਟੂਟਾ ਗਾਢੈ।
# ੯. ਗੁਰਿ ਪੂਰੈ ਤਤੁ ਇਹੈ ਬੁਝਾਇਆ
# ੧੦. ਪ੍ਰਭੁ ਅਪਨਾ ਨਾਨਕ ਜਨ ਧਿਆਇਆ॥ ੪

ਪਦ ਅਰਥ - ਘਾਲ ਨ ਭਾਨੈ = ਮੇਹਨਤ ਨਹੀਂ ਭੰਨਦ ਜੀਆ = ਜੀਵਨ ਦਾ। ਬਿਰਲਾ = ਵਿਰਲਾ, ਕੋਈ ਕੋਇ ਲਾਖੈ = ਲਖਦਾ (ਸਮਝਦਾ) ਹੈ। ਬਿਖੁ = ਵਿਹੁ, ਮਾਇਆ ਤਤੁ = ਅਸਲੀਅਤ।

ਤੁਕ ਅਰਥ -

੧. ਉਹ (ਪ੍ਰਮਾਤਮਾ) ਸਾਨੂੰ ਕਿਉਂ ਵਿਸਰ ਜਾਵੇ ਜੋ ਕਿਸੇ ਦੀ ਕੀ ਹੋਈ ਮਿਹਨਤ ਨਹੀਂ ਮਾਰਦਾ? (ਮਿਹਨਤ ਦਾ ਇਵਜ਼ਾਨਾ ਪੂ ਪੂਰਾ ਦੇਂਦਾ ਹੈ)।



੨. ਉਹ ਕਿਉਂ ਵਿਸਰ ਜਾਵੇ ਜੋ ਸਾਡੇ ਕੀਤੇ ਕੰਮ ਨੂੰ ਜਾਣਦਾ ਹੈ

੩. ਉਹ ਸਾਨੂੰ ਕਿਉਂ ਭੁਲੇ ਜਿਸ ਨੇ ਸਾਨੂੰ ਸਭ ਕੁਛ ਦਿੱਤਾ ਹੈ?

੪. ਉਹ ਸਾਨੂੰ ਕਿਉਂ ਭੁਲੇ ਜੋ ਸਾਡੇ ਜੀਵਨ ਦਾ ਜੀਵਨ (ਜ਼ਿੰਦਰ ਹੈ?

੫. ਉਹ ਕਿਉਂ ਭੁਲੇ ਜਿਹੜਾ ਮਾਤਾ ਦੇ ਪੇਟ ਦੀ ਅਗਨੀ ਵਿਚ ਰਖਿ ਕਰਦਾ ਹੈ?

੬. (ਇਨ੍ਹਾਂ ਗੱਲਾਂ ਨੂੰ ਜੋ ਪਿਛੇ ਕਥਨ ਕੀਤੀਆਂ ਹਨ) ਕੋਈ ਵਿਰ ਹੀ ਗੁਰੂ ਦੀ ਕਿਰਪਾ ਨਾਲ ਸਮਝਦਾ ਹੈ।

੭. ਉਹ ਪ੍ਰਭੂ ਕਿਉਂ ਵਿਸਰੇ ਜਿਹੜਾ ਸੰਸਾਰਕ ਮਾਇਆ ਵਿਚੋਂ ਰ ਲੈਂਦਾ ਹੈ?

੮. ਜੋ ਕਈ ਜਨਮਾਂ ਦੇ ਟੁੱਟੇ (ਵਿਛੜੇ) ਹੋਏ ਨੂੰ ਆਪਣੇ ਨਾਲ ਰ

(ਮੇਲ ) ਲੈਂਦਾ ਹੈ।

੯. ਪਰ ਗੁਰੂ ਨੇ ਜਿਨ੍ਹਾਂ ਨੂੰ ਇਹ ਅਸਲ ਗੱਲ ਸਮਝਾ ਦਿਤੀ ਹੈ।

੧੦. ਉਨ੍ਹਾਂ ਦਾਸਾਂ ਨੇ ਸਤਿਗੁਰੂ ਜੀ ਕਹਿੰਦੇ ਹਨ - ਆਪਣੇ ਪ੍ਰਭੂ ਨੂੰ ਸਿਮਰਿਆ ਹੈ।

ਭਾਵ ਅਰਥ - ਉਸ ਪ੍ਰਮਾਤਮਾ ਨੂੰ ਸਦਾ ਚੇਤੇ ਰੱਖਣਾ ਚਾਹੀਦਾ ਹੈ ਜਿਹੜਾ ਕਿਸੇ ਦੀ ਕੀਤੀ ਕਮਾਈ ਦੇ ਕਰਮ ਨੂੰ ਨਿਸਫਲ ਨਹੀਂ ਕਰਦਾ। ਜੋ ਸਭ ਦੇ ਕੀਤੇ ਕਰਮ ਨੂੰ ਜਾਣਦਾ ਹੈ, ਸਭ ਨੂੰ ਦਾਤਾਂ ਦੇਂਦਾ ਹੈ। ਜੋ ਸਭ ਦੀ ਜ਼ਿੰਦਗੀ ਹੈ ਜੋ ਮਾਤਾ ਦੀ ਗਰਭ ਅਗਨੀ ਵਿਚ ਰਖਿਆ ਕਰਦਾ ਹੈ। ਸੰਸਾਰਕ ਪਦਾਰਥਾਂ ਦੀ ਪਕੜ ਤੋਂ ਛੁਡਾਕੇ, ਜੋ ਆਪਣੇ ਨਾਲ ਮੇਲ ਲੈਂਦਾ ਹੈ। ਉਸ ਨੂੰ ਕਦੇ ਵੀ ਭੁਲਾਉਣਾ ਨਹੀਂ ਚਾਹੀਦਾ। ਜਿਸ ਨੂੰ ਗੁਰੂ ਦੀ ਕਿਰਪਾ ਕਰਕੇ ਇਹ ਸਮਝ ਆ ਜਾਂਦੀ ਹੈ। ਉਹ ਸਦਾ ਉਸਦੇ ਗੁਣਾਂ ਦੀਆਂ ਵਡਿਆਈਆਂ ਨੂੰ ਗਾਉਂਦਾ ਰਹਿੰਦਾ ਹੈ।



**੧. ਸਾਜਨ ਸੰਤ ਕਰਹੁ ਇਹੁ ਕਾਮੁ ॥**

**੨. ਆਨ ਤਿਆਗਿ ਜਪਹੁ ਹਰਿ ਨਾਮੁ ॥**

**੩. ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥**

**੪. ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥**

**੫. ਭਗਤਿ ਭਾਇ ਤਰੀਐ ਸੰਸਾਰੁ ॥**

**੬. ਬਿਨੁ ਭਗਤੀ ਤਨੁ ਹੋਸੀ ਛਾਰੁ ॥**

**੭. ਸਰਬ ਕਲਿਆਣ ਸੂਖ ਨਿਧਿ ਨਾਮੁ ॥**

**੮. ਬੂਡਤ ਜਾਤ ਪਾਏ ਬਿਸ੍ਰਾਮੁ ॥**

## ੯. ਸਗਲ ਦੂਖ ਕਾ ਹੋਵਤ ਨਾਸੁ॥
## ੧੦. ਨਾਨਕ ਨਾਮੁ ਜਪਹੁ ਗੁਨਤਾਸੁ॥੫॥

ਪਦ ਅਰਥ - ਆਨ = ਹੋਰ ਸੰਭ ਕੁਛ। ਭਾਇ = ਪ੍ਰੇਮ ਕਰਕੇ। ਨਿਧਿ = ਨਿਧੀ, ਖਜ਼ਾਨਾ। ਗੁਨਤਾਸੁ = ਗੁਣਾਂ ਦਾ ਖਜ਼ਾਨਾ।

ਤੁਕ ਅਰਥ -

੧. ਹੇ ਸੰਤ ਸਜਣੋ! ਇਕ ਇਹੋ ਕੰਮ ਕਰੋ।

੨. ਹੋਰ ਸਭ ਕੁਛ ਤਿਆਗ ਕੇ ਹਰੀ ਦਾ ਨਾਮ ਜਪੋ।

੩. ਨਾਮ ਨੂੰ ਸਿਮਰ ਸਿਮਰ ਕੇ ਸੁਖ ਪਾਓ।

੪. ਨਾਮ ਨੂੰ ਆਪ ਜਪੋ ਅਤੇ ਦੂਜਿਆਂ ਪਾਸੋਂ ਜਪਾਓ।

੫. ਪ੍ਰੇਮ ਨਾਲ ਪ੍ਰਮਾਤਮਾ ਦੀ ਭਗਤੀ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਈਦਾ ਹੈ।

੬. ਭਗਤੀ ਤੋਂ ਬਿਨਾਂ ਸਰੀਰ ਸੁਆਹ (ਨਿਸਫਲ) ਹੋ ਜਾਏਗਾ।

੭. ਪ੍ਰਭੂ ਦਾ ਨਾਮ ਸਾਰੇ ਸੁਖਾਂ ਤੇ ਚੰਗੇ ਭਾਗਾਂ ਦਾ ਖਜ਼ਾਨਾ ਹੈ।

੮. ਗੁਰਮੁਖ ਸੰਸਾਰ ਸਮੁੰਦਰ ਵਿਚ ਡੁੱਬਦਾ ਜਾਂਦਾ ਬਚਾਉ ਵਾਲੀ ਥਾਂ (ਸਾਧ ਸੰਗਤ) ਪਾ ਲੈਂਦਾ ਹੈ।

੯. ਉਸ ਦੇ ਸਾਰੇ ਦੁਖਾਂ ਦਾ ਨਾਸ਼ ਹੋ ਜਾਂਦਾ ਹੈ।

੧੦. ਇਸ ਵਾਸਤੇ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਣਾਂ ਦੇ ਖਜ਼ਾਨੇ ਪ੍ਰਭੂ ਦਾ ਨਾਮ ਜਪੋ।

ਭਾਵ ਅਰਥ - ਹੇ ਸ੍ਰੇਸ਼ਟ ਪੁਰਸ਼ੋ! ਹੋਰ ਸਭ ਕੁਛ ਛੱਡ ਕੇ ਆਪ ਨਾਮ ਜਪੋ ਅਤੇ ਹੋਰਨਾਂ ਤੋਂ ਜਪਾਓ। ਨਾਮ ਭਗਤੀ ਤੋਂ ਬਿਨਾਂ ਜਨਮ ਨਿਸਫਲ ਜਾਂਦਾ ਹੈ। ਨਾਮ ਸਿਮਰਨ ਕਰਕੇ ਸਾਰੇ ਦੁਖਾਂ ਦਾ ਨਾਸ ਹੋ ਜਾਂਦਾ ਹੈ ਅਤੇ ਨਿਆਸਰੇ ਨੂੰ ਆਸਰਾ ਹੁੰਦਾ ਹੈ, ਸਰਬ ਗੁਣਾਂ ਦੇ ਖਜ਼ਾਨੇ ਨਾਮ ਦਾ ਸਦਾ

ਸਿਮਰਨ ਕਰਨਾ ਚਾਹੀਏ।

**ਅੰਤਰਾ - ਸਗਲ ਦੂਖ ਕਾ ਹੋਵਤ ਨਾਸੁ॥**

ਜੈਸਾ ਕਿ - ਕੰਸ ਦਾ ਪਿਤਾ ਉਗ੍ਰਸੈਨ ਮਥਰਾ ਦਾ ਰਾਜਾ ਸੀ। ਕੰਸ ਨੇ ਇਸ ਨੂੰ ਕੈਦ ਕਰਕੇ ਆਪ ਰਾਜ ਭਾਗ ਸਾਂਭ ਲਿਆ। ਜਿਸ ਤਰ੍ਹਾਂ ਕਿ ਔਰੰਗਜ਼ੇਬ ਆਪਣੇ ਪਿਤਾ ਸ਼ਾਹ ਜਹਾਨ ਨੂੰ ਆਗਰੇ ਦੇ ਕਿਲ੍ਹੇ ਵਿਚ ਕੈਦ ਕਰਕੇ ਉਸ ਦੇ ਤਖਤ ਦਿੱਲੀ ਉਤੇ ਆਪ ਬੈਠ ਗਿਆ ਸੀ। ਤਿਵੇਂ ਕੰਸ ਨੇ ਆਪਣੇ ਪਿਤਾ ਨੂੰ ਕੈਦ ਕਰਕੇ ਉਸ ਦਾ ਤਖਤ ਤਾਜ ਸਾਂਭ ਲਿਆ ਸੀ। ਜਦ ਕ੍ਰਿਸ਼ਨ ਜੀ ਨੇ ਆਪਣੇ ਪਿਤਾ ਵਾਸਦੇਵ ਅਤੇ ਮਾਤਾ ਦੇਵਕੀ ਨੂੰ ਕੰਸ ਦੀ ਕੈਦ ਵਿਚੋਂ ਛੁਡਾਉਣ ਵਾਸਤੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਪਟਕਾ ਮਾਰਿਆ ਤਾਂ ਫਿਰ ਆਪਣੇ ਮਾਤਾ ਪਿਤਾ ਦੇ ਨਾਲ ਹੀ ਉਗ੍ਰਸੈਨ ਆਪਣੇ ਨਾਨਾ ਜੀ ਨੂੰ ਵੀ ਕੈਦ ਚੋਂ ਕਢ ਕੇ ਮੁੜ ਮਥਰਾ ਦੀ ਰਾਜ ਗੱਦੀ ਉਤੇ ਬਿਠਾ ਦਿੱਤਾ। ਇਹ ਸਭ ਨਾਮ ਦੀ ਹੀ ਬਰਕਤ ਸੀ, ਜਿਸ ਦੇ ਕਾਰਨ ਉਗ੍ਰਸੈਨ ਕੰਸ ਦੇ ਕੈਦ ਬੰਧਨਾਂ ਵਿਚੋਂ ਛੁਟ ਕੇ ਮੁੜ ਰਾਜ ਭਾਗ ਦੇ ਸਾਰੇ ਸੁਖਾਂ ਨੂੰ ਪ੍ਰਾਪਤ ਹੋਇਆ।

ਯਥਾ - ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥
(ਸਵਈਏ ਮਹਲਾ - ੧ ਕੇ)

**੧. ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ॥**
**੨. ਮਨ ਤਨ ਅੰਤਰਿ ਇਹੀ ਸੁਆਉ॥**
**੩. ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ॥**
**੪. ਮਨੁ ਬਿਗਸੈ ਸਾਧ ਚਰਨ ਧੋਇ॥**

**੫. ਭਗਤ ਜਨਾ ਕੈ ਮਨਿ ਤਨਿ ਰੰਗੁ ॥**
**੬. ਬਿਰਲਾ ਕੋਊ ਪਾਵੈ ਸੰਗੁ ॥**
**੭. ਏਕ ਬਸਤੁ ਦੀਜੈ ਕਰਿ ਮਇਆ ॥**
**੮. ਗੁਰ ਪ੍ਰਸਾਦਿ ਨਾਮੁ ਜਪਿ ਲਇਆ ॥**
**੯. ਤਾ ਕੀ ਉਪਮਾ ਕਹੀ ਨ ਜਾਇ ॥**
**੧੦. ਨਾਨਕ ਰਹਿਆ ਸਰਬ ਸਮਾਇ ॥ ੬ ॥**

ਪਦ ਅਰਥ - ਸੁਆਉ = ਇੱਛਾ। ਪੇਖਿ = ਵੇਖ ਕੇ। ਬਿਗਸੈ = ਪ੍ਰਸੰਨ ਹੁੰਦਾ ਹੈ। ਮਇਆ = ਕਿਰਪਾ। ਤਾ ਕੀ = ਉਸ ਦੀ ਜੋ ਸਾਰੇ ਸਮਾ ਰਿਹਾ ਹੈ।

ਤੁਕ ਅਰਥ -



੧. ਜਿਸ ਦੇ ਮਨ ਵਿਚ ਪ੍ਰਭੂ ਦੀ ਪ੍ਰੀਤ ਪੈਦਾ ਹੋਈ ਹੈ ਉਸ ਦੇ ਮਨ ਵਿਚ ਪ੍ਰੇਮ ਦੇ ਰਸ ਦਾ ਚਾਅ ਚੜ੍ਹਿਆ ਹੈ।
੨. ਉਸ ਦੇ ਮਨ ਅਤੇ ਸਰੀਰ ਦੇ ਅੰਦਰ ਇਹੀ ਇੱਛਾ ਹੈ (ਕਿ ਪ੍ਰਭੂ ਦੀ ਪ੍ਰੀਤਿ ਬਣੀ ਰਹੇ ਤੇ ਉਸ ਦਾ ਚਾਅ ਚੜ੍ਹਿਆ ਰਹੇ)।
੩. ਅੱਖਾਂ ਨਾਲ ਦਰਸ਼ਨ ਵੇਖਕੇ ਮਨ ਨੂੰ ਸੁਖ ਪ੍ਰਤੀਤ ਹੁੰਦਾ ਹੈ।
੪. ਮੇਰਾ ਮਨ ਸੰਤਾਂ ਦੇ ਚਰਨ ਧੋ ਕੇ ਪ੍ਰਸੰਨ ਹੁੰਦਾ ਹੈ।
੫. ਭਗਤਾਂ ਦੇ ਮਨ ਤੇ ਸਰੀਰ ਵਿਚ ਪ੍ਰੇਮ ਦਾ ਰੰਗ ਚੜ੍ਹਿਆ ਰਹਿੰਦਾ ਹੈ।
੬. ਕੋਈ ਵਿਰਲਾ ਹੀ ਉਹਨਾਂ (ਭਗਤਾਂ) ਦੀ ਸੰਗਤ ਪ੍ਰਾਪਤ ਕਰਦਾ ਹੈ।
੭. ਹੇ ਪ੍ਰਭੂ ਜੀ! ਕਿਰਪਾ ਕਰਕੇ ਮੈਨੂੰ ਇਕ ਪਦਾਰਥ (ਨਾਮ) ਦਿਓ।

੮. ਗੁਰੂ ਦੀ ਕਿਰਪਾ ਨਾਲ ਜਿਸ ਨੇ ਨਾਮ ਜਪਿਆ ਹੈ।
੯. ਉਸ ਦੀ ਉਪਮਾ ਕਥਨ ਨਹੀਂ ਕੀਤੀ ਜਾ ਸਕਦੀ।
੧੦. ਗੁਰੂ ਜੀ ਕਥਨ ਕਰਦੇ ਹਨ - ਪ੍ਰਮਾਤਮਾ ਸਾਰੇ ਸਮਾ ਰਿਹਾ ਹੈ।

ਭਾਵ ਅਰਥ - ਪ੍ਰਮਾਤਮਾ ਦਾ ਨਾਮ ਪ੍ਰੀਤ ਨਾਲ ਜਪਣ ਵਾਲਿਆਂ ਦੇ ਮਨ ਵਿਚ ਉਸ ਦੇ ਸੁਆਦ ਨਾਲ ਚਾਅ ਚੜ੍ਹਿਆ ਰਹਿੰਦਾ ਹੈ। ਉਨ੍ਹਾਂ ਦੇ ਮਨ ਤੇ ਸਰੀਰ ਇਸ ਪ੍ਰੇਮ ਰਸ ਦੇ ਚਾਅ ਨੂੰ ਛੱਡਣਾ ਨਹੀਂ ਚਾਹੁੰਦੇ। ਦਰਸ਼ਨ ਕਰਕੇ ਮਨ ਵਿਚ ਸੁਖੀ ਹੁੰਦੇ ਅਤੇ ਸਦਾ ਪਰੇਮ ਦੇ ਰੰਗ ਵਿਚ ਰੱਤੇ ਰਹਿੰਦੇ ਹਨ। ਉਹ ਸਦਾ ਪ੍ਰਭੂ ਤੋਂ ਉਸ ਦਾ ਨਾਮ ਹੀ ਮੰਗਦੇ ਹਨ। ਪ੍ਰਭੂ ਬੇਅੰਤ ਸਾਰੇ ਸਮਾ ਰਿਹਾ ਹੈ।

ਅੰਤਰਾ - ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ ॥
ਨਾਨਕ ਰਹਿਆ ਸਰਬ ਸਮਾਇ ॥



ਜੈਸਾ ਕਿ - ਇਕ ਵੇਰ ਨਾਮਦੇਵ ਜੀ ਚਲੇ ਜਾ ਰਹੇ ਸਨ ਕਿ ਮੰਦਰ ਵਿਚ ਆਰਤੀ ਹੋ ਰਹੀ ਸੀ। ਜਦ ਭਗਤ ਜੀ ਨੇ ਆਰਤੀ ਦੀ ਧੁਨੀ, ਛੈਣਿਆਂ ਦੀ ਛਣਕਾਰ ਤੇ ਹੋਰ ਸਾਜਾਂ ਦੀ ਧੁਨਕਾਰ ਸੁਣੀ ਤਾਂ ਆਪ ਜੀ ਦੇ ਮਨ ਵਿਚ ਪ੍ਰੀਤ ਉਪਜ ਪਈ। ਪ੍ਰੇਮ ਦੇ ਅਨੰਦ ਵਿਚ ਝੂਮਣ ਲੱਗ ਪਏ ਤੇ ਮਨ ਵਿਚ ਚਾਅ ਚੜ੍ਹ ਗਿਆ। ਆਪ ਜੀ ਜਾਤੀ ਦੇ ਛੀਂਬੇ ਹੋਣ ਕਰਕੇ ਮੰਦਰ ਵਿਚ ਨਹੀਂ ਜਾ ਸਕਦੇ ਸਨ ਪਰ ਪ੍ਰੇਮ ਰਸ ਦੇ ਚਾਅ ਚੜ੍ਹੇ ਹੋਏ ਨੂੰ ਭਗਤ ਜੀ ਰੋਕ ਨਾ ਸਕੇ ਤੇ ਮੰਦਰ ਵਿਚ ਦਾਖਲ ਹੋ ਕੇ ਆਪਣੇ ਛੈਣੇ ਵਜਾ ਕੇ ਆਰਤੀ ਕਰਨ ਲੱਗ ਪਏ। ਜਦ ਇਹ ਗੱਲ ਪਾਂਡਿਆਂ ਨੇ ਵੇਖੀ ਤਾਂ ਉਹਨਾਂ ਨੇ ਭਗਤ ਜੀ ਨੂੰ ਬਾਹੋਂ ਫੜ ਕੇ ਮੰਦਰ ਚੋਂ ਬਾਹਰ ਕੱਢ ਦਿੱਤਾ। ਪ੍ਰੰਤੂ ਭਗ ਜੀ ਨੇ ਪ੍ਰਭੂ ਨੂੰ ਸਾਰੇ (ਮੰਦਰ ਦੇ ਅੰਦਰ ਤੇ ਬਾਹਰ) ਸਮਾ ਰਿਹਾ ਅਨੁਭਵ ਕਰਕੇ ਮੰਦਰ ਦੇ ਪਿਛਵਾੜੇ ਬੈਠ ਕੇ ਉਸੀ ਰੰਗ ਵਿਚ ਆਰਤੀ ਕਰਨੀ ਜਾਰੀ ਰੱਖੀ। ਇਸ ਵਾਰਤਾ ਨੂੰ ਭਗਤ ਜੀ ਨੇ ਇਉਂ ਵਰਨਣ ਕੀਤਾ

ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਵਾਨ ਹੈ।

ਹਸਤ ਖੇਲਤ ਤੇਰੇ ਦੇਹੁਰੇ ਆਇਆ॥
ਭਗਤਿ ਕਰਤ ਨਾਮਾ ਪਕਰਿ ਉਠਾਇਆ॥ ੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥
ਛੀਪੇ ਕੇ ਜਨਮਿ ਕਾਹੇ ਕਉ ਆਇਆ॥ ੧॥ ਰਹਾਉ॥
ਲੈ ਕਮਲੀ ਚਲਿਓ ਪਲਟਾਇ॥
ਦੇਹੁਰੈ ਪਾਛੈ ਬੈਠਾ ਜਾਇ॥ ੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ॥
ਭਗਤ ਜਨਾਂ ਕਉ ਦੇਹੁਰਾ ਫਿਰੈ॥ ੩॥ ੬॥
(ਭੈਰਉ ਨਾਮਦੇਵ ਜੀ) ਪੰਨਾ ੧੧੬੪

ਪਾਂਡੇ ਤਾਂ ਇਕ ਰਸਮ ਹੀ ਪੂਰੀ ਕਰ ਰਹੇ ਸਨ, ਉਹ ਪ੍ਰੇਮ ਰਸ ਵਿਚ ਰੰਗੇ ਨਹੀਂ ਸਨ, ਇਸ ਕਰਕੇ ਉਨ੍ਹਾਂ ਵਲ ਦੇਹੁਰੇ ਦੀ ਪਿੱਠ ਹੋ ਗਈ ਅਤੇ ਨਾਮਦੇਵ ਜੀ ਜੋ ਪ੍ਰੇਮ ਰਸ ਵਿਚ ਗੁੱਧੇ ਹੋਏ ਸਨ, ਉਹਨਾਂ ਵਲ ਪ੍ਰਮਾਤਮਾ ਨੇ ਮੰਦਰ ਦਾ ਮੂੰਹ ਫੇਰ ਦਿੱਤਾ॥

ਯਥਾ - ਫੇਰਿ ਦੀਆ ਦੇਹੁਰਾ ਨਾਮੇ ਕਉ
ਪੰਡੀਅਨ ਕਉ ਪਿਛਵਾਰਲਾ॥ ੩॥ (ਪੰਨਾ ੧੨੯੨)

ਇਹ ਕੌਤਕ ਵੇਖਕੇ ਸਭ ਪਾਂਡੇ ਭਗਤ ਜੀ ਦੀ ਚਰਨੀਂ ਲੱਗ ਗਏ। ਇਹ ਸੱਚੇ ਪ੍ਰੀਤਿ ਅਤੇ ਨਾਮ ਰਸ ਦੇ ਪ੍ਰੇਮ ਦੀ ਖੇਡ ਸੀ।

**੧. ਪ੍ਰਭ ਬਖਸੰਦ ਦੀਨ ਦਇਆਲ॥**
**੨. ਭਗਤਿ ਵਛਲ ਸਦਾ ਕਿਰਪਾਲ॥**
**੩. ਅਨਾਥ ਨਾਥ ਗੋਬਿੰਦ ਗੁਪਾਲ॥**
**੪. ਸਰਬ ਘਟਾ ਕਰਤ ਪ੍ਰਤਿਪਾਲ॥**

੫. ਆਦਿ ਪੁਰਖ ਕਾਰਣ ਕਰਤਾਰ॥
੬. ਭਗਤ ਜਨਾ ਕੇ ਪ੍ਰਾਨ ਅਧਾਰ॥
੭. ਜੋ ਜੋ ਜਪੈ ਸੁ ਹੋਇ ਪੁਨੀਤ॥
੮. ਭਗਤਿ ਭਾਇ ਲਾਵੈ ਮਨ ਹੀਤ॥
੯. ਹਮ ਨਿਰਗੁਨੀਆਰ ਨੀਚ ਅਜਾਨ॥
੧੦. ਨਾਨਕ ਤੁਮਰੀ ਸਰਨਿ ਪੁਰਖ ਭਗਵਾਨ॥ ੭॥

ਪਦ ਅਰਥ - ਵਛਲ = ਪਿਆਰਾ। ਅਨਾਥ = ਸੁਆਮੀ ਹੀਣਾਂ ਦਾ। ਨਾਥ = ਸੁਆਮੀ। ਘਟਾ = ਸਰੀਰਾਂ ਦੀ। ਭਗਤਿ ਭਾਇ = ਪ੍ਰੇਮ ਭਗਤੀ ਕਰਕੇ । ਹੀਤ = ਹਿਤ, ਪ੍ਰੇਮ।



ਤੁਕ ਅਰਥ -

੧. ਹੇ ਗਰੀਬਾਂ ਉਤੇ ਦਇਆ ਕਰਨ ਵਾਲੇ ਬਖਸ਼ਣਹਾਰ ਪ੍ਰਭੂ!
੨. ਹੇ ਭਗਤਾਂ ਦੇ ਪਿਆਰੇ ਸਦਾ ਕਿਰਪਾਲੂ!
੩. ਹੇ ਅਨਾਥਾਂ ਦੇ ਨਾਥ ਗੋਬਿੰਦ ਤੇ ਗੋਪਾਲ ਪ੍ਰਭੂ!
੪. ਹੇ ਸਾਰੇ ਸਰੀਰਾਂ ਦੀ ਪਾਲਣਾ ਕਰਨ ਵਾਲੇ!
੫. ਹੇ ਸਭ ਦੇ ਮੁੱਢ ਸ੍ਰਿਸ਼ਟੀ ਦੇ ਰਚਨਹਾਰ ਕਰਤਾ ਪੁਰਖ !
੬. ਹੇ ਭਗਤਾਂ ਦੇ ਪ੍ਰਾਣਾਂ ਦੇ ਆਸਰੇ!
੭. ਤੁਹਾਨੂੰ ਜੋ ਜੋ ਜਪਦਾ ਹੈ ਉਹ ਪਵਿੱਤਰ ਹੋ ਜਾਂਦਾ ਹੈ।
੮. ਉਹ ਤੁਹਾਡੀ ਪ੍ਰੇਮਾ ਭਗਤੀ ਵਿਚ ਮਨ ਕਰਕੇ ਪ੍ਰੇਮ ਲੱਗਾਉਂਦਾ ਹੈ।
੯. ਹੇ ਪ੍ਰਭੂ ਜੀ! ਅਸੀਂ ਗੁਣ ਹੀਣ ਨੀਚ ਅੰਞਾਣ ਹਾਂ।
੧੦. ਹੇ ਸਰਬ ਵਿਆਪਕ ਭਗਵਾਨ! ਅਸੀਂ ਤੇਰੀ ਸ਼ਰਨ ਵਿਚ ਆਏ ਹਾਂ, ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ – ਪ੍ਰਮਾਤਮਾ ਦਾ ਜੋ ਸਰਬ ਵਿਆਪਕ, ਸਭ ਸ੍ਰਿਸ਼ਟੀ ਦਾ ਰਚਨਹਾਰ, ਸਭ ਦੀ ਪਾਲਣਾ ਕਰਨ ਵਾਲਾ ਹੈ ਉਸ ਨੂੰ ਜੋ ਕੋਈ ਮਨ ਦੇ ਪ੍ਰੇਮ ਨਾਲ ਜਪਦਾ ਹੈ ਉਹ ਪਵਿੱਤ੍ਰ ਹੋ ਜਾਂਦਾ ਹੈ। ਉਸ ਅੱਗੇ ਅਰਦਾਸ ਬੇਨਤੀ ਕਰੀਏ ਕਿ ਹੇ ਪ੍ਰਭੂ! ਸਾਨੂੰ ਤੇਰਾ ਹੀ ਆਸਰਾ ਹੈ, ਅਸੀਂ ਗੁਣ ਹੀਨ (ਚੰਗੇ ਗੁਣਾਂ ਤੋਂ ਖਾਲੀ ਨੀਚ, ਨਾਮ ਨਾ ਜਪਣ ਵਾਲੇ) ਅਤੇ ਅੰਞਾਣ (ਭਲੇ ਬੁਰੇ ਨੂੰ ਨਾ ਪਛਾਨਣ ਵਾਲੇ) ਹਾਂ। ਤੂੰ ਦਿਆਲੂ ਕਿਰਪਾਲੂ ਅਨਾਥਾਂ ਦਾ ਨਾਥ ਅਤੇ ਗੁਨਾਹੀਆਂ ਨੂੰ ਬਖਸ਼ਣ ਵਾਲਾ ਹੈਂ।

ਅੰਤਰਾ – ਪ੍ਰਭ ਬਖਸੰਦ ਦੀਨ ਦਇਆਲ॥

ਜੈਸਾ ਕਿ – ਭਾਗਵਤ ਪੁਰਾਣ ਵਿਚ ਲਿਖਿਆ ਹੈ ਕਿ ਜਦ ਕ੍ਰਿਸ਼ਨ ਜੀ ਦੇ ਪੁੱਤ੍ਰ ਪੋਤਰੇ ਸਰਬੰਸ ਹੀ ਦੁਰਬਾਸਾ ਰਿੱਖੀ ਦੇ ਸਰਾਪ ਕਰਕੇ ਪ੍ਰਭਾਸ ਛੇਤਰ ਤੇ ਆਪਸ ਵਿਚ ਲੜ ਕੇ ਮਰ ਗਏ ਤਾਂ ਕ੍ਰਿਸ਼ਨ ਜੀ ਉਦਾਸ ਚਿਤ ਹੋ ਕੇ ਸਮੁੰਦ੍ਰ ਦੇ ਕਿਨਾਰੇ ਇਕ ਬ੍ਰਿਛ ਹੇਠਾਂ ਕੁਸ਼ਾ ਆਸਣ ਕਰਕੇ ਅੰਤਰ ਧਿਆਨ ਹੋਣ ਵਾਸਤੇ ਖੱਬੀ ਲੱਤ ਦੇ ਗੋਡੇ ਉਤੇ ਸੱਜੀ ਲੱਤ ਰੱਖ ਕੇ ਲੰਮੇ ਪੈ ਗਏ। ਆਪ ਜੀ ਦੇ ਸੱਜੇ ਪੈਰ ਦੀ ਤਲੀ ਵਿਚ ਇਕ ਪਦਮ ਸੀ, ਜੋ ਚਮਕ ਰਿਹਾ ਸੀ। ਇਸ ਸਮੇਂ ਇਕ ਸ਼ਿਕਾਰੀ ਜੰਗਲ ਵਿਚ ਸ਼ਿਕਾਰ ਕਰਨ ਵਾਸਤੇ ਘੁੰਮ ਰਿਹਾ ਸੀ, ਉਸ ਨੇ ਜਦ ਆਪ ਜੀ ਦੇ ਪੈਰ ਦਾ ਪਦਮ ਚਮਕਦਾ ਵੇਖਿਆ ਤਾਂ ਉਸ ਨੇ ਇਹ ਸਮਝ ਕੇ ਕਿ ਇਹ ਹਰਨ ਦੀ ਅੱਖ ਲਿਸ਼ਕ ਰਹੀ ਹੈ ਉਸ ਵਿਚ ਨਿਸ਼ਾਨਾ ਬੰਨ੍ਹ ਕੇ ਤੀਰ ਮਾਰਿਆ ਜਿਸ ਨਾਲ ਕ੍ਰਿਸ਼ਨ ਜੀ ਘਾਇਲ ਹੋ ਗਏ। ਜਦ ਸ਼ਿਕਾਰੀ ਆਪਣੇ ਨਿਸ਼ਾਨੇ ਉਤੇ ਆਪਣਾ ਸ਼ਿਕਾਰ ਮਰਿਆ ਜਾਂ ਫਟੜ ਵੇਖਣ ਆਇਆ ਤਾਂ ਉਸ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਉਸ ਦੇ ਤੀਰ ਨਾਲ ਸ੍ਰੀ ਕ੍ਰਿਸ਼ਨ ਜੀ ਘਾਇਲ ਹੋਏ ਪਏ ਸਨ। ਇਹ ਵੇਖ ਕੇ ਸ਼ਿਕਾਰੀ ਬਹੁਤ ਪਸ਼ੇਮਾਨ ਹੋਇਆ। ਉਸ ਨੇ ਸ੍ਰੀ ਕ੍ਰਿਸ਼ਨ ਭਗਵਾਨ ਤੋਂ ਬਾਰੰਬਾਰ ਮਾਫੀ ਮੰਗ ਕੇ

ਆਪਣੀ ਭੁਲ ਬਖਸ਼ਾਉਣ ਵਾਸਤੇ ਬੇਨਤੀ ਕੀਤੀ। ਸ੍ਰੀ ਕ੍ਰਿਸ਼ਨ ਭਗਵਾਨ ਨੇ ਉਸ ਦੇ ਇਸ ਕਰਤੱਬ ਤੇ ਪ੍ਰਸੰਨ ਹੋ ਕੇ ਉਸ ਨੂੰ ਖਿਮਾਂ ਕਰ ਦਿੱਤਾ ਅਤੇ ਨਾਲ ਹੀ ਉਸ ਨੂੰ ਮੁਕਤੀ ਦਾਨ ਦੇ ਕੇ ਸੁਰਗਾਂ ਨੂੰ ਭੇਜ ਦਿੱਤਾ। ਐਸੇ ਹੀ ਸਚੇ ਹਿਰਦੇ ਨਾਲ ਅਰਦਾਸ ਬੇਨਤੀ ਕਰਨ ਨਾਲ ਪ੍ਰਮਾਤਮਾ ਪਾਪੀਆਂ ਤੇ ਗੁਨਾਹੀਆਂ ਨੂੰ ਬਖਸ਼ਣਹਾਰ ਹੈ।

**੧. ਸਰਬ ਬੈਕੁੰਠ ਮੁਕਤਿ ਮੋਖ ਪਾਏ॥**
**੨. ਏਕ ਨਿਮਖ ਹਰਿ ਕੇ ਗੁਨ ਗਾਏ॥**
**੩. ਅਨਿਕ ਰਾਜ ਭੋਗ ਬਡਿਆਈ॥**
**੪. ਹਰਿ ਕੇ ਨਾਮ ਕੀ ਕਥਾ ਮਨਿ ਭਾਈ॥**
**੫. ਬਹੁ ਭੋਜਨ ਕਾਪਰ ਸੰਗੀਤ॥**
**੬. ਰਸਨਾ ਜਪਤੀ ਹਰਿ ਹਰਿ ਨੀਤ॥**
**੭. ਭਲੀ ਸੁ ਕਰਨੀ ਸੋਭਾ ਧਨਵੰਤ॥**
**੮. ਹਿਰਦੈ ਬਸੇ ਪੂਰਨ ਗੁਰ ਮੰਤ॥**
**੯. ਸਾਧਸੰਗਿ ਪ੍ਰਭ ਦੇਹੁ ਨਿਵਾਸ॥**
**੧੦. ਸਰਬ ਸੂਖ ਨਾਨਕ ਪਰਗਾਸ॥ ੮ ॥ ੨੦॥**



ਪਦ ਅਰਥ - ਅਨਿਕ = ਅਨੇਕਾਂ। ਕਾਪਰ = ਕਪੜੇ। ਸੰਗੀਤ = ਰਾਗ ਰੰਗ। ਗੁਰ ਮੰਤ = ਗੁਰੂ ਦਾ ਮੰਤ੍ਰ। ਪਰਗਾਸ = ਪ੍ਰਕਾਸ਼।

ਤੁਕ ਅਰਥ -

੧. (ਉਹ ਪੁਰਸ਼) ਸਾਰੇ ਸੁਰਗ ਅਤੇ ਮੁਕਤੀਆਂ ਪ੍ਰਾਪਤ ਕਰ ਲੈਂਦਾ ਹੈ।
੨. ਜਿਹੜਾ ਇਕ ਛਿਨ ਭਰ ਵੀ ਹਰੀ ਦੇ ਗੁਣ ਗਾਉਂਦਾ ਹੈ।

੩. ਅਨੇਕਾਂ ਰਾਜ ਪਦਾਰਥਾਂ ਦੇ ਭੋਗ ਅਤੇ ਮਾਨ ਵਡਿਆਈਆਂ (ਉਸ ਨੂੰ ਪ੍ਰਾਪਤ ਹੋ ਜਾਂਦੀਆਂ ਹਨ)।

੪. ਜਿਸ ਦੇ ਮਨ ਵਿਚ ਹਰੀ ਦੇ ਨਾਮ ਦੀ ਕਥਾ ਚੰਗੀ ਲੱਗਦੀ ਹੈ।

੫. ਉਸ ਨੂੰ ਬਹੁਤ ਪ੍ਰਕਾਰ ਦੇ ਭੋਜਨ ਕਪੜੇ ਅਤੇ ਰਾਗ ਰੰਗ (ਪ੍ਰਾਪਤ ਹੋ ਜਾਂਦੇ ਹਨ)

੬. ਜਿਸ ਦੀ ਜੀਭਾ ਨਿੱਤ ਹੀ ਹਰੀ ਹਰਿ ਦਾ ਜਾਪ ਕਰਦੀ ਹੈ।

੭. ਚੰਗੀ ਕਰਨੀ ਵਾਲਾ, ਸੋਭਾ ਵਾਲਾ ਤੇ ਧਨਵਾਨ (ਉਹੀ ਪੁਰਸ਼) ਹੈ।

੮. ਜਿਸ ਦੇ ਹਿਰਦੇ ਵਿਚ ਪੂਰੇ ਗੁਰੂ ਦਾ ਉਪਦੇਸ਼ ਵੱਸਦਾ ਹੈ।

੯. ਹੇ ਪ੍ਰਭੂ ਜੀ! ਮੈਨੂੰ ਸਾਧ ਸੰਗਤ ਵਿਚ ਨਿਵਾਸ ਬਖਸ਼ੋ।

੧੦. ਜਿਥੇ ਸਾਰੇ ਸੁਖਾਂ ਦਾ ਪ੍ਰਕਾਸ਼ ਹੋ ਜਾਂਦਾ ਹੈ।

ਭਾਵ ਅਰਥ - ਸਾਧ ਸੰਗਤ ਵਿਚ, ਜਿਥੇ ਪ੍ਰਮਾਤਮਾ ਦਾ ਨਾਮ ਜਪਿਆ ਜਾਂਦਾ ਹੈ, ਸਾਰੇ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਜੋ ਇਕ ਛਿਨ ਭਰ ਵੀ ਪ੍ਰਮਾਤਮਾ ਦਾ ਨਾਮ ਜਪਦਾ ਹੈ ਉਸ ਦੇ ਸਾਰੇ ਬੰਧਨ ਕੱਟੇ ਜਾਂਦੇ ਹਨ ਅਤੇ ਸਭ ਪ੍ਰਕਾਰ ਦੇ ਸੰਸਾਰਕ ਸੁਖ ਪ੍ਰਾਪਤ ਹੋ ਜਾਂਦੇ ਹਨ। ਯਥਾ:-

ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥ ੫੭॥ ੧॥
(ਸਲੋਕ ਮਹਲਾ ੯)

# —ਇਕੀਵੀਂ ਅਸਟਪਦੀ—

## ਸਲੋਕੁ॥

**ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥**
**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ ੧॥**

ਪਦ ਅਰਥ - ਸਰਗੁਨ = (ਰਜੋ, ਤਮੋ, ਸਤੋ ਤਿੰਨ) ਗੁਣਾਂ ਸਹਿਤ। ਨਿਰਗੁਨ = (ਤਿੰਨ) ਗੁਣਾਂ ਤੋਂ ਰਹਿਤ। ਨਿਰੰਕਾਰ = ਆਕਾਰ (ਸਰੂਪ) ਰਹਿਤ। ਸੁੰਨ ਸਮਾਧੀ = ਅਫੁਰ (ਫੁਰਨੇ ਰਹਿਤ) ਸਮਾਧੀ, ਉਹ ਸਮਾਧੀ (ਧਿਆਨ ਦੀ ਅਡੋਲਤਾ) ਜਿਸ ਵਿਚ ਇਕ ਧਿਆਨ ਤੋਂ ਬਿਨਾ ਹੋਰ ਕੋਈ ਫੁਰਨਾ ਨਾ ਫੁਰੇ। ਜਾਪਿ = ਜਪਦਾ ਹੈ।

ਤੁਕ ਅਰਥ -

੧. ਉਹ ਨਿਰਆਕਾਰ ਪ੍ਰਮਾਤਮਾ ਗੁਣਾਂ ਸਹਿਤ ਭੀ ਆਪ ਹੈ, ਗੁਣਾਂ ਰਹਿਤ ਭੀ ਆਪ ਹੈ, ਅਤੇ ਅਫੁਰ ਸਮਾਧੀ ਵਿਚ ਟਿਕਿਆ ਹੋਇਆ ਵੀ ਆਪ ਹੀ ਹੈ।

੨. ਆਪਣੇ ਕੀਤੇ ਹੋਏ ਸੰਸਾਰ ਵਿਚ ਗੁਰੂ ਜੀ ਕਥਨ ਕਰਦੇ ਹਨ, ਫੇਰ ਆਪੇ ਹੀ ਆਪਣਾ ਜਾਪ ਕਰਦਾ ਹੈ।



ਭਾਵ ਅਰਥ - ਪ੍ਰਮਾਤਮਾ ਦਾ ਕੋਈ ਸਰੂਪ ਨਹੀਂ ਹੈ, ਪਰ ਉਹ ਸਭ ਕੁਛ ਆਪ ਹੀ ਹੈ। ਜੈਸਾ ਕਿ ਜਗਤ ਰੂਪ ਵੀ ਉਹ ਆਪ ਹੈ ਨਿਰਲੇਪ ਰੂਪ ਵੀ ਉਹ ਆਪ ਹੈ। ਅਫੁਰ ਅਵਸਥਾ ਵਾਲਾ ਵੀ ਉਹੀ ਹੈ ਅਤੇ ਸ੍ਰਿਸ਼ਟੀ ਦੀ ਰਚਨਾ ਕਰਕੇ ਫਿਰ ਉਸ ਵਿਚ ਸਿਮਰਨ ਕਰਨ ਵਾਲਾ ਵੀ ਉਹ ਆਪ ਹੀ ਹੈ। ਜਦ ਉਹ ਆਪਣੇ ਸ੍ਵੈ ਪ੍ਰਕਾਸ਼ ਵਿਚ ਤਿੰਨ ਗੁਣ ਅਤੀਤ ਹੁੰਦਾ ਹੈ ਤਾਂ ਨਿਰਗੁਣ ਰੂਪ ਕਹਾਉਂਦਾ ਹੈ ਅਤੇ ਜਦ ਉਹ ਸਰੂਪ ਧਾਰਕੇ ਤਿੰਨ ਗੁਣਾਂ ਸਹਿਤ ਹੁੰਦਾ ਹੈ ਤਾਂ ਸਰਗੁਣ ਸਰੂਪ ਕਥਨ ਕੀਤਾ ਜਾਂਦਾ ਹੈ।

ਜੈਸਾ ਕਿ - ਇਕ ਵੇਰ ਸ੍ਰੀ ਗੁਰੂ ਅਰਜਨ ਦੇਵ ਜੀ ਅੱਗੇ ਸਿੱਖਾਂ ਨੇ ਪ੍ਰਸ਼ਨ ਕੀਤਾ ਸੀ ਕਿ ਮਹਾਰਾਜ ਜੀ! ਉਪਾਸ਼ਨਾ ਨਿਰਗੁਣ ਦੀ ਕਰਨੀ ਚੰਗੀ ਹੈ ਜਾਂ ਸਰਗੁਣ ਦੀ? ਆਪ ਜੀ ਨੇ ਫੁਰਮਾਇਆ ਸੀ ਕਿ ਨਿਰਗੁਣ ਤੇ ਸਰਗੁਣ ਦੋ ਨਹੀਂ, ਇਕ ਹੀ ਹਨ। ਜੈਸਾ ਕਿ ਇਕ ਰਾਜਾ ਜਦ ਸ਼ਸਤ੍ਰ ਬਸਤ੍ਰ ਪਹਿਨ ਕੇ ਦਰਬਾਰ ਵਿਚ ਬੈਠਦਾ ਹੈ ਤਾਂ ਸਰਗੁਣ ਸਰੂਪ ਸਦਰਸ਼

ਹੁੰਦਾ ਹੈ ਅਤੇ ਜਦ ਉਹ ਆਪਣੀ ਇੱਛਾ ਨਾਲ ਰਾਜ ਸਾਜ ਦੇ ਸ਼ਸਤ੍ਰ ਬਸਤ੍ਰ ਉਤਾਰ ਕੇ ਆਪਣੇ ਮਹਿਲ ਵਿਚ ਜਾ ਬਿਰਾਜਦਾ ਹੈ ਤਾਂ ਉਹ ਨਿਰਗੁਨ ਸਰੂਪ ਸਮਾਨ ਹੁੰਦਾ ਹੈ। ਇਸ ਤਰ੍ਹਾਂ ਜਦ ਉਹ ਦਰਬਾਰ ਵਿਚ ਸਰਗੁਣ ਸਰੂਪ ਹੈ ਤਦ ਵੀ ਅਤੇ ਜਦ ਮਹਿਲ ਵਿਚ ਨਿਰਗੁਣ ਸਰੂਪ ਹੈ ਤਦ ਵੀ ਜੋ ਕੋਈ ਉਸ ਦਾ ਨਾਮ ਲੈ ਕੇ ਯਾਦ ਕਰਦਾ ਹੈ, ਉਸੀ ਦਾ ਉਹ ਕੰਮ ਸਵਾਰ ਦੇਂਦਾ ਹੈ। ਆਪਣੀ ਇੱਛਾ ਅਨੁਸਾਰ ਭਾਵੇਂ ਉਹ ਆਪਣਾ ਨਿਰਗੁਣ ਸਰੂਪ ਰੱਖੇ ਤੇ ਭਾਵੇਂ ਸਰਗੁਣ ਧਾਰ ਲਵੇ ਦੋਹਾਂ ਹਾਲਤਾਂ ਵਿਚ ਹੀ ਜਿਹੜਾ ਵੀ ਸੇਵਾਦਾਰ (ਉਪਾਸ਼ਕ) ਉਸਦੇ 'ਨਾਮ' ਦੀ ਪੁਕਾਰ (ਸਿਮਰਨ) ਕਰਦਾ ਹੈ ਉਸ ਨੂੰ ਇਕੋ ਜਿਹਾ ਹੀ ਫਲ ਪ੍ਰਾਪਤ ਹੁੰਦਾ ਹੈ।

ਯਥਾ - "ਨਿਰਗੁਨੁ ਆਪਿ ਸਰਗੁਨੁ ਭੀ ਓਹੀ॥
ਕਲਾ ਧਾਰਿ ਜਿਨਿ ਸਗਲੀ ਮੋਹੀ॥" (ਪੰਨਾ ੨੮੭)



## ਅਸਟਪਦੀ॥

੧. ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥
੨. ਪਾਪ ਪੁੰਨ ਤਬ ਕਹ ਤੇ ਹੋਤਾ॥
੩. ਜਬ ਧਾਰੀ ਆਪਨ ਸੁੰਨ ਸਮਾਧਿ॥
੪. ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ॥
੫. ਜਬ ਇਸ ਕਾ ਬਰਨੁ ਚਿਹਨੁ ਨ ਜਾਪਤ॥
੬. ਤਬ ਹਰਖ ਸੋਗ ਕਹੁ ਕਿਸਹਿ ਬਿਆਪਤ॥
੭. ਜਬ ਆਪਨ ਆਪ ਆਪਿ ਪਾਰਬ੍ਰਹਮ॥
੮. ਤਬ ਮੋਹ ਕਹਾ ਕਿਸੁ ਹੋਵਤ ਭਰਮ॥

# ੯. ਆਪਨ ਖੇਲੁ ਆਪਿ ਵਰਤੀਜਾ॥
# ੧੦. ਨਾਨਕ ਕਰਨੈਹਾਰੁ ਨ ਦੂਜਾ॥੧॥

ਪਦ ਅਰਥ - ਅਕਾਰੁ = ਪਸਾਰਾ, ਜਗਤ ਦਾ। ਦ੍ਰਿਸਟੇਤਾ = ਦਿਸਦਾ। ਕਹ ਤੇ = ਕਿਸ ਤੋਂ। ਕਮਾਤਿ = ਕਮਾਉਂਦਾ ਸੀ। ਬਰਨੁ = ਰੰਗੁ। ਚਿਹਨੁ = ਸੂਰਤ। ਜਾਪਤ = ਦਿਸਦੀ। ਬਿਆਪਤ = ਲੱਗਦਾ ਸੀ। ਹੋਵਤ = ਹੁੰਦਾ ਸੀ। ਵਰਤੀਜਾ = ਵਰਤਣ ਵਾਲਾ।

ਤੁਕ ਅਰਥ -

੧. ਜਦ ਇਹ ਸ੍ਰਿਸ਼ਟੀ ਦਾ ਪਸਾਰਾ ਕੁਛ ਨਹੀਂ ਦਿਸਦਾ ਸੀ।

੨. ਤਦੋਂ ਪਾਪ ਤੇ ਪੁੰਨ ਕਿਸ ਤੋਂ ਹੁੰਦਾ ਸੀ? ਅਰਥਾਤ ਜਦੋਂ ਪਾਪ ਪੁੰਨ ਕਰਨ ਵਾਲਾ ਕੋਈ ਹੈ ਹੀ ਨਹੀਂ ਸੀ ਤਾਂ ਫਿਰ ਕੋਈ ਪੁੰਨ ਕੌਣ ਕਰਦਾ ਸੀ।

੩. ਜਦੋਂ ਆਪ (ਪ੍ਰਮਾਤਮਾ ਨੇ) ਅਫੁਰ ਸਮਾਧੀ ਲਾਈ ਹੋਈ ਸੀ।

੪. ਤਦੋਂ ਵੈਰ ਵਿਰੋਧ ਕੌਣ ਕਿਸ ਨਾਲ ਕਰਦਾ ਸੀ? (ਜਦ ਕੋਈ ਹੈ ਹੀ ਨਹੀਂ ਸੀ।)

੫. ਜਦੋਂ ਇਸ ਸੰਸਾਰ ਦਾ ਕੋਈ ਰੂਪ ਰੰਗ ਹੀ ਨਹੀਂ ਸੀ ਦਿਸਦਾ।

੬. ਤਦੋਂ ਖੁਸ਼ੀ ਤੇ ਗਮੀ ਦਸੋ ਕਿਸ ਨੂੰ ਲੱਗਦੀ ਸੀ?

੭. ਜਦੋਂ ਪਾਰਬ੍ਰਹਮ ਆਪਣੇ ਆਪ ਵਿਚ ਹੀ ਸੀ (ਦੂਜਾ ਕੋਈ ਨਹੀਂ ਸੀ)।

੮ ਤਦੋਂ ਮੋਹ ਕਿਥੇ ਤੇ ਭਰਮ ਕਿਸ ਨੂੰ ਹੁੰਦਾ ਸੀ। ਅਰਥਾਤ ਨਾ ਕੋਈ ਮੋਹ ਕਰਨ ਵਾਲਾ ਸੀ ਤੇ ਨਾ ਕੋਈ ਭਰਮ ਕਰਨ ਵਾਲਾ ਹੀ ਸੀ।

੯. ਇਹ (ਸੰਸਾਰ ਦੀ ਰਚਨਾ) ਆਪਣੀ ਖੇਡ ਉਸ ਨੇ ਆਪ ਹੀ

ਵਰਤਾਈ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਹੋਰ ਕੋਈ ਦੂਜਾ ਇਸ ਖੇਡ ਦੇ ਕਰਨ ਵਾਲਾ ਨਹੀਂ ਹੈ।

ਭਾਵ ਅਰਥ - ਜਦੋ ਪ੍ਰਮਾਤਮਾ ਮਹਾਂ ਪਰਲੋ ਪਿਛੋਂ ਛੱਤੀ ਜੁਗ ਦੀ ਸਮਾਧੀ ਲਾ ਕੇ ਧੁੰਧੂਕਾਰ ਵਿਚ ਬੈਠਾ ਹੋਇਆ ਸੀ; ਤਦੋਂ ਨਾ ਇਹ ਸ੍ਰਿਸ਼ਟੀ ਸੀ ਅਤੇ ਨਾ ਇਸ ਵਿਚ ਪਾਪ ਪੁੰਨ ਕਰਨ ਵਾਲਾ ਕੋਈ ਜੀਵ ਸੀ। ਨਾ ਕੋਈ ਲੜਾਈ ਝਗੜੇ ਕਰਨ ਵਾਲਾ ਸੀ ਅਤੇ ਨਾ ਕੋਈ ਜਿੱਤ ਹਾਰ ਦੇ ਕਾਰਨ ਖੁਸ਼ੀ ਜਾਂ ਗਮੀ ਕਰਨ ਵਾਲਾ ਸੀ। ਜਦ ਜੀਵਾਂ ਦੇ ਪਾਪਾਂ ਪੁੰਨਾਂ ਦੇ ਕਰਮ ਭੁਗਤਾਉਣ ਵਾਸਤੇ ਵਿਸ਼ਨੂੰ ਨੂੰ "ਇਕ ਤੋਂ ਅਨੇਕ ਹੋਵਾਂ" ਦਾ ਫੁਰਨਾ ਫੁਰਿਆ ਤਾਂ ਫਿਰ ਇਹ ਆਪਣੀ ਰਚਨਾ ਦੀ ਖੇਡ ਉਸ ਨੇ ਆਪ ਹੀ ਵਰਤਾ ਕੇ ਸ੍ਰਿਸ਼ਟੀ ਦੇ ਲੱਖਾਂ ਵਹਿਣ ਚਲਾ ਦਿਤੇ। ਅਜੇਹੀ ਸਮਰੱਥਾ ਸ਼ਕਤੀ ਵਾਲਾ ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਉਸ ਪਾਰਾਵਾਰ ਰਹਿਤ ਪ੍ਰਭੂ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ।



ਇਹ ਇਕ ਪੁਰਾਣਿਕ ਕਥਾ ਹੈ ਕਿ ਜਦ ਚਾਰ ਜੁਗਾਂ (ਸਤਜੁਗ, ਤਰੇਤਾ, ਦੁਆਪਰ ਤੇ ਕਲਜੁਗ) ਦੇ ਅੰਤ ਪਰ ਮਹਾਂ ਪਰਲੈ ਆਉਂਦੀ ਹੈ, ਤਾਂ ਸਾਰੇ ਜਲ ਹੀ ਜਲ ਹੋ ਜਾਂਦਾ ਹੈ, ਥਲ ਕਿਤੇ ਨਹੀਂ ਰਹਿੰਦਾ। ਤਦ ਪ੍ਰਮਾਤਮਾ ਅਰਾਮ ਕਰਨ ਵਾਸਤੇ ਛੱਤੀ ਜੁਗਾਂ ਦੀ ਸਮਾਧੀ ਲਾ ਕੇ ਬੈਠ ਜਾਂਦਾ ਹੈ। ਤਦੋਂ ਨਾ ਦਿਨ ਹੁੰਦਾ ਹੈ ਨਾ ਰਾਤ। ਪਰੰਤੂ ਧੁੰਧੂਕਾਰ ਹੀ ਫੈਲਿਆ ਹੁੰਦਾ ਹੈ।

ਯਥਾ: - ਮਾਰੂ ਮਹਲਾ ੧ ॥

ਅਰਬਦ ਨਰਬਦ ਧੁੰਧੂਕਾਰਾ ॥

ਧਰਣਿ ਨ ਗਗਨਾ ਹੁਕਮੁ ਅਪਾਰਾ ॥

ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ

ਸੁੰਨ ਸਮਾਧਿ ਲਗਾਇਦਾ॥ ੧॥

(ਪੜ੍ਹੋ ਸਾਰਾ ਸ਼ਬਦ ਪੰਨਾ ੧੦੩੫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ)

ਛੱਤੀ ਜੁਗ ਦੀ ਸੁੰਨ ਸਮਾਧੀ ਉਪਰੰਤ ਪਿਛੇ ਮਹਾਂ ਪਰਲੈ ਦੇ ਬੀਤ ਚੁਕੇ ਜੀਵਾਂ ਦੇ ਕੀਤੇ ਹੋਏ ਕਰਮ ਉਦ - ਬੁਦ ਹੁੰਦੇ (ਜਾਗ ਉਠਦੇ) ਹਨ। ਅਤੇ ਉਹ ਈਸ਼੍ਵਰ ਮਾਇਆ ਪਤੀ ਨੂੰ ਪ੍ਰੇਰਨਾ ਕਰਦੇ ਹਨ ਕਿ ਸਾਡੇ ਪਾਪ ਪੁੰਨ ਦੇ ਲੇਖੇ ਨੂੰ ਭੁਗਤਾਉਣ ਵਾਸਤੇ ਸ੍ਰਿਸ਼ਟੀ ਦੀ ਰਚਨਾ ਕਰੋ। ਕਰਮਾਂ ਦੀ ਇਹ ਪ੍ਰੇਰਨਾ ਪ੍ਰਮਾਤਮਾ ਦਾ ਫੁਰਨਾ "ਏਕੋ ਹੂੰ ਬਹੁ ਸਯਾਮ" ਦੇ ਰੂਪ ਵਿਚ ਪ੍ਰਗਟ ਹੁੰਦਾ ਹੈ। ਇਸ ਇਕ ਫੁਰਨੇ ਰੂਪ ਆਵਾਜ਼ ਦੇ ਨਾਲ ਹੀ ਸ੍ਰਿਸ਼ਟੀ ਦੇ ਜੀਵਾਂ ਦੀਆਂ ਚਹੁੰ ਖਾਣੀਆਂ ਦੇ ਵਹਿਣ ਵਹਿ ਤੁਰਦੇ ਹਨ, ਜੋ ਫਿਰ ਚਾਰੇ ਜੁਗਾਂ ਪ੍ਰਯੰਤ ਚਲਦੇ ਰਹਿੰਦੇ ਹਨ।



ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ॥

(ਸੋਰਠਿ ਮ: ੧, ਪੰਨਾ ੬੩੫)

ਇਹ ਜਗਤ ਪਾਪਾਂ ਤੇ ਪੁੰਨਾਂ ਨੇ ਪੈਦਾ ਕੀਤਾ ਹੈ, (ਜੀਵਾਂ ਨੂੰ ਉਹਨਾਂ ਦੇ ਪਾਪ ਤੇ ਪੁੰਨ ਕਰਮ ਭੁਗਤਾਉਣ ਵਾਸਤੇ ਪ੍ਰਮਾਤਮਾ ਨੇ ਜਗਤ ਰਚਨਾ ਕੀਤੀ) ਪਰੰਤੂ ਨਾਮ ਨੂੰ ਵਿਸਾਰ ਕੇ (ਜਦੋਂ ਜੀਵ ਪ੍ਰਮਾਤਮਾ ਨੂੰ ਭੁਲ ਕੇ) ਹੋਰ ਵਿਕਾਰਾਂ ਵਿਚ ਲੱਗ ਜਾਂਦੇ ਹਨ ਤਾਂ ਨਾਮ ਦੀ ਸ਼ਕਤੀ ਦੇ ਅਭਾਵ ਹੋ ਜਾਣ ਕਰਕੇ ਇਹ ਜਗਤ (ਮਹਾਂ ਪਰਲੋ ਦੁਆਰਾ) ਨਾਸ ਹੋ ਜਾਂਦਾ ਹੈ।

**੧. ਜਬ ਹੋਵਤ ਪ੍ਰਭ ਕੇਵਲ ਧਨੀ॥**

**੨. ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ॥**

**੩. ਜਬ ਏਕਹਿ ਹਰਿ ਅਗਮ ਅਪਾਰ॥**

**੪. ਤਬ ਨਰਕ ਸੁਰਗ ਕਹੁ ਕਉਨ ਅਉਤਾਰ॥**

# ੫. ਜਬ ਨਿਰਗੁਨ ਪ੍ਰਭ ਸਹਜ ਸੁਭਾਇ॥
# ੬. ਤਬ ਸਿਵ ਸਕਤਿ ਕਹਹੁ ਕਿਤੁ ਠਾਇ॥
# ੭. ਜਬ ਆਪਹਿ ਆਪਿ ਅਪਨੀ ਜੋਤਿ ਧਰੈ॥
# ੮. ਤਬ ਕਵਨ ਨਿਡਰੁ ਕਵਨ ਕਤ ਡਰੈ॥
# ੯. ਆਪਨ ਚਲਿਤ ਆਪਿ ਕਰਨੈਹਾਰ॥
# ੧੦. ਨਾਨਕ ਠਾਕੁਰ ਅਗਮ ਅਪਾਰ॥੨॥

ਪਦ ਅਰਥ - ਧਨੀ = ਮਾਲਕ। ਬੰਧ = ਬੰਧਨ। ਮੁਕਤਿ = ਛੁਟਕਾਰਾ (ਸੰਸਾਰ ਇੱਛਾਵਾਂ ਤੋਂ)। ਗਨੀ = ਗਿਣੀਏ, ਸਮਝੀਏ। ਏਕਹਿ = ਇਕੋ ਹੀ। ਅਗਮ = ਪਹੁੰਚ ਤੋਂ ਪਰੇ। ਅਉਤਾਰ = ਆਉਣ (ਪੈਣ) ਵਾਲਾ ਸੀ। ਸ਼ਿਵ ਸ਼ਕਤਿ = ਮਾਇਆ। ਕਿਤੁ = ਕਿਸ। ਠਾਇ = ਥਾਂ। ਕਤ = ਕਿਸ ਤੋਂ। ਚਲਿਤ = ਤਮਾਸ਼ਾ। ਠਾਕੁਰ = ਮਾਲਕ, ਪ੍ਰਭੂ।



ਤੁਕ ਅਰਥ -

੧. ਜਦੋਂ ਮਾਲਕ ਪ੍ਰਭੂ ਇਕੱਲਾ ਹੀ ਸੀ।

੨. ਤਦੋਂ ਬੰਧਨਾਂ ਵਿਚ ਕਿਸ ਨੂੰ ਅਤੇ ਬੰਧਨ ਰਹਿਤ ਕਿਸ ਨੂੰ ਗਿਣੀਏ, ਸਮਝੀਏ?

੩. ਜਦੋਂ ਅਗਮ ਤੇ ਅਪਾਰ ਪ੍ਰਭੂ ਇਕ ਆਪ ਹੀ ਸੀ।

੪. ਤਦੋਂ ਦਸੋ ਨਰਕਾਂ ਤੇ ਸੁਰਗਾਂ ਵਿਚ ਆਉਣ (ਪੈਣ) ਵਾਲਾ ਕੌਣ ਸੀ? (ਕੋਈ ਵੀ ਨਹੀਂ)।

੫. ਜਦੋਂ ਤ੍ਰਿੰਨ ਗੁਣ ਰਹਿਤ ਪ੍ਰਭੂ ਆਪ ਹੀ ਅਡੋਲ ਅਵਸਥਾ ਵਿਚ ਸੀ।

੬. ਤਦੋਂ ਉਸ ਦੀ ਮਾਇਆ ਕਿਥੇ ਸੀ?

੭. ਜਦੋਂ ਪ੍ਰਭੂ ਆਪ ਹੀ ਆਪਣੀ ਜੋਤ ਵਿਚ ਆਪ ਨੂੰ ਰੱਖਦਾ (ਪ੍ਰਕਾਸ਼ਦਾ) ਸੀ।

੮. ਤਦੋਂ ਕੌਣ ਡਰ ਰਹਿਤ ਸੀ ਤੇ ਕੌਣ ਕਿਸ ਤੋਂ ਡਰਦਾ ਸੀ ?

੯. ਆਪਣੇ ਤਮਾਸ਼ੇ (ਖੇਡਾਂ) ਉਹ ਆਪ ਹੀ ਕਰਨ ਵਾਲਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਮਾਲਕ, ਪ੍ਰਭੂ ਅਗਮ ਤੇ ਬੇਅੰਤ ਹੈ।

ਭਾਵ ਅਰਥ – ਜਦੋਂ ਪ੍ਰਮਾਤਮਾ ਧੁੰਧੂਕਾਰ ਦਾ ਪਸਾਰਾ ਕਰਕੇ ਤਾੜੀ ਲਾਈ ਬੈਠਾ ਸੀ ਤਦੋਂ ਉਹ ਇਕੱਲਾ ਆਪਣੇ ਆਪ ਵਿਚ ਆਪ ਹੀ ਸੀ। ਤਦੋਂ ਨਾ ਕੋਈ ਪਾਪੀ ਨਰਕਾਂ ਵਿਚ ਪੈਣ ਵਾਲਾ ਸੀ ਤੇ ਨਾ ਕੋਈ ਪੁੰਨੀ ਸੁਰਗਾਂ ਵਿਚ ਪੈਣ ਵਾਲਾ ਸੀ। ਨਾ ਕੋਈ ਡਰਣ ਵਾਲਾ ਤੇ ਨਾ ਕੋਈ ਡਰਾਉਣ ਵਾਲਾ ਸੀ। ਨਾ ਕੋਈ ਮਾਇਆ ਦੇ ਬੰਧਨਾਂ ਵਿਚ ਬੱਝਣ ਵਾਲਾ ਸੀ ਅਤੇ ਨਾ ਕੋਈ ਮਾਇਆ ਵਿਚ ਬੰਨ੍ਹਣ ਵਾਲਾ ਸੀ। ਇਸ ਅਵਸਥਾ ਨੂੰ ਜਾਨਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੦੨੬ ਤੋਂ ਹੇਠ ਲਿਖਿਆ ਸਾਰਾ ਸ਼ਬਦ ਪੜ੍ਹਕੇ ਅਨੰਦ ਲਵੋ।



ਮਾਰੂ ਮਹਲਾ ੧॥ ਕੇਤੇ ਜੁਗ ਵਰਤੇ ਗੁਬਾਰੈ॥
ਤਾੜੀ ਲਾਈ ਅਪਰ ਅਪਾਰੈ॥
ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ॥ ੧॥

**੧. ਅਬਿਨਾਸੀ ਸੁਖ ਆਪਨ ਆਸਨ॥**
**੨. ਤਹ ਜਨਮ ਮਰਨ ਕਹੁ ਕਹਾ ਬਿਨਾਸਨ॥**
**੩. ਜਬ ਪੂਰਨ ਕਰਤਾ ਪ੍ਰਭੁ ਸੋਇ॥**
**੪. ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ॥**

੫. ਜਬ ਅਬਿਗਤ ਅਗੋਚਰ ਪ੍ਰਭ ਏਕਾ॥
੬. ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ॥
੭. ਜਬ ਨਾਥ ਨਿਰੰਜਨ ਅਗੋਚਰ ਅਗਾਧੇ॥
੮. ਤਬ ਕਉਨ ਛੁਟੇ ਕਉਨ ਬੰਧਨ ਬਾਧੇ॥
੯. ਆਪਨ ਆਪ ਆਪ ਹੀ ਅਚਰਜਾ॥
੧੦. ਨਾਨਕ ਆਪਨ ਰੂਪ ਆਪ ਹੀ ਉਪਰਜਾ॥ ੩॥

ਪਦ ਅਰਥ - ਆਸਨ = ਸਰੂਪ। ਬਿਨਾਸਨ = ਨਾਸ ਕਰਦੇ ਹਨ। ਅਬਿਗਤ = ਜੋ, ਜਾਣਿਆ ਨਾ ਜਾ ਸਕੇ। ਅਗੋਚਰ = ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਅਗਾਧੇ = ਅਥਾਹ, ਥਾਹ ਰਹਿਤ। ਅਚਰਜਾ = ਅਚਰਜ ਰੂਪ ਪ੍ਰਮਾਤਮਾ। ਉਪਰਜਾ = ਉਤਪਤ ਕੀਤਾ ਹੈ।

ਤੁਕ ਅਰਥ -

੧. ਜਦੋਂ ਨਾਸ ਰਹਿਤ ਪ੍ਰਭੂ ਆਪਣੇ-ਸੁਖ ਆਸਨ (ਸਰੂਪ) ਵਿਚ ਟਿਕਿਆ ਹੋਇਆ ਸੀ।

੨. ਤਦੋਂ ਦਸੋ, ਜੰਮਣਾ ਮਰਣਾ ਤੇ ਨਾਸ਼ ਹੋਣਾ ਕਿਸ ਦਾ ਸੀ ? (ਅਰਥਾਤ ਨਾ ਕੋਈ ਜੰਮਦਾ ਸੀ ਤੇ ਨਾ ਕੋਈ ਮਰਦਾ ਸੀ।)

੩. ਜਦੋਂ ਕਰਨਹਾਰ ਪੂਰਨ ਰੂਪ ਪ੍ਰਭੂ ਆਪ ਹੀ ਸੀ।

੪. ਤਦੋਂ ਦਸੋ ਜਮਾਂ ਦਾ ਡਰ ਕਿਸ ਨੂੰ ਹੁੰਦਾ ਸੀ?

੫. ਜਦੋਂ ਦ੍ਰਿਸ਼ਟ ਰਹਿਤ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਇਕ ਪ੍ਰਭੂ ਆਪ ਹੀ ਸੀ।

੬. ਤਦੋਂ ਚਿਤ੍ਰ ਤੇ ਗੁਪਤ (ਧਰਮ ਰਾਜ/ਦੇ ਮੁਨਸ਼ੀ) ਕਿਸ ਨੂੰ ਲੇਖਾ ਪੁਛਦੇ ਸਨ?

੭. ਜਦੋਂ ਮਾਲਕ, ਮਾਇਆ ਰਹਿਤ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਅਥਾਹ ਰੂਪ ਆਪ ਹੀ ਸੀ।

੮. ਤਦੋਂ ਕੌਣ ਬੰਧਨ ਰਹਿਤ ਸੀ ਤੇ ਕੌਣ ਮਾਇਆ ਦੇ ਬੰਧਨਾਂ ਵਿਚ ਬੱਝਾ ਹੋਇਆ ਸੀ?

੯. ਉਹ ਵਿਸਮਾਦ ਰੂਪ ਪ੍ਰਭੂ ਆਪ ਹੀ ਆਪ ਸੀ।

੧੦. ਆਪਣਾ ਸਰੂਪ ਉਸ ਨੇ ਆਪ ਹੀ ਪ੍ਰਕਾਸ਼ ਕੀਤਾ। ਗੁਰੂ ਜੀ ਕਥਨ ਕਰਦੇ ਹਨ।

ਭਾਵ ਅਰਥ - ਜਦੋਂ ਪ੍ਰਭੂ ਧੁੰਧੂਕਾਰ ਸਮੇਂ ਆਪਣੇ ਸਰੂਪ ਵਿਚ ਆਪ ਹੀ ਟਿਕਿਆ ਹੋਇਆ ਸੀ ਤਦੋਂ ਨਾ ਕੋਈ ਜੰਮਦਾ ਸੀ ਨਾ ਕੋਈ ਮਰਦਾ ਸੀ ਅਤੇ ਨਾ ਕੋਈ ਸ਼ੈ ਨਾਸ਼ ਹੁੰਦੀ ਸੀ। ਨਾ ਕਿਸੇ ਦਾ ਲੇਖਾ ਚਿਤ੍ਰ ਗੁਪਤ ਲਿਖਦੇ ਸਨ ਤੇ ਨਾ ਕਿਸੇ ਨੂੰ ਜਮਾਂ ਦਾ ਕੋਈ ਡਰ ਸੀ। ਉਸ ਸਮੇਂ ਮਾਇਆ ਤੋਂ ਰਹਿਤ ਮਨ ਬਾਣੀ ਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਬੇਅੰਤ ਵਾਹਿਗੁਰੂ ਆਪ ਹੀ ਆਪ ਸੀ। ਫਿਰ ਉਸ ਨੇ ਆਪਣੇ ਆਪ ਤੋਂ ਹੀ ਆਪਣਾ ਆਪ ਪ੍ਰਗਟ ਕੀਤਾ। ਉਹ "ਅਜੂਨੀ ਸੈ ਭੰ" ਹੈ ਅਰਥਾਤ ਉਹ ਜੰਮਣ ਮਰਨ ਤੋਂ ਰਹਿਤ ਸ੍ਵੈ ਪ੍ਰਕਾਸ਼ ਹੈ।



**੧. ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥**
**੨. ਤਹ ਬਿਨੁ ਮੈਲੁ ਕਹਹੁ ਕਿਆ ਧੋਤਾ ॥**
**੩. ਜਹ ਨਿਰੰਜਨ ਨਿਰੰਕਾਰ ਨਿਰਬਾਨ ॥**
**੪. ਤਹ ਕਉਨ ਕਉ ਮਾਨ ਕਉਨ ਅਭਿਮਾਨ ॥**
**੫. ਜਹ ਸਰੂਪ ਕੇਵਲ ਜਗਦੀਸ ॥**
**੬. ਤਹ ਛਲ ਛਿਦ੍ਰ ਲਗਤ ਕਹੁ ਕੀਸ ॥**

**੭. ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ॥**
**੮. ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ॥**
**੯. ਕਰਨ ਕਰਾਵਨ ਕਰਨੈਹਾਰੁ॥**
**੧੦. ਨਾਨਕ ਕਰਤੇ ਕਾ ਨਾਹਿ ਸੁਮਾਰੁ॥੪॥**

ਪਦ ਅਰਥ - ਪੁਰਖ ਪਤਿ = ਜੀਵਾਂ ਦਾ ਪਤੀ, ਮਾਲਕ। ਨਿਰਬਾਨ = ਮੁਕਤ ਰੂਪੀ। ਅਭਿਮਾਨ = ਅਪਮਾਨ। ਜਗਦੀਸ = ਜਗਤ ਦੇ ਈਸ਼ਵਰ। ਕੀਸ = ਕਿਸ ਨੂੰ । ਸੁਮਾਰੁ = ਗਿਣਤੀ।

ਤੁਕ ਅਰਥ -

੧. ਜਿਥੇ ਜੀਵਾਂ ਦਾ ਮਾਲਕ ਪਵਿੱਤ੍ਰ ਪੁਰੱਖ ਆਪ ਹੀ ਸੀ।

੨. ਉਥੇ ਦਸੋ ਮੈਲ ਤੋਂ ਬਿਨਾਂ ਕੋਈ ਕੀ ਧੋਂਦਾ ਸੀ? ਭਾਵ ਹੈ ਕਿ ਉਥੇ ਮਾਇਆ ਦੀ ਤਿੰਨ ਗੁਣੀ ਮੈਲ ਤਾਂ ਹੈ ਹੀ ਨਹੀਂ ਸੀ, ਫਿਰ ਉਸ ਨੂੰ ਦੂਰ ਕਰਨ ਵਾਸਤੇ ਜਪ ਤਪ ਤੇ ਸਿਮਰਨ ਕਿਸ ਨੇ ਕਿਸ ਵਾਸਤੇ ਕਰਨਾ ਸੀ?

੩. ਜਿਥੇ ਮਾਇਆ ਰਹਿਤ, ਸਰੂਪ ਰਹਿਤ ਅਤੇ ਮੁਕਤ ਰੂਪ ਆਪ ਹੀ ਪ੍ਰਭੂ ਸੀ।

੪. ਉਥੇ ਕਿਸ ਨੂੰ ਵਡਿਆਈ ਤੇ ਕਿਸ ਦਾ ਅਪਮਾਨ ਹੁੰਦਾ ਸੀ ?

੫. ਜਿਥੇ ਕੇਵਲ ਜਗਤ ਦੇ ਈਸ਼ਵਰ ਦਾ ਆਪਣਾ ਹੀ ਸਰੂਪ ਸੀ।

੬. ਉਥੇ ਦਸੋ ਧੋਖਾ ਤੇ ਦੂਸ਼ਨ ਕਿਸ ਨੂੰ ਲੱਗਦਾ ਸੀ?

੭. ਜਿਥੇ ਜੋਤੀ ਸਰੂਪ ਪ੍ਰਭੂ ਆਪਣੀ ਜੋਤੀ ਵਿਚ ਸਮਾ ਰਿਹਾ ਸੀ।

੮. ਉਥੇ ਕਿਸ ਨੂੰ ਭੁੱਖ ਲੱਗਦੀ ਸੀ ਤੇ ਕੌਣ ਤ੍ਰਿਪਤ ਕਰਨ ਵਾਲਾ ਸੀ।

੯. ਆਪ ਕਰਨ ਵਾਲਾ ਤੇ ਦੂਜਿਆਂ ਤੋਂ ਕਰਾਉਣ ਵਾਲਾ ਉਹੀ

ਕਰਨਹਾਰ (ਕਰਤਾ) ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਉਸ ਕਰਤਾਰ ਦਾ ਅੰਤ ਨਹੀਂ ਪੈ ਸਕਦਾ, ਉਹ ਬੇਅੰਤ ਹੈ।

ਭਾਵ ਅਰਥ - ਸ੍ਰਿਸ਼ਟੀ ਸਾਜਨਾ ਤੋਂ ਪਹਿਲਾਂ ਉਹ ਸ਼ੁਧ ਸਰੂਪ ਪ੍ਰਮਾਤਮਾ ਆਪ ਹੀ ਆਪ ਸੀ। ਉਸ ਨੂੰ ਮਾਇਆ ਦੀ ਮੈਲ ਨਹੀਂ ਸੀ ਅਤੇ ਨਾ ਕੋਈ ਜਪ ਤਪ ਕਰਕੇ ਉਸ ਮਾਇਆ ਦੀ ਮੈਲ ਨੂੰ ਦੂਰ ਕਰਨ ਵਾਲਾ ਹੀ ਸੀ। ਉਸ ਸਮੇਂ ਉਸ ਇਕ ਤੋਂ ਬਿਨਾਂ ਹੋਰ ਕੋਈ ਸ਼ੋਭਾ ਕਰਨ ਵਾਲਾ ਅਤੇ ਨਾ ਨਿਰਾਦਰੀ ਕਰਨ ਵਾਲਾ ਸੀ। ਨਾ ਕੋਈ ਧੋਖਾ ਕਰਨ ਵਾਲਾ ਤੇ ਨਾ ਕੋਈ ਉਸ ਨੂੰ ਦੋਸ਼ੀ ਆਖਣ ਵਾਲਾ ਸੀ। ਨਾ ਕੋਈ ਭੁੱਖ ਲੱਗਣ ਵਾਲਾ ਅਤੇ ਨਾ ਕੋਈ ਉਸ ਨੂੰ ਰਜਾਉਣ ਵਾਲਾ ਸੀ। ਉਹ ਪ੍ਰਭੂ ਸਭ ਕੁਛ ਕਰਨ ਕਰਾਉਣ ਵਾਲਾ ਆਪ ਹੀ ਸੀ। ਉਸ ਦਾ ਅੰਤ ਨਹੀਂ ਪੈ ਸਕਦਾ। ਯਥਾ:-



ਨਾਲਿ ਕੁਟੰਬੁ ਸਾਥਿ ਵਰਦਾਤਾ
ਬ੍ਰਹਮਾ ਭਾਲਣ ਸ੍ਰਿਸਟਿ ਗਇਆ॥
ਆਗੈ ਅੰਤੁ ਨ ਪਾਇਓ ਤਾ ਕਾ
ਕੰਸੁ ਛੇਦਿ ਕਿਆ ਵਡਾ ਭਇਆ॥ ੩॥ (ਪੰਨਾ ੩੫੦)

ਜੈਸਾ ਕਿ ਬ੍ਰਹਮਾ ਦੇ ਅੰਤ ਲੈਣ ਦੀ ਸਾਖੀ ਪੁਰਾਣਾਂ ਵਿਚ ਲਿਖੀ ਹੈ

ਵਿਸ਼ਨੂੰ ਭਗਵਾਨ ਜੋ ਸ਼ੇਸ਼ਨਾਗ ਦੀ ਸੇਜਾ ਉਤੇ ਸਮੁੰਦ੍ਰ ਵਿਚ ਸੈਨ ਕਰ ਰਹੇ ਸਨ, ਉਨ੍ਹਾਂ ਦੀ ਨਾਭੀ (ਧੁੰਨੀ) ਵਿਚੋਂ ਕੌਲ ਫੁੱਲ ਨਿਕਲ ਕੇ ਪਾਣੀ ਦੇ ਉਤੇ ਆ ਗਿਆ। ਉਸ ਕੌਲ ਫੁੱਲ ਵਿਚੋਂ ਬ੍ਰਹਮਾ ਦੀ ਉਤਪਤੀ ਹੋਈ। ਬ੍ਰਹਮਾ ਆਪਣੇ ਆਪ ਨੂੰ ਜਲ ਹੀ ਜਲ ਉਤੇ ਇਕੱਲਾ ਵੇਖ ਕੇ ਆਪਣੇ ਉਤਪਤੀ ਦਾਤਾ ਦੀ ਭਾਲ ਕਰਨ ਲੱਗਾ। ਜਦ ਉਸ ਦੀ ਸੋਚ ਵਿਚ ਕੋਈ ਗੱਲ ਨਾ ਆਈ ਤਾਂ ਉਸ ਨੂੰ ਅਕਾਸ਼ ਬਾਣੀ ਹੋਈ ਕਿ "ਹੇ

ਬ੍ਰਹਮਾ! ਤੇਰੀ ਉਤਪਤੀ ਇਸ ਫੁੱਲ ਵਿਚੋਂ ਹੋਈ ਹੈ, ਜਿਸ ਦੇ ਉਤੇ ਤੂੰ ਬੈਠਾ ਹੈਂ!'' ਪ੍ਰੇਰਕ ਪ੍ਰਭੂ ਦੀ ਅਕਾਸ਼ ਬਾਣੀ ਸੁਣ ਕੇ ਬ੍ਰਹਮਾ ਨੇ ਕੌਲ ਫੁੱਲ ਨੂੰ ਵੇਖ ਕੇ ਉਸ ਨੂੰ ਹੇਚ ਜਾਣਿਆ ਕਿ ਇਹ ਸੂਖਮ ਜਿਹਾ ਕਮਲ ਫੁੱਲ, ਮੇਰਾ ਇਤਨੇ ਭਾਰੀ ਅਸਥੂਲ ਸਰੀਰ ਵਾਲੇ ਦਾ ਜਨਮ ਦਾਤਾ ਕਿਸ ਤਰ੍ਹਾਂ ਹੋ ਸਕਦਾ ਹੈ? ਇਸ ਵੀਚਾਰ ਦੇ ਨਾਲ ਹੀ ਬ੍ਰਹਮਾ ਨੂੰ ਕ੍ਰੋਧ ਆ ਗਿਆ ਤੇ ਉਸ ਨੇ ਉਸ ਫੂਲ ਨੂੰ ਨੇਸਤੋ ਨਾਬੂਦ ਕਰਨ (ਖੁਰਾ ਖੋਜ ਮਿਟਾਉਣ) ਵਾਸਤੇ ਜ਼ੋਰ ਦੀ ਲੱਤ ਮਾਰੀ। ਫੁੱਲ ਨੂੰ ਲੱਤ ਮਾਰਨ ਦੇ ਨਾਲ ਹੀ ਬ੍ਰਹਮਾ ਜਿਉਂ ਉਸ ਫੁੱਲ ਦੀ ਨਾਲੀ ਵਿਚ ਡਿੱਗਾ ਉਹ ਅਠਾਰਾਂ ਜੁਗ ਹੇਠਾਂ ਹੀ ਮੂਧਾ ਸਿਧਾ ਹੁੰਦਾ, ਖੂਹ ਵਿਚ ਡਿਗੇ ਰੋੜ ਵਾਂਗੂੰ ਤੁਰਿਆ ਗਿਆ। ਜਦ ਇਤਨੇ ਲੰਮੇ ਸਮੇਂ ਵਿਚ ਵੀ ਉਸ ਨੂੰ ਉਸ ਨਾਲੀ ਦਾ ਅੰਤ ਨਾ ਆਇਆ ਤਾਂ ਫਿਰ ਉਸ ਨੇ ਆਪਣੀ ਭੁਲ ਦਾ ਪਛੋਤਾਵਾ ਕਰਕੇ ਪ੍ਰਾਰਥਨਾ ਕੀਤੀ – ਹੇ ਮੇਰੀ ਅਕਾਸ਼ਬਾਣੀ ਦੇ ਪ੍ਰੇਰਕ! ਮੈਨੂੰ ਇਸ ਤੋਂ ਬਾਹਰ ਕਢੋ। ਮੈਂ ਭੁਲ ਕਰਕੇ ਤੇਰੇ ਬਚਨ ਤੇ ਭਰੋਸਾ ਨਹੀਂ ਸੀ ਕੀਤਾ, ਹੁਣ ਮੈਨੂੰ ਬਾਹਰ ਕੱਢ ਮੈਂ ਤੇਰਾ ਅੰਤ ਨਹੀਂ ਪਾ ਸਕਦਾ। ਬਸ ਆਪਣੀ ਭੁੱਲ ਮੰਨ ਕੇ ਬੇਨਤੀ ਕਰਨ ਨਾਲ ਬ੍ਰਹਮਾ ਉਪਰ ਨੂੰ ਆਉਣ ਲੱਗ ਪਿਆ ਤੇ ਅਠਾਰਾਂ ਜੁਗ ਉਪਰ ਆਉਂਦਿਆਂ ਨੂੰ ਹੀ ਲੱਗ ਗਏ। ਇਸ ਤਰ੍ਹਾਂ ਛੱਤੀ ਜੁਗ ਬ੍ਰਹਮਾ ਕਮਲ ਦੀ ਨਾਲੀ ਵਿਚ ਹੀ ਭੌਂਦਾ ਰਿਹਾ, ਜਿਸ ਕਰਕੇ ਉਤਨਾ ਚਿਰ ਬਾਹਰ ਧੁੰਧੂਕਾਰ ਹੀ ਵਰਤਿਆ ਰਿਹਾ। ਨਾਲੀ ਵਿਚੋਂ ਬਾਹਰ ਆਣ ਕੇ ਬ੍ਰਹਮਾ ਨੇ ਉਸ ਪ੍ਰਭੂ ਦੀ ਬੇਅੰਤਤਾ ਦੇ ਗੁਣ ਗਾਏ ਜਿਸ ਤੋਂ ਵੇਦਾਂ ਦੀ ਰਚਨਾ ਮੰਨੀ ਜਾਂਦੀ ਹੈ।

**੧. ਜਬ ਅਪਨੀ ਸੋਭਾ ਆਪਨ ਸੰਗਿ ਬਨਾਈ ॥**

**੨. ਤਬ ਕਵਨ ਮਾਇ ਬਾਪ ਮਿਤ੍ਰੁ ਸੁਤ ਭਾਈ ॥**

**੩. ਜਹ ਸਰਬ ਕਲਾ ਆਪਹਿ ਪਰਬੀਨ ॥**

੪. ਤਹ ਬੇਦ ਕਤੇਬ ਕਹਾ ਕੋਊ ਚੀਨ॥
੫. ਜਬ ਆਪਨ ਆਪੁ ਆਪਿ ਉਰਿ ਧਾਰੈ॥
੬. ਤਉ ਸਗਨ ਅਪਸਗਨ ਕਹਾ ਬੀਚਾਰੈ॥
੭. ਜਹ ਆਪਨ ਊਚ ਆਪਨ ਆਪਿ ਨੇਰਾ॥
੮. ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ॥
੯. ਬਿਸਮਨ ਬਿਸਮ ਰਹੇ ਬਿਸਮਾਦ॥
੧੦. ਨਾਨਕ ਅਪਨੀ ਗਤਿ ਜਾਨਹੁ ਆਪਿ॥੫॥

ਪਦ ਅਰਥ – ਸੰਗਿ = ਨਾਲ। ਸੁਤ = ਪੁਤ੍ਰ। ਕਲਾ = ਸ਼ਕਤੀਆਂ ਵਾਲੇ। ਪਰਬੀਨ = ਚਤੁਰ। ਚੀਨ = ਜਾਣਦਾ। ਉਰਿ ਧਾਰੈ = ਹਿਰਦੇ ਵਿਚ ਟਿਕਾਉਂਦਾ ਹੈ। ਠਾਕੁਰੁ = ਮਾਲਕ। ਚੇਰਾ = ਦਾਸ। ਬਿਸਮਨ ਬਿਸਮ = ਅਸਚਰਜ ਤੋਂ ਅਸਚਰਜ।

ਤੁਕ ਅਰਥ -

੧. ਜਦੋਂ ਉਸ ਨੇ ਆਪਣੀ ਸ਼ੋਭਾ ਆਪਣੇ ਨਾਲ ਹੀ ਬਣਾਈ ਹੋਈ ਸੀ। ਅਰਥਾਤ ਜਦ ਉਹ ਆਪ ਹੀ ਆਪ ਸੀ।
੨. ਤਦੋਂ ਕਿਹੜਾ (ਕਿਸੇ ਦਾ) ਮਾਂ ਬਾਪ, ਮਿੱਤਰ ਪੁੱਤ੍ਰ ਤੇ ਭਾਈ ਸੀ?
੩. ਜਦੋਂ ਪ੍ਰਮਾਤਮਾ ਆਪ ਹੀ ਸਾਰੀਆਂ ਸ਼ਕਤੀਆਂ ਦਾ ਜਾਨਣਹਾਰ ਸੀ।
੪. ਤਦੋਂ ਬੇਦਾਂ ਤੇ ਕਤੇਬਾਂ ਨੂੰ ਕਿਥੇ ਕੋਈ ਜਾਣਦਾ ਸੀ?
੫. ਜਦੋਂ ਉਹ ਆਪਣੇ ਆਪ ਹੀ ਆਪੇ ਵਿਚ ਟਿਕਿਆ ਹੋਇਆ ਸੀ।
੬. ਤਦੋਂ ਸ਼ਗਨ ਤੇ ਅਪ ਸ਼ਗਨ ਕੌਣ ਸੋਚਦਾ ਸੀ?
੭. ਜਦੋਂ ਆਪ ਹੀ ਉੱਚਾ ਤੇ ਆਪਣੇ ਆਪ ਹੀ ਨੇੜੇ ਸੀ।

੮. ਤਦੋਂ ਕੌਣ ਮਾਲਕ ਤੇ ਕੌਣ ਸੇਵਕ ਕਹਾਉਂਦਾ ਸੀ?

੯. ਜੀਵ ਅਸਚਰਜ ਤੋਂ ਅਸਚਰਜ ਹੋ ਕੇ ਹੈਰਾਨ ਹੋ ਰਹੇ ਹਨ।

੧੦. ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ਜੀ! ਤੁਸੀਂ ਆਪਣੀ ਗਤੀ ਨੂੰ ਆਪ ਹੀ ਜਾਣਦੇ ਹੋ।

ਭਾਵ ਅਰਥ - ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਨਾ ਕੋਈ ਪੰਡਿਤ ਸੀ ਅਤੇ ਨਾ ਕੋਈ ਗਿਆਨੀ ਧਿਆਨੀ ਅਤੇ ਨਾ ਕੋਈ ਸ਼ਗਨ ਅਪਸ਼ਗਨ ਵੀਚਾਰਨ ਵਾਲਾ ਸੀ। ਨਾ ਕੋਈ ਕਿਸੇ ਦਾ ਸਾਕ ਸਬੰਧੀ ਸੀ ਅਤੇ ਨਾ ਕੋਈ ਕਿਸੇ ਦਾ ਵੈਰੀ ਤੇ ਮਿੱਤਰ ਸੀ। ਨਾ ਕੋਈ ਠਾਕੁਰ ਸੀ ਅਤੇ ਨਾ ਕੋਈ ਉਸ ਦਾ ਪੁਜਾਰੀ ਸੀ। ਤਦੋਂ ਕੇਵਲ ਪ੍ਰਮਾਤਮਾ ਆਪ ਹੀ ਆਪਣੇ ਆਪ ਵਿਚ ਸੋਭ ਰਿਹਾ ਸੀ। ਪ੍ਰਭੂ ਦੀ ਰਚਨਾ ਨੂੰ ਵੇਖ ਕੇ ਹੈਰਾਨੀ ਹੁੰਦੀ ਹੈ। ਉਸ ਦੀ ਉਹੋ ਹੀ ਜਾਣੇ।

ਅੰਤਰਾ - ਨਾਨਕ ਅਪਨੀ ਗਤਿ ਜਾਨਹੁ ਆਪਿ॥



ਜੈਸਾ ਕਿ - ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਅਸਚਰਜ ਕੌਤਕ ਨੂੰ ਆਪ ਹੀ ਜਾਣਦੇ ਸਨ। ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦੀਵਾਨ ਵਿਚ ਬਹੁਤ ਸਾਰੀਆਂ ਸਿੱਖ ਸੰਗਤਾਂ ਸੱਜ ਰਹੀਆਂ ਸਨ। ਆਪ ਜੀ ਨੇ ਭਾਈ ਬੁੱਢਾ ਜੀ ਨੂੰ ਫੁਰਮਾਇਆ ਕਿ ਭਾਈ ਜੀ! ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਦੀ ਪਰੱਖ ਕੀਤੀ ਸੀ ਤੁਸੀਂ ਉਸ ਵੇਲੇ ਉਹਨਾਂ ਦੇ ਨਾਲ ਸੀ, ਕਿਰਪਾ ਕਰਕੇ ਸੰਗਤਾਂ ਨੂੰ ਉਹ ਪ੍ਰਸੰਗ ਸੁਣਾਓ ਜਿਸ ਨੂੰ ਸੁਣ ਕੇ ਇਹਨਾਂ ਨੂੰ ਸਿੱਖੀ ਦੀ ਘਾਲਣਾ ਦਾ ਪਤਾ ਲੱਗ ਜਾਵੇ ਅਤੇ ਥੋੜੀ ਥੋੜੀ ਸੇਵਾ ਕਰਕੇ ਜੋ ਸਿੱਖ ਮਨ ਵਿਚ ਹੰਕਾਰ ਕਰਦੇ ਹਨ ਉਹਨਾਂ ਦਾ ਹੰਕਾਰ ਦੂਰ ਹੋ ਜਾਵੇ।

ਆਪ ਜੀ ਦਾ ਹੁਕਮ ਸੁਣ ਕੇ ਭਾਈ ਬੁੱਢਾ ਜੀ ਨੇ ਇਸ ਤਰ੍ਹਾਂ ਸੁਣਾਇਆ ਕਿ - ਮਹਾਰਾਜ ਜੀ! ਸਤਿਗੁਰੂ ਜੀ ਨੇ ਉਸ ਵੇਲੇ ਅਸਚਰਜ

ਕੌਤਕ ਵਰਤਾਇਆ । ਪਹਿਲਾਂ ਕਿਕਰਾਂ ਤੋਂ ਮਠਿਆਈ ਝਾੜੀ। ਫਿਰ ਆਪਣੇ ਗਲ ਪਾਟੇ ਪੁਰਾਣੇ ਤੇ ਮੈਲੇ ਕੁਚੈਲੇ ਕਪੜੇ ਪਾ ਲਏ। ਸਿਰ ਤੇ ਮੰਜੇ ਦਾ ਪੁਰਾਣਾ ਵਾਣ ਲਪੇਟ ਲਿਆ, ਗਲ ਵਿਚ ਹੱਡਾਂ ਦੀ ਮਾਲਾ ਪਹਿਣ ਲਈ। ਲੱਕ ਨਾਲ ਇਕ ਖੱਬੜ ਦਾ ਮੋਟਾ ਰੱਸਾ ਬੰਨ੍ਹ ਕੇ ਉਸ ਵਿਚ ਇਕ ਛੁਰਾ ਟੰਗ ਲਿਆ, ਪਿਛੇ ਪੰਜ ਸਤ ਕੁਤੇ ਤੇ ਕੁਤੀਆਂ ਨੂੰ ਰੱਸਾ ਪਾ ਕੇ ਫੜ ਲਿਆ ਅਤੇ ਰਾਵੀ ਦੇ ਕੰਢੇ ਕੰਢੇ ਜੰਗਲ ਨੂੰ ਤੁਰ ਪਏ। ਇਹ ਅਸਚਰਜ ਸਾਂਗ ਵੇਖ ਕੇ ਬਹੁਤ ਸਾਰੇ ਇਸਤਰੀ ਪੁਰਸ਼ ਵੀ ਮਗਰ ਲੱਗ ਗਏ। ਕੁਝ ਦੂਰ ਜਾ ਕੇ ਪਹਿਲਾਂ ਮਹਾਰਾਜ ਜੀ ਨੇ ਰਾਹ ਵਿਚ ਪੈਸਿਆਂ ਦੇ ਢੇਰ ਫੇਰ ਕੁਛ ਅੱਗੇ ਜਾ ਕੇ ਰੁਪਿਆਂ ਦੇ ਅਤੇ ਹੋਰ ਅੱਗੇ ਜਾ ਕੇ ਮੋਹਰਾਂ ਦੇ ਢੇਰ ਵਿਖਾਏ। ਮਹਾਰਾਜ ਜੀ ਦੇ ਪਿਛੇ ਜਾਣ ਵਾਲਿਆਂ ਵਿਚੋਂ ਕਈ ਪੈਸੇ ਲੈ ਕੇ ਵਾਪਸ ਮੁੜ ਗਏ। ਕਈ ਰੁਪਏ ਅਤੇ ਬਾਕੀ ਦੇ ਮੋਹਰਾਂ ਲੈ ਕੇ ਘਰ ਨੂੰ ਵਾਪਸ ਮੁੜ ਗਏ।



ਭਾਈ ਬੁੱਢਾ ਜੀ ਕਹਿਣ ਲੱਗੇ, ਮਹਾਰਾਜ ਜੀ! ਅਸੀਂ ਪਿਛੇ ਚਾਰ ਜਣੇ - ਮੈਂ, ਭਗੀਰਥ, ਸਾਧਾਰਨ ਅਤੇ ਲਹਿਣਾ ਜੀ ਸਤਿਗੁਰੂ ਜੀ ਨਾਲ ਰਹਿ ਗਏ। ਕੁਛ ਹੋਰ ਦੂਰ ਜੰਗਲ ਵਿਚ ਜਾ ਕੇ ਸਾਨੂੰ ਚੌਹਾਂ ਨੂੰ ਕੜਕ ਕੇ ਕਹਿਣ ਲੱਗੇ, ਓਦੇ ਤੁਸੀਂ ਵਾਪਸ ਕਿਉਂ ਨਹੀ ਜਾਂਦੇ? ਅਸਾਂ ਹੱਥ ਜੋੜ ਕੇ ਬੇਨਤੀ ਕੀਤੀ, ਜੀ ਅਸੀਂ ਕਿਥੇ ਜਾਈਏ ? ਅਸੀਂ ਤੁਹਾਡੇ ਸਿੱਖ ਹਾਂ, ਤੁਹਾਡੇ ਨਾਲ ਰਹਾਂਗੇ।

ਸਾਡੀ ਇਹ ਗੱਲ ਕਹਿਣ ਦੇ ਨਾਲ ਹੀ ਮਹਾਰਾਜ ਜੀ ਨੇ ਇਕ ਅਜਿਹਾ ਅਸਚਰਜ ਕੌਤਕ ਵਰਤਾਇਆ ਕਿ ਇਕ ਪਾਸੇ ਝਾੜੀਆਂ ਵਿਚ ਚਾਦਰ ਵਿਚ ਲਪੇਟਿਆ ਹੋਇਆ ਸਾਨੂੰ ਮੁਰਦਾ ਨਜ਼ਰ ਆਇਆ। ਜਦ ਅਸਾਂ ਕਿਹਾ ਕਿ ਅਸੀਂ ਤੁਹਾਡੇ ਸਿੱਖ ਹਾਂ ਤੇ ਤੁਹਾਡੇ ਬਿਨਾਂ ਕਿਥੇ ਜਾਈਏ ਤਾਂ ਆਪ ਜੀ ਨੇ ਉਸ ਮੁਰਦੇ ਵੱਲ ਇਸ਼ਾਰਾ ਕਰਕੇ ਸਾਨੂੰ ਕਿਹਾ ਕਿ ਜੇ

ਸਾਡੇ ਸਿੱਖ ਹੋ ਤਾਂ ਖਾਓ ਮੁਰਦੇ ਨੂੰ, ਅਸੀਂ ਸਾਰੇ ਠਠੰਬਰ ਗਏ। ਸਾਨੂੰ ਠਠੰਬਰੇ ਹੋਏ ਵੇਖ ਕੇ ਮਹਾਰਾਜ ਜੀ ਕੁਤਕਾ ਲੈ ਕੇ ਸਾਨੂੰ ਭੱਜ ਕੇ ਮਾਰਨ ਪਏ ਤੇ ਕਹਿਣ ਲੱਗੇ, ਕੁਟਨੋ! (ਫਫੇ ਕੁਟਨੋ) ਕਹਿੰਦੇ ਹੋ ਕਿ ਤੁਹਾਡੇ ਸਿੱਖ ਹਾਂ ਤੇ ਹੁਕਮ ਨਹੀਂ ਮੰਨਦੇ "ਜਾਓ ਭੱਜ ਜਾਓ"।

ਫਿਰ ਭਾਈ ਬੁੱਢਾ ਜੀ ਨੇ ਦਸਿਆ ਕਿ ਮਹਾਰਾਜ ਜੀ! ਜਦ ਸਤਿਗੁਰੂ ਜੀ ਇਸ ਤਰ੍ਹਾਂ ਕ੍ਰੋਧ ਨਾਲ ਸਾਨੂੰ ਮਾਰਨ ਨੂੰ ਪਏ ਤਾਂ ਅਸੀ ਤਿੰਨ ਜਣੇ ਭੱਜ ਕੇ ਦਰੱਖਤਾਂ ਦੇ ਓਹਲੇ ਹੋ ਗਏ, ਅਤੇ ਪਿਛੇ ਕੇਵਲ ਭਾਈ ਲਹਿਣਾ ਜੀ ਖੜ੍ਹੇ ਰਹਿ ਗਏ। ਫੇਰ ਸਤਿਗੁਰੂ ਜੀ ਨੇ ਸ੍ਰੀ ਲਹਿਣਾ ਜੀ ਨੂੰ ਕੁਤਕਾ ਉਲਾਰ ਕੇ ਕਿਹਾ, "ਤੂੰ ਕਿਉਂ ਨਹੀਂ ਜਾਂਦਾ? ਸ੍ਰੀ ਲਹਿਣਾ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ - ਕਿਸੇ ਦਾ ਕੋਈ ਭੈਣ ਭਾਈ ਅੰਗ ਸਾਕ ਹੋਵੇਗਾ ਮੇਰਾ ਤਾਂ ਇਕ ਤੂੰ ਹੀ ਤੂੰ ਹੈਂ ਮੈਂ ਕਿਥੇ ਜਾਵਾਂ? ਯਥਾ -

ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥
ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥ ੧॥
(ਸੂਹੀ ਮਹਲਾ ੨, ਪੰਨਾ ੭੯੧)

ਇਹ ਬੇਨਤੀ ਸੁਣਕੇ ਆਪ ਜੀ ਨੇ ਕਿਹਾ ਚੰਗਾ, ਜੇ ਤੇਰਾ ਕੋਈ ਨਹੀਂ ਤਾਂ ਖਾਹ ਮੁਰਦੇ ਨੂੰ। ਭਾਈ ਲਹਿਣਾ ਜੀ ਮੁਰਦੇ ਪਾਸ ਜਾ ਕੇ ਖੜੇ ਹੋ ਗਏ ਅਤੇ ਸੋਚਣ ਲੱਗ ਪਏ। ਸਤਿਗੁਰੂ ਜੀ ਫਿਰ ਕੜਕ ਕੇ ਬੋਲੇ ਕਿ ਖਾਂਦਾ ਕਿਉਂ ਨਹੀਂ ਢਿਲ ਕਿਉਂ ਲਾਈ ਆ ? ਲਹਿਣਾ ਜੀ ਨੇ ਕਿਹਾ ਜੀ ਹੁਕਮ ਕਰੋ ਕਿਧਰੋਂ ਖਾਵਾਂ? ਸਤਿਗੁਰੂ ਜੀ ਨੇ ਕਿਹਾ ਪੈਰਾਂ ਵਲੋਂ ਖਾਹ। ਜਦ ਸ੍ਰੀ ਲਹਿਣਾ ਜੀ ਨੇ ਮੁਰਦੇ ਦੇ ਪੈਰਾਂ ਵਲੋਂ ਕਪੜਾ ਚੁਕ ਕੇ ਵੇਖਿਆ ਤਾਂ ਉਸ ਨੂੰ ਤਿਹਾਵਲੇ ਦਾ ਕੜਾਹ ਪ੍ਰਸ਼ਾਦ ਨਜ਼ਰ ਆਇਆ।

ਅਗੋ ਭਾਈ ਬੁੱਢਾ ਜੀ ਨੇ ਸੁਣਾਇਆ ਕਿ ਸਤਿਗੁਰੂ ਜੀ! ਜਦ ਅਸਾਂ ਤਿੰਨਾਂ ਨੇ ਦਰੱਖਤ ਦੇ ਉਹਲੇ ਲੁਕੇ ਹੋਇਆਂ ਨੇ ਮੁਰਦੇ ਸਰੀਰ ਦਾ ਕੜਾਹ

ਪ੍ਰਸ਼ਾਦ ਬਣਿਆ ਹੋਇਆ ਵੇਖਿਆ ਤਾਂ ਅਸੀਂ ਅਸਚਰਜ ਰਹਿ ਗਏ।

ਫੇਰ ਅਸੀਂ ਵੇਖਿਆ ਕਿ ਉਸ ਸਮੇਂ ਸਤਿਗੁਰੂ ਨਾਨਕ ਦੇਵ ਜੀ ਨੇ ਬੜੇ ਪਿਆਰ ਨਾਲ ਸ੍ਰੀ ਲਹਿਣਾ ਜੀ ਨੂੰ ਆਪਣੀ ਜੱਫੀ ਵਿਚ ਲੈ ਕੇ ਆਖਿਆ ਕਿ "ਤੂੰ ਲਹਿਣਾ ਅਤੇ ਅਸਾਂ ਤੇਰਾ ਦੇਣਾ। ਅਜ ਤੋਂ ਤੂੰ ਸਾਡੇ ਅੰਗਾਂ ਨਾਲ ਲੱਗ ਕੇ ਅੰਗਦ ਹੋ ਗਿਆ ਹੈਂ। ਜੋ ਕੁਛ ਤੂੰ ਲੈਣਾ ਸੀ ਸੋ ਲੈ ਲਿਆ ਹੈ।" ਇਸ ਉਪਰੰਤ ਉਥੇ ਨਾ ਕੋਈ ਮੁਰਦਾ ਸੀ ਅਤੇ ਨਾ ਕੜਾਹ ਪ੍ਰਸ਼ਾਦ। ਇਹ ਤਾਂ ਇਕ ਬਾਬੇ ਨਾਨਕ ਜੀ ਦਾ ਅਸਚਰਜ ਕੌਤਕ ਸੀ। ਜਦ ਸਿਖ ਸੇਵਕਾਂ ਨੂੰ ਇਸ ਕੌਤਕ ਦਾ ਪਤਾ ਲੱਗਾ ਤਾਂ ਉਨ੍ਹਾਂ ਕਿਹਾ, "ਉਸ ਦੀਆਂ ਉਹੋ ਹੀ ਜਾਣੈ।"

**੧. ਜਹ ਅਛਲ ਅਛੇਦ ਅਭੇਦ ਸਮਾਇਆ ॥**
**੨. ਊਹਾ ਕਿਸਹਿ ਬਿਆਪਤ ਮਾਇਆ ॥**
**੩. ਆਪਸ ਕਉ ਆਪਹਿ ਆਦੇਸੁ ॥**
**੪. ਤਿਹੁ ਗੁਣ ਕਾ ਨਾਹੀ ਪਰਵੇਸੁ ॥**
**੫. ਜਹ ਏਕਹਿ ਏਕ ਏਕ ਭਗਵੰਤਾ ॥**
**੬. ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ ॥**
**੭. ਜਹ ਆਪਨ ਆਪੁ ਆਪਿ ਪਤੀਆਰਾ ॥**
**੮. ਤਹ ਕਉਨੁ ਕਥੈ ਕਉਨੁ ਸੁਨਨੈਹਾਰਾ ॥**
**੯. ਬਹੁ ਬੇਅੰਤ ਊਚ ਤੇ ਊਚਾ ॥**
**੧੦. ਨਾਨਕ ਆਪਸ ਕਉ ਆਪਹਿ ਪਹੂਚਾ ॥ ੬ ॥**

ਪਦ ਅਰਥ - ਅਛੇਦ = ਜੋ ਕੱਟਿਆ ਨਾ ਜਾਵੇ, ਨਾਸ ਰਹਿਤ।

ਊਹਾ = ਉਥੇ। ਆਦੇਸ = ਨਮਸ਼ਕਾਰ! ਤਿਹੁ = ਤਿੰਨ। ਪਰਵੇਸ = ਦਖਲ। ਪਤੀਆਰਾ = ਪਤਿਆਉਣ ਵਾਲਾ। ਪਹੂਚਾ = ਪਹੁੰਚਿਆ ਹੈ।

ਤੁਕ ਅਰਥ -

੧. ਜਿਥੇ ਛਲ ਰਹਿਤ, ਨਾਸ ਰਹਿਤ ਅਤੇ ਭੇਦ ਰਹਿਤ (ਪ੍ਰਭੂ ਆਪ) ਹੀ ਸਮਾ ਰਿਹਾ ਹੋਵੇ।

੨. ਉਥੇ ਮਾਇਆ ਕਿਸ ਨੂੰ ਪੋਂਹਦੀ ਹੈ? ਕਿਸੇ ਨੂੰ ਵੀ ਨਹੀਂ।

੩. ਉਥੇ ਆਪਣੇ ਆਪ ਨੂੰ ਆਪ ਹੀ ਨਮਸ਼ਕਾਰ ਕਰਨ ਵਾਲਾ ਹੁੰਦਾ ਹੈ।

੪. ਓਥੇ ਤਿੰਨਾਂ ਗੁਣਾਂ ਦਾ ਦਖਲ ਨਹੀਂ ਹੁੰਦਾ । ਭਾਵ ਮਾਇਆ ਤੋਂ ਨਿਰਲੇਪ ਹੁੰਦਾ ਹੈ।

੫. ਜਿਥੇ ਆਪ ਇਕੱਲਾ ਹੀ ਭਗਵਾਨ ਸੀ।

੬. ਓਥੇ ਕੌਣ ਚਿੰਤਾ ਰਹਿਤ ਸੀ ਤੇ ਕਿਸ ਨੂੰ ਚਿੰਤਾ ਲੱਗਦੀ ਸੀ? ਭਾਵ ਕਿਸੇ ਨੂੰ ਵੀ ਨਹੀਂ।

੭. ਜਿਥੇ ਆਪਣੇ ਆਪ ਨੂੰ ਆਪ ਹੀ ਪਤਿਆਉਣ ਵਾਲਾ ਸੀ ?

੮. ਉਥੇ ਕੌਣ ਕਹਿਣ ਵਾਲਾ ਤੇ ਕੌਣ ਸੁਣਨ ਵਾਲਾ ਸੀ ?

੯. ਪ੍ਰਭੂ ਬੜਾ ਬੇਅੰਤ ਅਤੇ ਉਚੇ ਤੋਂ ਉੱਚਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਉਹ ਆਪਣੇ ਆਪ ਨੂੰ ਆਪ ਹੀ (ਕਿਸੇ ਦੂਸਰੇ ਦੀ ਸਹਾਇਤਾ ਤੋਂ ਬਿਨਾਂ) ਪਹੁੰਚਿਆ ਹੈ।

ਭਾਵ ਅਰਥ - ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਸ਼ੁੱਧ ਬ੍ਰਹਮ ਆਪਣੀ ਮੌਜ ਵਿਚ ਆਪੇ ਹੀ ਟਿਕਿਆ ਹੋਇਆ ਸੀ, ਨਾ ਕਿਸੇ ਨੂੰ ਤਿੰਨਾਂ ਗੁਣਾਂ ਦੀ ਪਕੜ ਸੀ ਅਤੇ ਨਾ ਕਿਸੇ ਚਿੰਤਾ ਦੀ ਜਕੜ ਸੀ। ਉਸ ਸਮੇਂ ਉਹ ਸਭ ਤੋਂ ਉਚੇ ਤੇ ਬੇਅੰਤ ਪ੍ਰਭੂ ਦੀ ਮਹਿਮਾ ਨੂੰ ਕੋਈ ਦੂਜਾ ਕਹਿਣ ਸੁਣਨ ਵਾਲਾ ਨਹੀ ਸੀ, ਜਿਥੇ ਕਿਤੇ ਉਹ ਆਪ ਹੀ ਆਪ ਸੀ।

੧. ਜਹ ਆਪਿ ਰਚਿਓ ਪਰਪੰਚੁ ਅਕਾਰੁ॥
੨. ਤਿਹੁ ਗੁਣ ਮਹਿ ਕੀਨੋ ਬਿਸਥਾਰੁ॥
੩. ਪਾਪੁ ਪੁੰਨੁ ਤਹ ਭਈ ਕਹਾਵਤ॥
੪. ਕੋਊ ਨਰਕ ਕੋਊ ਸੁਰਗ ਬੰਛਾਵਤ ॥
੫. ਆਲ ਜਾਲ ਮਾਇਆ ਜੰਜਾਲ॥
੬. ਹਉਮੈ ਮੋਹ ਭਰਮ ਭੈ ਭਾਰ॥
੭. ਦੂਖ ਸੂਖ ਮਾਨ ਅਪਮਾਨ॥
੮. ਅਨਿਕ ਪ੍ਰਕਾਰ ਕੀਓ ਬਖ੍ਯਾਨ॥
੯. ਆਪਨ ਖੇਲੁ ਆਪਿ ਕਰਿ ਦੇਖੈ॥
੧੦. ਖੇਲੁ ਸੰਕੋਚੈ ਤਉ ਨਾਨਕ ਏਕੈ॥੭॥

ਪਦ ਅਰਥ - ਪਰਪੰਚੁ = ਸ੍ਰਿਸ਼ਟੀ। ਤਿਹੁ = ਤਿੰਨ। ਬਿਸਥਾਰੁ = ਪਸਾਰਾ। ਬੰਛਾਵਤ = ਚਾਹੁੰਦਾ ਹੈ। ਆਲ ਜਾਲ = ਘਰਾਂ ਦੇ ਬੰਧਨ। ਭਾਰ = ਬੋਝ। ਅਪਮਾਨ = ਨਿਰਾਦਰ। ਸੰਕੋਚੈ = ਇਕੱਠਾ ਕਰੇ। ਬਖ੍ਯਾਨੁ = ਕਥਨ ਕੀਤੇ। ਏਕੈ = ਇਕੱਲਾ ਇਕ ਹੀ।

ਤੁਕ ਅਰਥ -

੧. ਜਦੋਂ ਪ੍ਰਭੂ ਨੇ ਆਪ ਸ੍ਰਿਸ਼ਟੀ ਦਾ ਪਸਾਰਾ ਕਰ ਦਿੱਤਾ।

੨. ਅਤੇ ਤਿੰਨਾਂ (ਰਜੋ, ਤਮੋ, ਸਤੋ) ਗੁਣਾਂ ਦਾ ਵਿਸਥਾਰ ਕਰ ਦਿੱਤਾ।

੩. ਤਦੋਂ ਪਾਪ ਅਤੇ ਪੁੰਨਾਂ ਦੀ ਗੱਲ ਛਿੜ ਪਈ (ਇਹ ਪਾਪ ਹੈ ਤੇ ਇਹ ਪੁੰਨ ਹੈ)।

੪. ਕੋਈ (ਪਾਪੀ) ਨਰਕਾਂ ਦਾ ਅਧਿਕਾਰੀ ਬਣ ਗਿਆ ਤੇ ਕੋਈ (ਪੁੰਨੀ)

ਸੁਰਗਾਂ ਨੂੰ ਚਾਹੁੰਣ ਵਾਲਾ ਬਣ ਗਿਆ।

੫. ਘਰਾਂ ਦੇ ਬੰਧਨ ਤੇ ਮਾਇਆ ਦੇ ਧੰਧੇ ਆਰੰਭ ਹੋ ਗਏ।

੬. ਹੰਕਾਰ ਮੋਹ ਅਤੇ ਭਰਮਾਂ ਦੇ ਭਾਰ ਸਿਰ ਤੇ ਪੈ ਗਏ।

੭. ਦੁਖ ਸੁਖ ਤੇ ਆਦਰ ਨਿਰਾਦਰ (ਅਨੁਭਵ ਹੋਣ ਲੱਗ ਪਏ)

੮. ਜੋ ਅਨੇਕਾਂ ਤਰ੍ਹਾਂ ਨਾਲ ਕਥਨ ਕੀਤੇ ਹਨ (ਰਿੱਖੀਆਂ ਮੁਨੀਆਂ ਨੇ ਗ੍ਰੰਥਾਂ ਵਿਚ)।

੯. ਪ੍ਰਭੂ ਆਪਣਾ ਤਮਾਸ਼ਾ ਆਪ ਹੀ ਕਰਕੇ ਵੇਖਦਾ ਹੈ (ਸ੍ਰਿਸ਼ਟੀ ਰਚਨਾ ਦਾ)।

੧੦. ਗੁਰੂ ਜੀ ਕਥਨ ਕਰਦੇ ਹਨ ਕਿ ਜਦ ਪ੍ਰਭੂ ਆਪਣੇ ਤਮਾਸ਼ੇ ਨੂੰ ਇਕੱਠਾ ਕਰਦਾ ਹੈ ਤਾਂ ਫਿਰ ਇਕ ਦਾ ਇਕ ਆਪ ਹੀ ਹੁੰਦਾ ਹੈ (ਉਸ ਦਾ ਜਗਤ ਤਮਾਸ਼ਾ ਉਸ ਵਿਚ ਸਮਾ ਜਾਂਦਾ ਹੈ ਤੇ ਆਪ ਹੀ ਆਪ ਰਹਿ ਜਾਂਦਾ ਹੈ)।



ਭਾਵ ਅਰਥ - ਸ੍ਰਿਸ਼ਟੀ ਦੀ ਰਚਨਾ ਨਾਲ ਹੀ ਸਭ ਪਾਪ ਪੁੰਨ ਦੁਖ ਸੁਖ ਤੇ ਨਰਕਾਂ ਸੁਰਗਾਂ ਦਾ ਵਰਨਣ ਚਲ ਪੈਂਦਾ ਹੈ। ਇਹ ਸ੍ਰਿਸ਼ਟੀ ਦੀ ਰਚਨਾ ਵੀ ਇਕ ਉਸ ਪ੍ਰਭੂ ਦਾ ਤਮਾਸ਼ਾ ਹੈ, ਜਦ ਉਹ ਚਾਹੇ ਇਸ ਤਮਾਸ਼ੇ ਨੂੰ ਸਮੇਟ ਕੇ ਇਕ ਆਪ ਹੀ ਆਪ ਰਹਿ ਜਾਂਦਾ ਹੈ।

**੧. ਜਹ ਅਬਿਗਤੁ ਭਗਤੁ ਤਹ ਆਪਿ॥**

**੨. ਜਹ ਪਸਰੈ ਪਾਸਾਰੁ ਸੰਤ ਪਰਤਾਪਿ॥**

**੩. ਦੁਹੂ ਪਾਖ ਕਾ ਆਪਹਿ ਧਨੀ॥**

**੪. ਉਨ ਕੀ ਸੋਭਾ ਉਨਹੂ ਬਨੀ॥**

**੫. ਆਪਹਿ ਕਉਤਕ ਕਰੈ ਅਨਦ ਚੋਜ॥**

੬. ਆਪਹਿ ਰਸ ਭੋਗਨ ਨਿਰਜੋਗ ॥

੭. ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ ॥

੮. ਜਿਸੁ ਭਾਵੈ ਤਿਸੁ ਖੇਲ ਖਿਲਾਵੈ ॥

੯. ਬੇਸੁਮਾਰ ਅਥਾਹ ਅਗਨਤ ਅਤੋਲੈ ॥

੧੦. ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥ ੮ ॥ ੨੧ ॥

ਪਦ ਅਰਥ - ਅਬਿਗਤੁ = ਨਾਸ ਰਹਿਤ, ਪ੍ਰਮਾਤਮਾ। ਸੰਤ ਪਰਤਾਪਿ = ਸੰਤਾਂ ਦੇ ਪ੍ਰਤਾਪ ਵਾਸਤੇ। ਪਾਖ = ਪਾਸਿਆਂ ਦਾ। ਧਨੀ = ਮਾਲਕ ਹੈ। ਨਿਰਜੋਗ=ਅਸੰਗ। ਅਤੋਲੈ = ਤੋਲ (ਵੀਚਾਰ) ਰਹਿਤ।



ਤੁਕ ਅਰਥ -

੧. ਜਿਥੇ ਪ੍ਰਮਾਤਮਾ ਦਾ ਅਨਿੰਨ ਭਗਤ ਹੈ। ਉਥੇ ਉਹ (ਪ੍ਰਮਾਤਮਾ) ਆਪ ਹੈ (ਅਰਥਾਤ ਪ੍ਰਮਾਤਮਾ ਆਪਣੇ ਸੰਤਾਂ ਭਗਤਾਂ ਵਿਚ ਵੱਸਦਾ ਹੈ)।

੨. ਜਿਥੇ ਵੀ ਪ੍ਰਮਾਤਮਾ ਪਸਾਰ ਪਸਾਰਦਾ ਹੈ, ਉਥੇ ਸੰਤਾਂ ਦੇ ਪ੍ਰਤਾਪ ਵਾਸਤੇ ਹੀ (ਸਭ ਕੁਛ) ਕਰਦਾ ਹੈ।

੩. (ਦੀਨ ਅਤੇ ਦੁਨੀਆਂ) ਦੋਹਾਂ ਪਾਸਿਆਂ ਦਾ ਉਹ ਪ੍ਰਭੂ ਆਪ ਹੀ ਮਾਲਕ ਹੈ।

੪. ਉਨ੍ਹਾਂ (ਪ੍ਰਭੂ ਜੀ) ਦੀ ਸੋਭਾ ਉਨ੍ਹਾਂ ਨੂੰ ਹੀ ਬਣ ਆਉਂਦੀ ਹੈ (ਹੋਰ ਕੋਈ ਉਨ੍ਹਾਂ ਦੀ ਬਰਾਬਰੀ ਦੀ ਸ਼ੋਭਾ ਨਹੀਂ ਲੈ ਸਕਦਾ)।

੫. ਅਨੰਦ ਤੇ ਖੇਡਾਂ ਦੇ ਤਮਾਸ਼ੇ ਉਹ ਆਪ ਹੀ ਕਰਦਾ ਹੈ।

੬. ਆਪ ਹੀ ਨਿਰਲੇਪ ਹੋ ਕੇ ਰਸਾਂ ਨੂੰ ਭੋਗਦਾ ਹੈ।

੭. ਜਿਸ ਨੂੰ ਚਾਹੁੰਦਾ ਹੈ ਆਪ ਨਾਮ ਵਿਚ ਲਾ ਲੈਂਦਾ ਹੈ।

੮. ਜਿਸ ਨੂੰ ਚਾਹੁੰਦਾ ਹੈ ਉਸ ਨੂੰ ਮਾਇਆ ਦੀਆਂ ਖੇਡਾਂ ਖਿਡਾਉਂਦਾ ਹੈ।

੯. ਉਹ ਪ੍ਰਭੂ ਬੇਅੰਤ ਹੈ, ਉਸ ਦੀ ਥਾਹ ਨਹੀਂ ਆਉਂਦੀ, ਉਹ ਗਿਣਤੀ ਰਹਿਤ ਤੇ ਵੀਚਾਰ ਸ਼ਕਤੀ ਤੋਂ ਪਰੇ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ ਜੀ! ਜਿਵੇਂ ਤੁਸੀਂ ਬੁਲਾਉਂਦੇ ਹੋ ਤਿਵੇਂ ਸੇਵਕ ਬੋਲਦਾ ਹੈ।

ਭਾਵ ਅਰਥ - ਪ੍ਰਮਾਤਮਾ ਆਪਣੇ ਭਗਤਾਂ ਵਿਚ ਵੱਸਦਾ ਹੈ ਅਤੇ ਉਹਨਾਂ ਦੀ ਵਡਿਆਈ ਵਾਸਤੇ ਸਭ ਰਚਨਾਵਾਂ ਰਚਦਾ ਹੈ। ਆਪਣੇ ਪਿਆਰਿਆਂ ਦੇ ਦੋਹਾਂ ਲੋਕਾਂ ਦਾ ਉਹ ਰਾਖਾ ਹੈ। ਉਹ ਮਾਇਆ ਤੋਂ ਨਿਰਲੇਪ ਰਹਿ ਕੇ ਵੀ ਸਭ ਭੋਗਾਂ ਨੂੰ ਭੋਗਣ ਵਾਲਾ ਹੈ। ਉਹ ਬੇਅੰਤ ਹੈ, ਉਸ ਦੀ ਗੰਮਤਾ ਨਹੀਂ ਪਾਈ ਜਾ ਸਕਦੀ। ਜਿਸ ਨੂੰ ਉਹ ਚਾਹਵੇ ਉਸ ਨੂੰ ਆਪਣਾ ਪ੍ਰੇਮ ਬਖਸ਼ ਦੇਂਦਾ ਹੈ ਤੇ ਜਿਵੇਂ ਚਾਹਵੇ ਉਸ ਦੇ ਮੂੰਹੋਂ ਬੋਲ ਕਢਾਉਂਦਾ ਹੈ।

ਯਥਾ - ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥

(ਸੂਹੀ ਮ: ੫, ਪੰਨਾ ੭੬੩)

## – ਬਾਈਵੀਂ ਅਸਟਪਦੀ –

## ਸਲੋਕੁ ॥

**ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ ॥**
**ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ ॥੧॥**

ਪਦ ਅਰਥ – ਠਾਕੁਰਾ = ਮਾਲਕਾ। ਕਹ = ਕਿਥੇ। ਦ੍ਰਿਸਟਾਰ = ਦਿਸਦਾ ਹੈ।

ਤੁਕ ਅਰਥ –

੧. ਹੇ ਜੀਵਾਂ ਜੰਤਾਂ ਦੇ ਮਾਲਕਾ! ਤੂੰ ਆਪੇ ਹੀ ਸਾਰੇ ਵਰਤਣ ਵਾਲਾ ਹੈਂ।

੨. ਗੁਰੂ ਜੀ ਕਥਨ ਕਰਦੇ ਹਨ, ਤੂੰ ਇਕੋ ਹੀ ਸਾਰੇ ਫੈਲ ਰਿਹਾ ਹੈਂ, ਦੂਜਾ ਕੋਈ ਕਿਥੇ ਦਿੱਸਦਾ ਹੈ? ਭਾਵ ਇਹ ਕਿ ਤੇਰੇ ਜੈਸਾ ਹੋਰ ਕੋਈ ਦੂਜਾ ਨਹੀਂ ਦਿੱਸਦਾ।

ਭਾਵ ਅਰਥ – ਸ੍ਰਿਸ਼ਟੀ ਦੇ ਸਭ ਵੱਡੇ ਛੋਟੇ ਜੀਵਾਂ ਦਾ ਮਾਲਕ ਪ੍ਰਭੂ ਸਰਬੱਤ ਕਾਰ ਵਿਹਾਰ ਆਪ ਚਲਾ ਰਿਹਾ ਹੈ ਅਤੇ ਇਕੋ ਹੀ ਸਰਬ ਵਿਆਪਕ ਹੈ। ਹੋਰ ਕੋਈ ਅਜਿਹਾ ਨਜ਼ਰ ਨਹੀਂ ਆਉਂਦਾ ਜੋ ਸਰਬ ਵਿਆਪਕ ਹੋ ਕੇ ਸਰਬੱਤ੍ਰ ਜਗਤ ਦੀ ਕਾਰ ਚਲਾ ਰਿਹਾ ਹੋਵੇ ਅਤੇ ਸਭ ਦੀ ਪਾਲਣਾ ਕਰਦਾ ਹੋਵੇ।



## ਅਸਟਪਦੀ॥

**੧. ਆਪਿ ਕਥੈ ਆਪਿ ਸੁਨਨੈਹਾਰੁ॥**
**੨. ਆਪਹਿ ਏਕੁ ਆਪਿ ਬਿਸਥਾਰੁ॥**
**੩. ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ॥**
**੪. ਆਪਨੈ ਭਾਣੈ ਲਏ ਸਮਾਏ॥**
**੫. ਤੁਮ ਤੇ ਭਿੰਨ ਨਹੀ ਕਿਛੁ ਹੋਇ॥**
**੬. ਆਪਨ ਸੂਤਿ ਸਭੁ ਜਗਤੁ ਪਰੋਇ॥**
**੭. ਜਾ ਕਉ ਪ੍ਰਭ ਜੀਉ ਆਪਿ ਬੁਝਾਏ॥**

**੮. ਸਚੁ ਨਾਮੁ ਸੋਈ ਜਨੁ ਪਾਏ॥**
**੯. ਸੋ ਸਮਦਰਸੀ ਤਤ ਕਾ ਬੇਤਾ॥**
**੧੦. ਨਾਨਕ ਸਗਲ ਸ੍ਰਿਸਟਿ ਕਾ ਜੇਤਾ॥੧॥**

ਪਦ ਅਰਥ - ਸੂਤਿ = ਧਾਗੇ ਵਿਚ। ਸਮਦਰਸੀ = ਸਭ ਨੂੰ ਇਕੋ ਜਿਹਾ ਵੇਖਣ ਵਾਲਾ। ਤਤ = ਅਸਲੀਅਤ, ਬ੍ਰਹਮ। ਬੇਤਾ = ਜਾਨਣ ਵਾਲਾ। ਜੇਤਾ = ਜਿੱਤਣ ਵਾਲਾ।

ਤੁਕ ਅਰਥ -

੧. ਆਪ ਕਹਿਣ ਤੇ ਆਪ ਹੀ ਸੁਣਨ ਵਾਲਾ ਹੈ।
੨. ਆਪ ਹੀ ਇਕ ਹੈ ਤੇ ਆਪ ਹੀ ਪਸਰਿਆ ਹੋਇਆ ਅਨੇਕ ਰੂਪ ਹੈ।
੩. ਜਦ ਉਸ ਨੂੰ ਭਾਉਂਦਾ ਹੈ ਤਾਂ ਸੰਸਾਰ ਨੂੰ ਪੈਦਾ ਕਰਦਾ ਹੈ।
੪. ਆਪਣੇ ਭਾਣੇ ਵਿਚ ਸ੍ਰਿਸ਼ਟੀ ਨੂੰ ਸਮੇਟ ਲੈਂਦਾ ਹੈ।
੫. ਹੇ ਵਾਹਿਗੁਰੂ ਜੀ! ਤੇਰੇ ਤੋਂ ਵਖਰਾ ਕੁਛ ਨਹੀਂ ਹੁੰਦਾ। ਸਭ ਕੁਛ ਤੇਰੇ ਵਿਚ ਹੀ ਹੈ।
੬. ਤੂੰ ਆਪਣੇ ਹੁਕਮ ਰੂਪੀ ਧਾਗੇ ਵਿਚ ਹੀ ਜਗਤ ਨੂੰ ਪਰੋ ਰਖਿਆ ਹੈ।
੭. ਹੇ ਪ੍ਰਭੂ! ਜਿਸ ਨੂੰ ਤੁਸੀਂ ਆਪ ਸਮਝਾਉਂਦੇ ਹੋ।
੮. ਤੁਹਾਡੇ ਸਚੇ ਨਾਮ ਨੂੰ ਉਹੀ ਪੁਰਸ਼ ਪਾਉਂਦਾ (ਪ੍ਰਾਪਤ ਕਰਦਾ) ਹੈ।
੯. ਉਹ ਸਭ ਨੂੰ ਇਕ ਨਜ਼ਰ ਨਾਲ ਵੇਖਣ ਵਾਲਾ ਅਤੇ ਬ੍ਰਹਮ ਦੇ ਜਾਨਣ ਵਾਲਾ ਹੈ।
੧੦. ਗੁਰੂ ਜੀ ਕਥਨ ਕਰਦੇ ਹਨ - ਪ੍ਰਭੂ ਸਾਰੀ ਸ੍ਰਿਸ਼ਟੀ ਨੂੰ ਜਿੱਤਣ ਵਾਲਾ ਹੁੰਦਾ ਹੈ।

ਭਾਵ ਅਰਥ - ਸੁਣਨ ਸੁਣਾਉਣ ਵਾਲਾ ਇਕ ਉਹ ਅਕਾਲ ਪੁਰੱਖ ਵਾਹਿਗੁਰੂ ਆਪ ਹੀ ਹੈ। ਇਕ ਰੂਪ ਵੀ ਉਹੀ ਹੈ ਤੇ ਅਨੇਕ ਰੂਪ ਵੀ ਉਹੀ

ਹੈ। ਆਪਣੀ ਇੱਛਾ ਅਨੁਸਾਰ ਸ੍ਰਿਸ਼ਟੀ ਰਚਦਾ ਹੈ ਤੇ ਇੱਛਾ ਅਨੁਸਾਰ ਸਮੇਟ ਲੈਂਦਾ ਹੈ। ਐਸਾ ਕਰਨ ਵਾਲਾ ਉਸ ਤੋਂ ਬਿਨਾ ਹੋਰ ਕੋਈ ਨਹੀਂ। ਸਭ ਸ੍ਰਿਸ਼ਟੀ ਨੂੰ ਉਸ ਨੇ ਆਪਣੇ ਹੁਕਮ ਵਿਚ ਬੱਧਾ ਹੋਇਆ ਹੈ। ਜਿਸ ਨੂੰ ਕਿਰਪਾ ਕਰਕੇ ਉਹ ਸਮਝਾਉਂਦਾ ਹੈ, ਉਹੀ ਉਸ ਦੀ ਇਸ ਸ਼ਕਤੀ ਨੂੰ ਸਮਝਦਾ ਹੈ। ਐਸਾ ਪੁਰਸ਼ ਆਪਣੇ ਸੱਚ ਦੇ ਆਸਰੇ ਸਾਰੀ ਸ੍ਰਿਸ਼ਟੀ ਨੂੰ ਜਿੱਤ ਲੈਂਦਾ ਹੈ, ਅਤੇ ਉਹ ਸਭ ਨੂੰ ਇਕ ਸਮਾਨ ਵੇਖਦਾ ਹੈ।

**ਅੰਤਰਾ - ਸੋ ਸਮਦਰਸੀ ਤਤ ਕਾ ਬੇਤਾ॥**

ਜੈਸਾ ਕਿ - ਭਾਈ ਘਨੁਈਆ ਜੀ ਨੇ ਭੰਗਾਣੀ ਦੇ ਜੁੱਧ ਸਮੇਂ ਸਭ ਵੈਰੀ ਮਿੱਤਰ ਨੂੰ ਇਕ ਸਮਾਨ ਵੇਖਿਆ ਸੀ। ਭੰਗਾਣੀ ਜਮਨਾ ਨਦੀ ਦੇ ਕੰਢੇ ਉਤੇ ਪਾਉਂਟੇ ਸਾਹਿਬ ਤੋਂ ਸੱਤ ਮੀਲ ਦੂਰ ਚੜ੍ਹਦੇ ਪਾਸੇ ਹੈ। ਏਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਹਾੜੀ ਰਾਜਿਆਂ ਨਾਲ ਪਹਿਲਾ ਯੁੱਧ ਸੀ। ਜਦ ਕਿ ਭਾਈ ਘਨੁਈਆ ਜੀ ਮੋਢੇ ਤੇ ਪਾਣੀ ਦੀ ਮਸ਼ਕ ਚੁਕ ਕੇ ਜੁੱਧ ਵਿਚ ਹੋਏ ਫੱਟੜਾਂ ਨੂੰ ਪਾਣੀ ਪਿਆਉਣ ਦੀ ਸੇਵਾ ਕਰਦੇ ਸਨ। ਆਪ ਜੀ ਵੈਰੀ ਸੈਨਾ ਦੇ ਫੱਟੜਾਂ ਤਥਾ ਪਿਆਸਿਆਂ ਨੂੰ ਉਸੇ ਪ੍ਰੇਮ ਨਾਲ ਪਾਣੀ ਪਿਆ ਰਹੇ ਸਨ ਜਿਸ ਸ਼ਰਧਾ ਤੇ ਪ੍ਰੇਮ ਨਾਲ ਆਪਣੇ ਪੱਖੀ ਗੁਰੂ ਜੀ ਦੇ ਸੈਨਕਾਂ ਨੂੰ। ਇਹ ਵੇਖ ਕੇ ਇਕ ਸਿੱਖ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅੱਗੇ ਸ਼ਿਕਾਇਤ ਕਰ ਦਿੱਤੀ ਕਿ ਘਨੁਈਆ ਆਪਣੇ ਫੱਟੜਾਂ ਦੇ ਨਾਲ ਨਾਲ ਦੁਸ਼ਮਨਾਂ ਦੇ ਫੱਟੜਾਂ ਨੂੰ ਵੀ ਪਾਣੀ ਪਿਆ ਰਿਹਾ ਹੈ। ਦੁਸ਼ਮਨਾਂ ਦੇ ਆਦਮੀ ਬਹੁਤ ਗਿਣਤੀ ਵਿਚ ਹੋਣ ਕਰਕੇ ਭਾਈ ਘਨੁਈਏ ਦਾ ਬਹੁਤ ਪਾਣੀ ਪੀ ਜਾਂਦੇ ਹਨ, ਤੇ ਆਪਣੇ ਆਦਮੀਆਂ ਵਾਸਤੇ ਥੋੜਾ ਰਹਿ ਜਾਂਦਾ ਹੈ। ਉਸ ਨੂੰ ਤਾੜਨਾ ਕੀਤੀ ਜਾਵੇ ਕਿ ਉਹ ਮੁੜ ਦੁਸ਼ਮਨ ਫੌਜ਼ ਦੇ ਫੱਟੜਾਂ ਨੂੰ ਪਾਣੀ ਨਾ ਪਿਆਵੇ।

ਇਹ ਸ਼ਿਕਾਇਤ ਸੁਣ ਕੇ ਸ਼ਤਿਗੁਰੂ ਜੀ ਨੇ ਭਾਈ ਜੀ ਨੂੰ ਸੱਦ ਕੇ

ਉਨ੍ਹਾਂ ਤੋਂ ਪੁਛਿਆ ਕਿ ਭਾਈ ਘਨ੍ਹਈਆ ਜੀ! ਕੀ ਇਸ ਸਿੱਖ ਦੀ ਸ਼ਿਕਾਇਤ ਠੀਕ ਹੈ? ਜੇ ਠੀਕ ਹੈ ਤਾਂ ਤੁਸੀਂ ਵੈਰੀ ਦਲ ਨੂੰ ਪਾਣੀ ਕਿਉਂ ਪਿਆਉਂਦੇ ਹੋ? ਸਤਿਗੁਰੂ ਜੀ ਤੋਂ ਇਹ ਬਚਨ ਸੁਣ ਕੇ ਭਾਈ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ "ਸੱਚੇ ਪਾਤਸ਼ਾਹ ਜੀ! ਮੈਨੂੰ ਤਾਂ ਕੋਈ ਵੈਰੀ ਮਿੱਤਰ ਨਜ਼ਰ ਨਹੀਂ ਆਉਂਦਾ। ਸਭ ਵਿਚ ਆਪ ਜੀ ਦਾ ਸਰੂਪ ਹੀ ਦਿਸ ਰਿਹਾ ਹੈ। ਕੌਣ ਵੈਰੀ ਤੇ ਕੌਣ ਮਿੱਤਰ ਹੈ? ਸਭ ਵਿਚ ਆਪ ਹੀ ਆਪਣਾ ਖੇਲ ਵਰਤਾ ਰਹੇ ਹੋ।" ਭਾਈ ਜੀ ਪਾਸੋਂ ਇਹ ਸਮਦ੍ਰਿਸ਼ਟਾ ਦਾ ਉੱਤਰ ਸੁਣ ਕੇ ਸਤਿਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਸਗੋਂ ਮਲ੍ਹਮ ਦੀ ਡੱਬੀ ਦੇ ਕੇ ਸੇਵਾ ਦੀ ਆਗਿਆ ਦੇ ਦਿੱਤੀ।

੧. ਜੀਅ ਜੰਤ੍ਰ ਸਭ ਤਾ ਕੈ ਹਾਥ ॥
੨. ਦੀਨ ਦਇਆਲ ਅਨਾਥ ਕੋ ਨਾਥੁ ॥
੩. ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥
੪. ਸੋ ਮੂਆ ਜਿਸੁ ਮਨਹੁ ਬਿਸਾਰੈ ॥
੫. ਤਿਸੁ ਤਜਿ ਅਵਰ ਕਹਾ ਕੋ ਜਾਇ ॥
੬. ਸਭ ਸਿਰਿ ਏਕੁ ਨਿਰੰਜਨ ਰਾਇ ॥
੭. ਜੀਅ ਕੀ ਜੁਗਤਿ ਜਾ ਕੈ ਸਭ ਹਾਥਿ ॥
੮. ਅੰਤਰਿ ਬਾਹਰਿ ਜਾਨਹੁ ਸਾਥਿ ॥
੯. ਗੁਨ ਨਿਧਾਨ ਬੇਅੰਤ ਅਪਾਰ ॥
੧੦. ਨਾਨਕ ਦਾਸ ਸਦਾ ਬਲਿਹਾਰ ॥ ੨ ॥

ਪਦ ਅਰਥ – ਜੰਤ੍ਰ = ਨਿਕੇ ਜਾਨਵਰ। ਤਜਿ = ਛੱਡ ਕੇ। ਨਿਰੰਜਨ

ਰਾਇ = ਅਕਾਲ ਪੁਰਖ। ਜੁਗਤਿ = ਜੁਗਤੀ ਮਾਰਨ ਜੀਵਾਲਣ ਦੀ।

ਤੁਕ ਅਰਥ -

੧. ਵੱਡੇ ਛੋਟੇ ਜੀਵ ਸਾਰੇ ਉਸ ਦੇ ਹੱਥ ਵਿਚ ਹਨ।

੨. ਉਹ ਗਰੀਬਾਂ ਤੇ ਦਇਆ ਕਰਨ ਵਾਲਾ ਤੇ ਬੇ-ਮਾਲਕਾਂ ਦਾ ਮਾਲਕ ਹੈ।

੩. ਜਿਸ ਨੂੰ ਉਹ ਰੱਖਦਾ ਹੈ ਉਸ ਨੂੰ ਕੋਈ ਮਾਰ ਨਹੀਂ ਸਕਦਾ।

੪. ਮਰਿਆ ਹੋਇਆ ਉਹ ਹੈ ਜਿਸ ਨੂੰ ਪ੍ਰਭੂ ਭੁਲਾ ਦੇਂਦਾ ਹੈ।

੫. ਉਹ ਐਸੇ ਪ੍ਰਭੂ ਨੂੰ ਤਿਆਗ ਕੇ ਹੋਰ ਕੋਈ ਕਿਥੇ ਜਾਵੇ ?

੬. ਉਹ ਮਾਇਆ ਰਹਿਤ ਇਕ ਅਕਾਲ ਪੁਰੱਖ ਸਭ ਦੇ ਸਿਰ ਉਤੇ ਹੈ।

੭. ਜਿਸ ਦੇ ਹੱਥ ਵਿਚ ਜੀਵਾਂ ਦੇ ਮਾਰਨ ਜੀਵਾਲਣ ਦੀ ਜੁਗਤੀ ਹੈ।

੮. ਉਸ ਨੂੰ ਅੰਦਰ ਬਾਹਰ ਆਪਣੇ ਨਾਲ ਹੀ ਜਾਣੋ।

੯. ਉਹ ਪ੍ਰਭੂ ਗੁਣਾਂ ਦਾ ਖਜ਼ਾਨਾ, ਬੇਅੰਤ ਤੇ ਪਾਰਾਵਾਰ ਰਹਿਤ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਸੇਵਕ ਉਸ ਪ੍ਰਭੂ ਤੋਂ ਸਦਾ ਬਲਿਹਾਰ ਜਾਂਦਾ ਹੈ।

ਭਾਵ ਅਰਥ - ਸਭ ਜੀਵਾਂ ਦੇ ਮਰਨ ਜੀਵਨ ਦੀ ਜੁਗਤੀ ਉਸ ਬੇਅੰਤ ਤੇ ਅਪਾਰ ਅਕਾਲ ਪੁਰਖ ਦੇ ਆਪਣੇ ਹੱਥ ਵਿਚ ਹੈ। ਜਿਸ ਨੂੰ ਉਹ ਰੱਖਣਾ ਚਾਹਵੇ ਉਸ ਨੂੰ ਕੋਈ ਮਾਰ ਨਹੀਂ ਸਕਦਾ। ਪ੍ਰੰਤੂ ਮਰਿਆ ਹੋਇਆ ਉਹ ਹੁੰਦਾ ਹੈ ਜਿਸ ਨੂੰ ਪ੍ਰਭੂ ਭੁਲਾ ਦੇਂਦਾ ਹੈ। ਉਹ ਗਰੀਬ ਨਿਵਾਜ ਤੇ ਨਿਥਾਵਿਆਂ ਦਾ ਥਾਂ ਹੈ। ਉਹ ਸਭਨਾਂ ਦੇ ਅੰਗ ਸੰਗ ਹੈ।

ਅੰਤਰਾ - ਜਿਸੁ ਰਾਖੈ ਤਿਸੁ ਕੋਇ ਨ ਮਾਰੈ॥

ਜੈਸਾ ਕਿ - ਚੰਦਰਹਾਂਸ ਕੇਰਲ ਦੇ ਰਾਜੇ ਮਾਧਵੀ ਦਾ ਇਕਲੌਤਾ ਲੜਕਾ ਸੀ। ਇਹ ਅਜੇ ਛੋਟੀ ਉਮਰ ਦਾ ਦੁੱਧ ਚੁੰਗਦਾ ਬੱਚਾ ਹੀ ਸੀ ਕਿ ਇਸ ਦੇ ਪਿਤਾ ਰਾਜਾ ਮਾਧਵੀ ਨੂੰ ਇਕ ਦੂਜੇ ਗੁਆਂਢੀ ਰਾਜੇ ਨੇ ਲੜਾਈ

ਵਿਚ ਮਾਰ ਕੇ ਇਸ ਦਾ ਰਾਜ ਭਾਗ ਸਾਂਭ ਲਿਆ। ਚੰਦਰ ਹਾਂਸ ਦੀ ਮਾਤਾ ਆਪਣੇ ਪਤੀ ਨਾਲ ਹੀ ਸਤੀ ਹੋ ਗਈ ਤੇ ਯਤੀਮ ਚੰਦਰਹਾਂਸ ਨੂੰ ਉਸ ਦੀ ਦਾਈ ਕੁਛੜ ਚੁਕ ਕੇ ਆਪਣੇ ਰਾਜ ਨੂੰ ਟੱਪ ਕੇ ਕੰਤੂਹਲ ਰਾਜ ਵਿਚ ਚਲੀ ਗਈ। ਇਸ ਰਾਜ ਵਿਚ ਉਹ ਇਕ ਗਰੀਬ ਲੜਕੇ ਦੀ ਹਾਲਤ ਵਿਚ ਆਪਣੀ ਦਾਈ ਮਾਂ ਦੇ ਆਸਰੇ ਪਲਦਾ ਰਿਹਾ। ਕੁਛ ਵੱਡਾ ਹੋ ਕੇ ਚੰਦਰਹਾਂਸ ਸਾਧੂ ਮੰਡਲੀ ਵਿਚ ਮਿਲ ਗਿਆ ਅਤੇ ਠਾਕੁਰ ਪੂਜਾ ਵਿਚ ਲੱਗ ਗਿਆ।

ਕੁੰਤਲਪੁਰ ਦੇ ਰਾਜੇ ਦੇ ਘਰੇ ਕੋਈ ਲੜਕਾ ਨਹੀਂ ਸੀ, ਕੇਵਲ ਇਕ ਰਾਜ ਕੁਮਾਰੀ ਹੀ ਸੀ। ਰਾਜਾ ਬੜਾ ਧਰਮਾਤਮਾ ਸੀ ਪਰੰਤੂ ਇਸ ਦਾ ਵਜ਼ੀਰ ਜਿਸ ਦਾ ਨਾਮ ਧ੍ਰਿਸ਼ਟ ਬੁਧੀ ਸੀ, ਬੜਾ ਚਲਾਕ ਸੀ। ਇਸ ਵਜ਼ੀਰ ਦੇ ਦੋ ਲੜਕੇ ਤੇ ਇਕ ਲੜਕੀ 'ਵਿਖਿਆ' ਨਾਮ ਦੀ ਸੀ। ਧ੍ਰਿਸ਼ਟ ਬੁਧੀ ਦਾ ਅੰਤਮ ਨਿਸ਼ਾਨਾ ਇਹ ਸੀ ਕਿ ਕੁੰਤਲਪੁਰ ਦੇ ਰਾਜ ਦਾ ਮੈਂ ਮਾਲਕ ਬਣਾਂ ਪਰ ਇਸ ਨਾਲ "ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ" ਵਾਲੀ ਗੱਲ ਹੋਣੀ ਲਿਖੀ ਹੋਈ ਸੀ।

ਇਕ ਦਿਨ ਇਸ ਦੇ ਘਰ ਬ੍ਰਹਮ ਭੋਜ ਸੀ ਜਿਸ ਵਿਚ ਆਪਣੀ ਸੰਤ ਮੰਡਲੀ ਦੇ ਨਾਲ ਚੰਦਰਹਾਂਸ ਵੀ ਆਇਆ। ਚੰਦਰਹਾਂਸ ਦੇ ਚਿਹਨ ਚੱਕਰ ਉਚ ਘਰਾਣੇ ਦੇ ਵੇਖ ਕੇ ਵਜ਼ੀਰ ਨੇ ਸੰਤ ਨੂੰ ਪੁਛਿਆ, "ਇਹ ਬਾਲਕ ਕੌਣ ਹੈ।" ਧ੍ਰਿਸ਼ਟ ਬੁੱਧੀ ਦਾ ਇਹ ਸਵਾਲ ਸੁਣ ਕੇ ਸੰਤ ਹੱਸ ਪਏ ਤੇ ਹੱਸਣ ਦਾ ਕਾਰਣ ਵਜ਼ੀਰ ਦੇ ਪੁੱਛਣ ਤੇ ਇਹ ਦਸਿਆ ਕਿ ਇਹ ਬਾਲਕ ਤੁਹਾਡੇ ਰਾਜੇ ਦਾ ਜਵਾਈ ਬਣ ਕੇ ਇਸ ਰਾਜ ਗੱਦੀ ਦਾ ਮਾਲਕ ਬਣੇਗਾ। ਇਸ ਭਵਿੱਖਤ ਨੂੰ ਵੇਖ ਕੇ ਮੈਂ ਹਸਿਆ ਹਾਂ। ਸੰਤਾਂ ਦੀ ਇਹ ਗੱਲ ਸੁਣਕੇ ਧ੍ਰਿਸ਼ਟ ਬੁੱਧੀ ਮਨ ਵਿਚ ਬੜਾ ਚਿੰਤਾਵਾਨ ਹੋ ਗਿਆ ਅਤੇ ਚੰਦਰਹਾਂਸ ਨੂੰ ਆਪਣੇ ਰਸਤੇ ਦਾ ਰੋੜਾ ਸਮਝ ਕੇ ਮਾਰ ਮੁਕਾਉਣ ਦੇ

ਮਨਸੂਬੇ ਸੋਚਣ ਲੱਗਾ। ਪਹਿਲਾਂ ਉਸ ਨੇ ਜਲਾਦਾਂ ਨੂੰ ਧਨ ਦਾ ਲਾਲਚ ਦੇ ਕੇ ਚੰਦਰਹਾਂਸ ਨੂੰ ਜੰਗਲ ਵਿਚ ਹੀ, ਜਿਥੇ ਸੰਤ ਮੰਡਲੀ ਨਾਲ ਉਹ ਰਹਿੰਦਾ ਸੀ, ਮਾਰ ਦੇਣ ਵਾਸਤੇ ਹੁਕਮ ਦਿੱਤਾ। ਜਲਾਦਾਂ ਨੇ ਇਕ ਰਾਤ ਜੰਗਲ ਵਿਚ ਜਾ ਕੇ ਚੰਦਰਹਾਂਸ ਨੂੰ ਫੜ ਲਿਆ। ਪਰ ਬੇਗੁਨਾਹ ਮਾਸੂਮ ਬੱਚਾ ਭਗਤੀ ਭਾਵ ਵਿਚ ਰੱਤਿਆ ਹੋਇਆ ਸਮਝ ਕੇ ਜਲਾਦਾਂ ਦੇ ਮਨ ਵਿਚ ਦਇਆ ਆ ਗਈ। ਉਹਨਾਂ ਨੇ ਚੰਦਰਹਾਂਸ ਦੇ ਇਕ ਹੱਥ ਦੀ ਇਕ ਵਾਧੂ ਛੇਵੀਂ ਉਂਗਲ ਵੱਢ ਕੇ ਧ੍ਰਿਸ਼ਟ ਬੁੱਧੀ ਨੂੰ ਜਾ ਕੇ ਨਿਸ਼ਾਨੀ ਵਜੋਂ ਵਿਖਾ ਦਿਤੀ ਕਿ ਬਾਲਕ ਨੂੰ ਮਾਰ ਆਏ ਹਾਂ। ਪਰ ਬਾਲਕ ਸਹੀ ਸਲਾਮਤ ਉਥੇ ਜੰਗਲ ਵਿਚ ਨਦੀ ਕਿਨਾਰੇ ਠਾਕਰ ਭਗਤੀ ਵਿਚ ਮਗਨ ਬੈਠਾ ਰਿਹਾ। ਦੂਸਰੇ ਦਿਨ ਚੰਦਨਪੁਰ ਦਾ ਰਾਜਾ ਕੁਲਿੰਦ੍ਰ ਸ਼ਿਕਾਰ ਖੇਡਦਾ ਹੋਇਆ ਉਧਰ ਆ ਨਿਕਲਿਆ, ਜਿਥੇ ਚੰਦਰਹਾਂਸ ਬੈਠਾ ਭਗਤੀ ਕਰ ਰਿਹਾ ਸੀ। ਉਹ ਬੜੇ ਪਿਆਰ ਨਾਲ ਚੰਦਰਹਾਂਸ ਨੂੰ ਘੋੜੇ ਤੇ ਚੜ੍ਹਾ ਕੇ ਘਰ ਲੈ ਗਿਆ। ਇਸ ਰਾਜੇ ਦੇ ਘਰ ਵੀ ਕੋਈ ਸੰਤਾਨ ਨਹੀਂ ਸੀ। ਦੂਸਰੇ ਦਿਨ ਰਾਜੇ ਨੇ ਢੰਡੋਰਾ ਫੇਰ ਦਿੱਤਾ ਕਿ ਇਹ ਲੜਕਾ ਮੈਂ ਮੁਤਬੰਨਾ ਬਣਾ ਲਿਆ ਹੈ ਅਤੇ ਇਹੀ ਮੇਰੇ ਰਾਜ ਦਾ ਮਾਲਕ ਬਣੇਗਾ। ਚੰਦਰ ਪੁਰ ਦਾ ਰਾਜਾ ਕਲਿੰਦਰ ਕੁੰਤਲਪੁਰ ਦੇ ਅਧੀਨ ਸੀ। ਜਦ ਇਸ ਗੱਲ ਦਾ ਧ੍ਰਿਸ਼ਟ ਬੁੱਧੀ ਨੂੰ ਪਤਾ ਲੱਗਾ ਕਿ ਇਕ ਲੜਕਾ ਜੰਗਲ ਵਿਚੋਂ ਰਾਜੇ ਨੂੰ ਲੱਭਾ ਹੈ ਜਿਸ ਨੂੰ ਉਸ ਨੇ ਮੁਤਬੰਨਾ ਬਣਾ ਕੇ ਯੁਵਰਾਜ ਨੀਯਤ ਕਰ ਦਿੱਤਾ ਹੈ ਤਾਂ ਉਹ ਪੱਜ ਨਾਲ ਚੰਦਰ ਪੁਰ ਉਸ ਨੂੰ ਵੇਖਣ ਗਿਆ ਕਿ ਇਹ ਲੜਕਾ ਉਹੀ ਚੰਦਰਹਾਂਸ ਨਾ ਹੋਵੇ? ਜਦ ਧ੍ਰਿਸ਼ਟ ਬੁੱਧੀ ਨੂੰ ਪਤਾ ਲੱਗਾ ਕਿ ਉਹੀ ਲੜਕਾ ਹੈ ਤਾਂ ਉਹ ਫੇਰ ਵਧੇਰੇ ਚਿੰਤਾਤੁਰ ਹੋ ਗਿਆ। ਚੰਦਰਹਾਂਸ ਨੂੰ ਮਾਰਨ ਦਾ ਉਪਾਉ ਸੋਚ ਕੇ ਵਜ਼ੀਰ ਨੇ ਰਾਜੇ ਕਲਿੰਦ੍ਰ ਨੂੰ ਬੜੇ ਹਿੱਤ ਨਾਲ ਕਿਹਾ ਕਿ ਇਸ ਆਪਣੇ ਰਾਜ ਕੁਮਾਰ ਨੂੰ ਮੇਰੇ ਨਾਲ ਭੇਜੋ ਇਹ ਸਾਡੇ ਰਾਜੇ

ਨਾਲ ਮੁਲਾਕਾਤ ਕਰ ਆਵੇ। ਇਸ ਤਰ੍ਹਾਂ ਧ੍ਰਿਸ਼ਟ ਬੁੱਧੀ ਨੇ ਚੰਦਰਹਾਂਸ ਨੂੰ ਇਕ ਚਿੱਠੀ ਲਿਖ ਕੇ ਆਪਣੇ ਲੜਕੇ ਮਦਨ ਕੋਲ ਕੁੰਤਲਪੁਰ ਭੇਜ ਦਿੱਤਾ, ਅਤੇ ਆਪ ਕਿਹਾ ਕਿ ਤੁਸੀਂ ਚਲੋ ਮੇਰੇ ਲੜਕੇ ਰਾਹੀਂ ਰਾਜੇ ਨੂੰ ਮਿਲੋ, ਮੈਂ ਦੋ ਚਾਰ ਦਿਨ ਹੋਰ ਏਥੇ ਠਹਿਰ ਕੇ ਰਿਆਸਤ ਦਾ ਦੌਰਾ ਕਰਕੇ ਪਿਛੋਂ ਆਵਾਂਗਾ। ਚਿੱਠੀ ਵਿਚ ਵਜ਼ੀਰ ਨੇ ਆਪਣੇ ਲੜਕੇ ਨੂੰ ਲਿਖ ਦਿੱਤਾ ਕਿ ਚਿੱਠੀ ਵੇਖਦੇ ਸਾਰ ਹੀ ਮੇਰੇ ਆਉਣ ਤੋਂ ਪਹਿਲਾਂ ਹੀ ਇਸ ਨੂੰ ਬਿਖੁ (ਜ਼ਹਿਰ) ਦੇ ਦਿਓ। ਚੰਦਰਹਾਂਸ ਵਜ਼ੀਰ ਪਾਸੋਂ ਬੰਦ ਚਿਠੀ ਲੈ ਕੇ ਘੋੜੇ ਉਤੇ ਚੜ੍ਹ ਕੇ ਕੁੰਤਲ ਪੁਰ ਦੇ ਸ਼ਾਹੀ ਬਾਗ ਵਿਚ ਪਹੁੰਚ ਕੇ ਆਰਾਮ ਕਰਨ ਵਾਸਤੇ ਘੋੜਾ ਬ੍ਰਿਛ ਨਾਲ ਬੰਨ ਕੇ ਆਪ ਬ੍ਰਿਛ ਦੀ ਛਾਵੇਂ ਲੇਟ ਗਿਆ। ਸ਼ਾਮ ਨੂੰ ਉਸ ਬਾਗ ਵਿਚ ਰਾਜੇ ਦੀ ਲੜਕੀ ਵਜ਼ੀਰ ਧ੍ਰਿਸ਼ਟ ਬੁੱਧੀ ਦੀ ਲੜਕੀ 'ਬਿਖ੍ਹਾ' ਹੋਰ ਸਹੇਲੀਆਂ ਨਾਲ ਸੈਰ ਕਰਨ ਨੂੰ ਆ ਗਈਆਂ। ਸੁਤੇ ਹੋਏ ਯੁਵਰਾਜ ਚੰਦਰਹਾਂਸ ਦੀ ਜੇਬ ਵਿਚੋਂ ਉਹ ਚਿੱਠੀ ਬਾਹਰ ਡਿੱਗੀ ਪਈ ਸੀ। ਜਿਹੜੀ ਵਜ਼ੀਰ ਦੀ ਲੜਕੀ ਬਿਖ੍ਹਾ ਨੇ ਪਤਾ ਕਰਨ ਵਾਸਤੇ ਕਿ ਇਹ ਕੌਣ ਹੈ, ਹੌਲੀ ਜਿਹੀ ਫੜ ਕੇ ਖੋਹਲੀ ਤੇ ਪੜ੍ਹੀ। ਪੜ੍ਹ ਕੇ ਬੜੀ ਹੈਰਾਨ ਹੋਈ। ਪਿਤਾ ਨੇ ਪੁੱਤਰ ਵਲ ਲਿਖਿਆ ਸੀ ਕਿ ਇਸ ਨੂੰ ਬਿਖੁ ਦੇ ਦਿਓ। ਪਰ ਇਹ ਐਡਾ ਸੁੰਦਰ ਨੌਜਵਾਨ ਹੈ, ਇਹ ਮੇਰੇ ਵਰਨ ਯੋਗ ਹੈ, ਮੈਂ ਇਸ ਨੂੰ ਵਰਾਂਗੀ। ਇਹ ਸਭ ਕੁਝ ਸੋਚ ਕੇ ਉਸ ਲੜਕੀ ਬਿਖ੍ਹਾ ਨੇ ਉਸ ਚਿੱਠੀ ਵਿਚ ਲਫਜ਼ 'ਬਿਖੁ' ਦੇ ਅੱਗੇ ' ਾ ' ਲਾ ਦਿੱਤਾ ਅਤੇ ਚਿੱਠੀ ਫੇਰ ਬੰਦ ਕਰਕੇ ਚੰਦਰਹਾਂਸ ਦੇ ਪਾਸ ਹੀ ਰੱਖ ਦਿੱਤੀ ਅਤੇ ਆਪ ਸਹੇਲੀਆਂ ਨਾਲ ਚਲੀ ਗਈ।

ਚੰਦਰਹਾਂਸ ਉਠਿਆ ਅਤੇ ਤਿਆਰ ਹੋ ਕੇ ਵਜ਼ੀਰ ਦੇ ਮਹਿਲਾਂ ਵਿਚ ਉਸ ਦੇ ਲੜਕੇ ਮਦਨ ਨੂੰ ਜਾ ਮਿਲਿਆ। ਚਿੱਠੀ ਦਿੱਤੀ ਜੋ ਮਦਨ ਨੇ ਪੜ੍ਹੀ ਅਤੇ ਪੜ੍ਹ ਕੇ ਬੜਾ ਪ੍ਰਸੰਨ ਹੋਇਆ। ਵਿਆਹ ਦੀ ਤਿਆਰੀ ਕਰਕੇ

ਚੰਦਰਹਾਂਸ ਨਾਲ ਵਿਆਹ ਕਰ ਦਿੱਤਾ। ਜਦੋਂ ਧ੍ਰਿਸ਼ਟ ਬੁੱਧੀ ਤੀਜੇ ਦਿਨ ਘਰ ਆਇਆ ਤਾਂ ਚੰਦਰਹਾਂਸ ਨੂੰ ਮਰਨ ਦੀ ਥਾਂ ਜਵਾਈ ਬਣਿਆ ਬੈਠਾ ਵੇਖ ਕੇ ਅਤੀ ਦੁਖੀ ਹੋਇਆ ਅਤੇ ਉਸ ਨੂੰ ਮਾਰਨ ਵਾਸਤੇ ਹੋਰ ਤਦਬੀਰਾਂ ਸੋਚਣ ਲੱਗਾ। ਸ਼ਹਿਰੋਂ ਬਾਹਰ ਇਕ ਦੇਵੀ ਦਾ ਮੰਦਰ ਸੀ, ਉਥੇ ਇਕ ਰਾਤ ਧ੍ਰਿਸ਼ਟ ਬੁੱਧੀ ਨੇ ਜਲਾਦ ਭੇਜ ਦਿਤੇ ਅਤੇ ਉਹਨਾਂ ਨੂੰ ਪੱਕੀ ਕਰ ਦਿਤੀ ਕਿ ਰਾਤ ਨੂੰ ਜਿਹੜਾ ਆਦਮੀ ਇਥੇ ਇਕੱਲਾ ਪੂਜਾ ਕਰਨ ਆਵੇ ਉਸ ਨੂੰ ਕਤਲ ਕਰ ਦੇਣਾ, ਤੁਹਾਨੂੰ ਇਨਾਮ ਦੇਵਾਂਗਾ। ਓਧਰ ਚੰਦਰਹਾਂਸ ਨੂੰ ਕਿਹਾ ਕਿ ਪੁੱਤਰ! ਸਾਡੀ ਇਹ ਰੀਤ ਹੈ ਕਿ ਸਾਡਾ ਨਵਾਂ ਜਵਾਈ ਮੰਗਲਵਾਰ ਰਾਤ ਨੂੰ ਇਕੱਲਾ ਦੇਵੀ ਦੀ ਪੂਜਾ ਕਰਨ ਬਾਹਰਲੇ ਮੰਦਰ ਤੇ ਜਾਂਦਾ ਹੈ। ਸੋ ਤੂੰ ਵੀ ਅੱਜ ਮੰਗਲਵਾਰ ਹੈ, ਪੂਜਾ ਦੀ ਸਮੱਗਰੀ ਲੈ ਕੇ ਰਾਤ ਨੂੰ ਰੀਤੀ ਪੂਰੀ ਕਰ ਆ। ਚੰਦਰਹਾਂਸ ਸਤ ਬਚਨ ਕਹਿ ਕੇ ਰਾਤ ਨੂੰ ਪੂਜਾ ਦੀ ਸਮੱਗਰੀ ਲੈ ਕੇ ਦੇਵੀ ਪੂਜਨ ਵਾਸਤੇ ਤੁਰ ਪਿਆ, ਅਜੇ ਥੋੜੀ ਦੂਰ ਹੀ ਗਿਆ ਸੀ ਕਿ ਅਗੋਂ 'ਮਦਨ' ਮਿਲ ਪਿਆ। ਉਸ ਨੇ ਕਿਹਾ, ਇਹ ਪੂਜਾ ਸਮੱਗਰੀ ਮੈਨੂੰ ਦੇ ਦਿਓ, ਤੁਹਾਨੂੰ ਰਾਜਾ ਯਾਦ ਕਰਦਾ ਹੈ, ਹੁਣੇ ਹੀ ਉਸ ਪਾਸ ਪੁਜ ਜਾਵੋ। ਇਸ ਤਰ੍ਹਾਂ "ਜਿਸੁ ਰਾਖੈ ਤਿਸ ਕੋਇ ਨ ਮਾਰੈ" ਵਾਲੀ ਗੱਲ ਹੋਈ। ਚੰਦਰਹਾਂਸ ਤਾਂ ਰਾਜੇ ਕੋਲ ਪਹੁੰਚ ਗਿਆ ਉਸ ਦਾ ਪੁੱਤਰ ਕੋਈ ਨਹੀਂ ਸੀ, ਉਸਨੇ ਆਪਣੀ ਲੜਕੀ ਨਾਲ ਸ਼ਾਦੀ ਕਰਕੇ ਚੰਦਰਹਾਂਸ ਨੂੰ ਸਵੇਰੇ ਰਾਜਗੱਦੀ ਦਾ ਤਿਲਕ ਦੇ ਕੇ ਮੁਲਕ ਦਾ ਰਾਜਾ ਬਣਾ ਦਿੱਤਾ। ਤੇ ਓਧਰ ਵਿਚਾਰਾ ਨਿਰਛੱਲ ਮਦਨ ਜਦ ਮੰਦਰ ਵਿਚ ਦੇਵੀ ਦੀ ਪੂਜਾ ਕਰਨ ਲੱਗਾ ਤਾਂ ਜਲਾਦਾਂ ਨੇ ਉਸ ਦਾ ਸਿਰ ਧੜ ਨਾਲੋਂ ਵਖ ਕਰ ਦਿੱਤਾ। ਇਸੇ ਤਰ੍ਹਾਂ ਚੰਦਰਹਾਂਸ ਰਾਜੇ ਦਾ ਜਵਾਈ ਬਣ ਕੇ ਰਾਜਾ ਬਣ ਜਾਣਾ ਅਤੇ ਮਦਨ ਦਾ ਕਤਲ ਹੋ ਜਾਣਾ ਸੁਣ ਕੇ ਧ੍ਰਿਸ਼ਟ ਬੁੱਧੀ ਆਪਣੇ ਕੀਤੇ ਉਤੇ ਬਹੁਤ ਪਛਤਾਇਆ। ਪਰ ਫੇਰ ਕੀ ਹੋ ਸਕਦਾ ਸੀ।

"ਕਰੈ ਪਰ ਨੂੰ ਤੇ ਆਵੇ ਘਰ ਨੂੰ" ਵਾਲੀ ਵਾਰਤਾ ਵਿਚਾਰੇ ਨਾਲ ਹੋਈ। ਈਰੱਖਾ ਦੀ ਅਗਨੀ ਨਾਲ ਆਪਣਾ ਹੀ ਘਰ ਸਾੜ ਲਿਓ ਸੂ।

ਰਾਗ ਨਟ ਨਰਾਇਣ ਵਿਚ ਸ੍ਰੀ ਰਾਮਦਾਸ ਜੀ ਨੇ ਇਸ ਪ੍ਰਸੰਗ ਦਾ ਵਰਨਣ ਇਉਂ ਕੀਤਾ ਹੈ।

ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ॥

ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ॥ (ਪੰਨਾ ੯੮੨)

ਅਰਥਾਤ - ਸਾਰੇ ਬ੍ਰਹਮ ਹੀ ਹੈ, ਬ੍ਰਹਮ ਹੀ ਸਾਰੇ ਵਿਆਪਕ ਹੈ। ਮਨੁੱਖ ਆਪਣਾ ਬੀਜਿਆ ਖਾਂਦਾ ਹੈ। ਜਿਸ ਤਰ੍ਹਾਂ ਚੰਦਰਹਾਂਸ ਨੇ ਦੁਖ ਪਾਏ ਅਤੇ ਧ੍ਰਿਸ਼ਟ ਬੁੱਧੀ (ਦੁਖ ਦੇਣ ਵਾਲੇ) ਨੇ ਆਪਣਾ ਘਰ ਹੀ ਈਰੱਖਾ ਅਗਨੀ ਦੀ ਚੁਆਤੀ ਨਾਲ ਸਾੜ ਲਿਆ ਹੈ।



੧. ਪੂਰਨ ਪੂਰਿ ਰਹੇ ਦਇਆਲ॥
੨. ਸਭ ਊਪਰਿ ਹੋਵਤ ਕਿਰਪਾਲ॥
੩. ਅਪਨੇ ਕਰਤਬ ਜਾਨੈ ਆਪਿ॥
੪. ਅੰਤਰਜਾਮੀ ਰਹਿਓ ਬਿਆਪਿ॥
੫. ਪ੍ਰਤਿਪਾਲੈ ਜੀਅਨ ਬਹੁ ਭਾਤਿ॥
੬. ਜੋ ਜੋ ਰਚਿਓ ਸੁ ਤਿਸਹਿ ਧਿਆਤਿ॥
੭. ਜਿਸੁ ਭਾਵੈ ਤਿਸੁ ਲਏ ਮਿਲਾਇ॥
੮. ਭਗਤਿ ਕਰਹਿ ਹਰਿ ਕੇ ਗੁਣ ਗਾਇ॥
੯. ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ॥

# ੧੦. ਕਰਨਹਾਰੁ ਨਾਨਕ ਇਕੁ ਜਾਨਿਆ ॥ ੩ ॥

ਪਦ ਅਰਥ - ਪੂਰਿ = ਬਿਆਪਕ। ਕਰਤਬ = ਖੇਡਾਂ ਨੂੰ। ਅੰਤਰਜਾਮੀ = ਅੰਦਰ(ਦਿਲ) ਦੀ ਜਾਨਣ ਵਾਲਾ। ਧਿਆਤਿ = ਧਿਆਉਂਦਾ ਹੈ। ਬਿਸ੍ਵਾਸੁ = ਭਰੋਸਾ।

ਤੁਕ ਅਰਥ -

੧. ਦਿਆਲੂ ਪ੍ਰਭੂ ਜੀ ਪੂਰੀ ਤਰ੍ਹਾਂ ਸਭ ਥਾਈਂ ਵਿਆਪਕ ਹੋ ਰਹੇ ਹਨ।
੨. ਉਹ ਸਭ ਉੱਤੇ ਦਇਆਵਾਨ ਹੁੰਦੇ ਹਨ।
੩. ਆਪਣੀਆਂ ਖੇਡਾਂ ਉਹ ਆਪ ਹੀ ਜਾਣਦਾ ਹੈ।
੪. ਉਹ ਅੰਦਰ ਦੀ ਜਾਨਣ ਵਾਲਾ ਸਾਰੇ ਪਰੀਪੂਰਨ ਹੋ ਰਿਹਾ ਹੈ।
੫. ਅਨੇਕ ਤਰ੍ਹਾਂ ਕਰਕੇ ਜੀਵਾਂ ਨੂੰ ਪਾਲਦਾ ਹੈ।
੬. ਜੋ ਜੋ ਜੀਵ ਉਸ ਨੇ ਪੈਦਾ ਕੀਤੇ ਹਨ ਉਹ ਉਸ ਨੂੰ ਹੀ ਧਿਆਉਂਦੇ ਹਨ।
੭. ਜਿਸ ਨੂੰ ਚਾਹੁੰਦਾ ਹੈ ਉਸ ਨੂੰ ਆਪਣੇ ਨਾਲ ਮੇਲ ਲੈਂਦਾ ਹੈ।
੮. ਉਹੀ ਹਰੀ ਦੇ ਗੁਣ ਗਾ ਕੇ ਉਸ ਦੀ ਭਗਤੀ ਕਰਦੇ ਹਨ (ਜਿਨ੍ਹਾਂ ਤੇ ਮਿਹਰ ਕਰਦਾ ਹੈ।)
੯. ਜਿਨ੍ਹਾਂ ਨੇ ਮਨ ਅੰਦਰ ਭਰੋਸਾ ਕਰਕੇ ਪ੍ਰਭੂ ਨੂੰ ਮੰਨਿਆ ਹੈ।
੧੦. ਗੁਰੂ ਜੀ ਕਥਨ ਕਰਦੇ ਹਨ, ਉਨ੍ਹਾਂ ਨੇ ਉਸ ਕਰਨਹਾਰ ਇਕ ਪ੍ਰਭੂ ਨੂੰ ਜਾਣ ਲਿਆ ਹੈ।

ਭਾਵ ਅਰਥ - ਪ੍ਰਮਾਤਮਾ ਸਾਰੇ ਪਰੀਪੂਰਨ ਹੈ, ਉਹ ਸਭ ਜੀਵਾਂ ਦੀ ਪਾਲਣਾ ਕਰਦਾ ਹੈ। ਜੋ ਉਸ ਦੀ ਭਗਤੀ ਕਰਦਾ ਹੈ ਉਸ ਨੂੰ ਉਹ ਆਪਣੇ ਨਾਲ ਮੇਲ ਲੈਂਦਾ ਹੈ। ਜਿਨ੍ਹਾਂ ਦੇ ਮਨ ਵਿਚ ਉਸ ਦਾ ਭਰੋਸਾ ਬੱਝ ਗਿਆ ਹੈ, ਉਹਨਾਂ ਨੇ ਜਾਣ ਲਿਆ ਹੈ ਕਿ ਸ੍ਰਿਸ਼ਟੀ ਨੂੰ ਰਚਨਹਾਰ ਇਕ ਉਹੀ ਹੈ।

੧. ਜਨੁ ਲਾਗਾ ਹਰਿ ਏਕੈ ਨਾਇ॥
੨. ਤਿਸ ਕੀ ਆਸ ਨ ਬਿਰਥੀ ਜਾਇ॥
੩. ਸੇਵਕ ਕਉ ਸੇਵਾ ਬਨਿ ਆਈ॥
੪. ਹੁਕਮੁ ਬੂਝਿ ਪਰਮ ਪਦੁ ਪਾਈ॥
੫. ਇਸ ਤੇ ਊਪਰਿ ਨਹੀ ਬੀਚਾਰੁ॥
੬. ਜਾ ਕੈ ਮਨਿ ਬਸਿਆ ਨਿਰੰਕਾਰੁ॥
੭. ਬੰਧਨ ਤੋਰਿ ਭਏ ਨਿਰਵੈਰ॥
੮. ਅਨਦਿਨੁ ਪੂਜਹਿ ਗੁਰ ਕੇ ਪੈਰ॥
੯. ਇਹ ਲੋਕ ਸੁਖੀਏ ਪਰਲੋਕ ਸੁਹੇਲੇ॥
੧੦. ਨਾਨਕ ਹਰਿ ਪ੍ਰਭਿ ਆਪਹਿ ਮੇਲੇ॥ ੪ ॥

ਪਦ ਅਰਥ - ਨਾਇ = ਨਾਮ ਨਾਲ। ਅਨਦਿਨੁ = ਰਾਤ ਦਿਨ। ਸੁਹੇਲੇ = ਸਫਲ।

ਤੁਕ ਅਰਥ -

੧. ਜੋ ਪੁਰਖ ਹਰੀ ਦੇ ਇਕ ਨਾਮ ਵਿਚ ਲੱਗ ਗਿਆ ਹੈ।

੨. ਉਸ ਦੀ ਆਸਾ ਬੇਅਰਥ ਨਹੀਂ ਜਾਂਦੀ।

੩. ਸੇਵਕ ਨੂੰ ਸੇਵਾ ਕਰਨੀ ਹੀ ਬਣ ਆਉਂਦੀ ਹੈ।

੪. ਸੁਆਮੀ ਦੇ ਹੁਕਮ ਨੂੰ ਸਮਝ ਕੇ ਹੀ ਪਰਮਪਦ ਦੀ ਪ੍ਰਾਪਤੀ ਹੁੰਦੀ ਹੈ।

੫. ਇਸ ਤੋਂ ਉਪਰ ਹੋਰ ਕੋਈ ਵੀਚਾਰ ਨਹੀਂ ਹੈ। (ਇਹ ਸ਼ਰੋਮਣੀ ਵੀਚਾਰ ਹੈ)।

੬. ਜਿਸ ਦੇ ਮਨ ਵਿਚ ਪ੍ਰਭੂ ਵੱਸਦਾ ਹੈ।
੭. ਉਹ ਮਾਇਆ ਦੇ ਬੰਧਨਾਂ ਨੂੰ ਤੋੜ ਕੇ ਵੈਰ ਰਹਿਤ ਹੋ ਜਾਂਦਾ ਹੈ।
੮. ਉਹ ਰਾਤ ਦਿਨ ਆਪਣੇ ਮਾਲਕ ਦੇ ਪੈਰ ਪੂਜਦੇ ਹਨ।
੯. ਉਹ ਇਸ ਲੋਕ ਵਿਚ ਸੁਖੀ ਤੇ ਪ੍ਰਲੋਕ ਵਿਚ ਨਿਹਾਲ ਹੁੰਦੇ ਹਨ।
੧੦. ਗੁਰੂ ਜੀ ਕਥਨ ਕਰਦੇ ਹਨ, ਉਹ ਹਰੀ ਪ੍ਰਭੂ ਨੇ ਆਪ ਹੀ ਆਪਣੇ ਨਾਲ ਮੇਲ ਲਏ ਹਨ।

ਭਾਵ ਅਰਥ - ਇਕ ਮਨ ਹੋ ਕੇ ਨਿਸਚੇ ਨਾਲ ਹਰੀ ਦਾ ਸਿਮਰਨ ਕਰਨ ਵਾਲੇ ਦੀਆਂ ਸਭ ਆਸਾਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ। ਸੇਵਕ ਦੀ ਆਪਣੇ ਮਾਲਕ ਨਾਲ ਸੇਵਾ ਕਰਕੇ ਹੀ ਬਣ ਔਂਦੀ ਹੈ। ਇਸ ਕਰਕੇ ਜੋ ਆਪਣੇ ਮਾਲਕ ਪ੍ਰਭੂ ਦਾ ਹੁਕਮ ਪਛਾਣ ਕੇ ਉਸ ਤੇ ਚਲਦੇ ਹਨ, ਉਹਨਾਂ ਦੇ ਮਾਇਆ ਦੇ ਬੰਧਨ ਕਟੇ ਜਾਂਦੇ ਹਨ।



**ਅੰਤਰਾ - ਹੁਕਮੁ ਬੂਝਿ ਪਰਮ ਪਦੁ ਪਾਈ॥**

ਜੈਸਾ ਕਿ - ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਿਤਾ ਗੁਰੂ ਜੀ ਦਾ ਹੁਕਮ ਪਛਾਣ ਕੇ ਉਹਨਾਂ ਦੇ ਹੁਕਮ ਵਿਚ ਸਹਾਰੀ ਮਲ ਦੇ ਲੜਕੇ ਦੀ ਸ਼ਾਦੀ ਤੇ ਲਾਹੌਰ ਗਏ ਸਨ ਅਤੇ ਜਦ ਤਕ ਪਿਤਾ ਗੁਰੂ ਜੀ ਦਾ ਵਾਪਸ ਅੰਮ੍ਰਿਤਸਰ ਆਉਣ ਦਾ ਹੁਕਮ ਨਹੀਂ ਸੀ ਹੋਇਆ ਤਦ ਤਕ ਲਾਹੌਰ ਹੀ ਕਥਾ ਉਪਦੇਸ਼ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਬਾਬਾ ਪ੍ਰਿਥੀਚੰਦ ਜੀ ਤੇ ਮਹਾਂਦੇਵ ਜੀ ਨੇ ਆਪਣੇ ਗੁਰੂ ਪਿਤਾ ਦੇ ਹੁਕਮ ਦੀ ਕਦਰ ਨਾ ਕੀਤੀ ਅਤੇ ਨਾ ਹੀ ਉਨ੍ਹਾਂ ਦੇ ਹੁਕਮ ਦੀ ਕੋਈ ਪਾਲਣਾ ਕੀਤੀ, ਉਹ ਮਾਇਆ ਦੇ ਲੈਣ ਦੇਣ ਦੇ ਬੰਧਨਾਂ ਵਿਚ ਹੀ ਫਸੇ ਰਹੇ। ਪ੍ਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੁਕਮ ਪਛਾਣ ਕੇ ਸੇਵਾ ਕੀਤੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਸੰਨ ਹੋ ਕੇ ਆਪ ਜੀ ਨੂੰ ਆਪਣੀ ਜੋਤੀ ਨਾਲ ਜੋਤ ਮੇਲ ਕੇ ਗੁਰਗੱਦੀ ਬਖਸ਼ ਦਿਤੀ।

੧. ਸਾਧਸੰਗਿ ਮਿਲਿ ਕਰਹੁ ਅਨੰਦ॥
੨. ਗੁਨ ਗਾਵਹੁ ਪ੍ਰਭ ਪਰਮਾਨੰਦ॥
੩. ਰਾਮ ਨਾਮ ਤਤੁ ਕਰਹੁ ਬੀਚਾਰੁ॥
੪. ਦ੍ਰੁਲਭ ਦੇਹ ਕਾ ਕਰਹੁ ਉਧਾਰੁ॥
੫. ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ॥
੬. ਪ੍ਰਾਨ ਤਰਨ ਕਾ ਇਹੈ ਸੁਆਉ॥
੭. ਆਠ ਪਹਰ ਪ੍ਰਭ ਪੇਖਹੁ ਨੇਰਾ॥
੮. ਮਿਟੈ ਅਗਿਆਨੁ ਬਿਨਸੈ ਅੰਧੇਰਾ॥
੯. ਸੁਨਿ ਉਪਦੇਸੁ ਹਿਰਦੈ ਬਸਾਵਹੁ॥
੧੦. ਮਨ ਇਛੇ ਨਾਨਕ ਫਲ ਪਾਵਹੁ॥੫॥

ਪਦ ਅਰਥ - ਤਤੁ = ਸਾਰ ਵਸਤੂ। ਦ੍ਰੁਲਭ = ਅਮੋਲਕ। ਉਧਾਰੁ = ਨਿਸਤਾਰਾ। ਪ੍ਰਾਨ = ਜੀਵਨ। ਤਰਨ = ਉਧਾਰ। ਸੁਆਉ = ਮਨੋਰਥ, ਮਤਲਬ, ਸਾਧਨਾ।

ਤੁਕ ਅਰਥ -

੧. ਸਾਧ ਸੰਗਤ ਵਿਚ ਮਿਲ ਕੇ ਆਤਮਕ ਅਨੰਦ ਮਾਣੋ।
੨. ਪਰਮ ਅਨੰਦ ਦੇਣ ਵਾਲੇ ਪ੍ਰਭੂ ਦੇ ਗੁਣ ਗਾਵੋ।
੩. ਸਾਰ ਵਸਤੂ ਰਾਮ ਦੇ ਨਾਮ ਦਾ ਵੀਚਾਰ ਕਰੋ।
੪. ਇਸ ਅਮੋਲਕ ਮਨੁੱਖਾ ਦੇਹੀ ਦਾ ਨਿਸਤਾਰਾ ਕਰੋ।
੫. ਹਰੀ ਦੇ ਗੁਣਾਂ ਦੇ ਅਮਰ ਕਰਨ ਵਾਲੇ ਬਚਨ ਗਾਓ।
੬. ਜੀਵਨ ਦੇ ਉਧਾਰ ਦਾ ਇਕ ਇਹੀ ਸਾਧਨ ਹੈ।

੭. ਪ੍ਰਭੂ ਨੂੰ ਅੱਠੇ ਪਹਿਰ ਆਪਣੇ ਪਾਸ ਹੀ ਵੇਖੋ।
੮. ਇਸ ਤਰ੍ਹਾਂ ਅਗਿਆਨ ਮਿਟ ਜਾਏਗਾ ਤੇ ਅੰਨ੍ਹੇਰਾ (ਅਗਿਆਨਤਾ ਦਾ) ਨਾਸ ਹੋ ਜਾਏਗਾ।
੯. ਗੁਰੂ ਦਾ ਉਪਦੇਸ਼ ਸੁਣ ਕੇ ਉਸ ਨੂੰ ਹਿਰਦੇ ਵਿਚ ਵਸਾਓ।
੧੦. ਗੁਰੂ ਜੀ ਕਥਨ ਕਰਦੇ ਹਨ, ਮਨ ਇੱਛਤ ਫਲ ਪਾਓਗੇ।

ਭਾਵ ਅਰਥ - ਆਤਮਕ ਅਨੰਦ ਦੀ ਪ੍ਰਾਪਤੀ ਵਾਸਤੇ ਪਰਮ ਅਨੰਦ ਦੇ ਦਾਤੇ ਪ੍ਰਭੂ ਦੇ ਗੁਣ ਸਾਧ ਸੰਗਤ ਵਿਚ ਮਿਲ ਕੇ ਗਾਈਏ। ਇਨ੍ਹਾਂ ਗੁਣਾਂ ਦੁਆਰਾ ਸਾਰ ਵਸਤੂ ਪ੍ਰਭੂ ਦਾ ਵਿਚਾਰ ਕਰਕੇ ਮਨੁੱਖਾ ਜੀਵਨ ਸਫਲ ਹੁੰਦਾ ਹੈ। ਪ੍ਰਭੂ ਦੇ ਗੁਣਾਂ ਦੇ ਅਮੋਲਕ ਬਚਨਾਂ ਦੀ ਵੀਚਾਰ ਕਰਨਾ ਹੀ ਜੀਵ ਦੇ ਉਧਾਰ ਦਾ ਉੱਤਮ ਮਨੋਰਥ ਹੈ। ਪ੍ਰਭੂ ਨੂੰ ਸਦਾ ਅੰਗ ਸੰਗ ਜਾਨਣ ਕਰਕੇ ਬੁਰੇ ਕੰਮਾਂ ਦੀਆਂ ਬੁਰਾਈਆਂ ਅਤੇ ਮਾਇਆ ਦਾ ਹੰਕਾਰ ਦੂਰ ਹੋ ਜਾਂਦਾ ਹੈ। ਐਸੇ ਗਿਆਨ ਰੂਪੀ ਜੋ ਗੁਰੂ ਜੀ ਦੇ ਉਪਦੇਸ਼ ਹਨ, ਉਹਨਾਂ ਨੂੰ ਸੁਣ ਕੇ ਹਿਰਦੇ ਵਿਚ ਵਸਾਉਣ ਨਾਲ ਮਨ ਇੱਛਤ ਫਲਾਂ ਦੀ ਪ੍ਰਾਪਤੀ ਹੁੰਦੀ ਹੈ।



**੧. ਹਲਤੁ ਪਲਤੁ ਦੁਇ ਲੇਹੁ ਸਵਾਰਿ॥**
**੨. ਰਾਮ ਨਾਮੁ ਅੰਤਰਿ ਉਰਿ ਧਾਰਿ॥**
**੩. ਪੂਰੇ ਗੁਰ ਕੀ ਪੂਰੀ ਦੀਖਿਆ॥**
**੪. ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ॥**
**੫. ਮਨਿ ਤਨਿ ਨਾਮੁ ਜਪਹੁ ਲਿਵ ਲਾਇ॥**
**੬. ਦੂਖੁ ਦਰਦੁ ਮਨ ਤੇ ਭਉ ਜਾਇ॥**
**੭. ਸਚੁ ਵਾਪਾਰੁ ਕਰਹੁ ਵਾਪਾਰੀ॥**

**੮. ਦਰਗਹ ਨਿਬਹੈ ਖੇਪ ਤੁਮਾਰੀ ॥**

**੯. ਏਕਾ ਟੇਕ ਰਖਹੁ ਮਨ ਮਾਹਿ ॥**

**੧੦. ਨਾਨਕ ਬਹੁਰਿ ਨ ਆਵਹਿ ਜਾਹਿ ॥ ੬ ॥**

ਪਦ ਅਰਥ - ਹਲਤੁ ਪਲਤੁ = ਲੋਕ ਤੇ ਪ੍ਰਲੋਕ। ਉਰਿ ਧਾਰਿ = ਹਿਰਦੇ ਵਿਚ ਧਾਰਨ ਕਰੋ। ਦੀਖਿਆ = ਸਿਖਿਆ। ਪਰੀਖਿਆ = ਪਰਖ। ਖੇਪ = ਪੂੰਜੀ ਨਾਮ ਦੀ।

ਤੁਕ ਅਰਥ -

੧. ਲੋਕ ਤੇ ਪਰਲੋਕ ਦੋਵੇਂ ਸੁਆਰ ਲਵੋ।

੨. ਰਾਮ ਦੇ ਨਾਮ ਨੂੰ ਹਿਰਦੇ ਅੰਦਰ ਧਾਰਨ ਕਰਕੇ।

੩. ਪੂਰੇ ਗੁਰੂ ਦੀ ਸਿਖਿਆ ਪੂਰੀ ਹੁੰਦੀ ਹੈ।

੪. ਜਿਸ ਦੇ ਮਨ ਵਿਚ ਵੱਸਦੀ ਹੈ ਉਹ ਇਸ ਸੱਚ ਨੂੰ ਪਰੱਖਦਾ ਹੈ।

੫. ਹੇ ਪੁਰਸ਼ੋ! ਮਨ ਤੇ ਤਨ ਨਾਲ ਲਿਵ ਲਾ ਕੇ ਨਾਮ ਜਪੋ।

੬. ਤੁਹਾਡੇ ਸਰੀਰ ਤੋਂ ਦੁਖ ਪੀੜਾ ਤੇ ਮਨ ਤੋਂ ਡਰ ਦੂਰ ਹੋ ਜਾਵੇਗਾ।

੭. ਹੇ ਵਪਾਰੀਓ! ਸੱਚ ਦਾ ਸੋਦਾ ਕਰੋ।

੮. ਜਿਸ ਨਾਲ ਤੁਹਾਡੀ ਪੂੰਜੀ ਦਰਗਾਹ ਵਿਚ ਤੋੜ ਚੜ੍ਹ ਜਾਵੇ।

੯. ਮਨ ਵਿਚ ਇਕ (ਸੱਚੇ ਨਾਮ ਦੀ) ਟੇਕ ਰੱਖੋ।

੧੦. ਗੁਰੂ ਜੀ ਕਥਨ ਕਰਦੇ ਹਨ, ਤਾਂ ਫਿਰ ਮੁੜ ਕੇ ਸੰਸਾਰ ਵਿਚ ਆਉਣਾ (ਜੰਮਣਾ) ਤੇ ਸਰੀਰ ਤੋਂ ਜਾਣਾ (ਮਰਣਾ) ਨਹੀਂ ਹੋਵੇਗਾ।

ਭਾਵ ਅਰਥ - ਪ੍ਰਭੂ ਦਾ ਨਾਮ ਹਿਰਦੇ ਵਿਚ ਵਸ ਜਾਵੇ ਤਾਂ ਲੋਕ ਪਲੋਕ ਦੋਵੇਂ ਸੁਧਰ ਜਾਂਦੇ ਹਨ। ਪੂਰੇ ਸਤਿਗੁਰੂ ਦੀ ਸਿਖਿਆ ਪੂਰੀ ਹੁੰਦੀ ਹੈ। ਉਹ ਜਿਸ ਦੇ ਮਨ ਵਿਚ ਵਸ ਜਾਵੇ ਉਸ ਨੂੰ ਸੱਚ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਕਰਕੇ ਜੋ ਪ੍ਰਾਣੀ ਮਾਤ੍ਰ ਇਕ ਮਨ ਹੋ ਕੇ ਨਾਮ ਜਪਦੇ

ਹਨ ਉਨ੍ਹਾਂ ਦੇ ਦੁਖ ਦਲਿਦਰ ਤੇ ਜਮਾਂ ਦੇ ਡਰ ਦੂਰ ਹੋ ਜਾਂਦੇ ਹਨ। ਸਤਿਗੁਰੂ ਜੀ ਆਗਿਆ ਕਰਦੇ ਹਨ ਕਿ ਐ ਸੰਸਾਰ ਵਿਚ ਜਨਮ ਸਫਲ ਕਰਨ ਆਏ ਜੀਵੋ! ਨਾਮ ਜਪੋ, ਜਿਸ ਕਰਕੇ ਤੁਹਾਡੇ ਸ਼ੁਭ ਕਰਮਾਂ ਦੀ ਰਾਸ ਤੋੜ ਪੁੱਜ ਕੇ ਲੇਖੇ ਪੈ ਜਾਵੇ ਅਤੇ ਤੁਹਾਡਾ ਜਨਮ ਸਫਲਾ ਹੋ ਜਾਵੇ।

**੧. ਤਿਸ ਤੇ ਦੂਰਿ ਕਹਾ ਕੋ ਜਾਇ॥**

**੨. ਉਬਰੈ ਰਾਖਨਹਾਰੁ ਧਿਆਇ॥**

**੩. ਨਿਰਭਉ ਜਪੈ ਸਗਲ ਭਉ ਮਿਟੈ॥**

**੪. ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥**

**੫. ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ॥**

**੬. ਨਾਮੁ ਜਪਤ ਮਨਿ ਹੋਵਤ ਸੂਖ॥**

**੭. ਚਿੰਤਾ ਜਾਇ ਮਿਟੈ ਅਹੰਕਾਰੁ॥**

**੮. ਤਿਸੁ ਜਨ ਕਉ ਕੋਇ ਨ ਪਹੁਚਨਹਾਰੁ॥**

**੯. ਸਿਰ ਊਪਰਿ ਠਾਢਾ ਗੁਰੁ ਸੂਰਾ॥**

**੧੦. ਨਾਨਕ ਤਾ ਕੇ ਕਾਰਜ ਪੂਰਾ॥੭॥**



ਪਦ ਅਰਥ - ਉਬਰੈ = ਬਚਦਾ, ਤਰਦਾ। ਨਿਰਭਉ = ਭੈ ਰਹਿਤ ਪ੍ਰਮਾਤਮਾ। ਠਾਢਾ = ਖੜਾ। ਸੂਰਾ = ਸੂਰਮਾ। ਤਾ ਕੈ = ਉਸ ਪੁਰਸ਼ ਦੇ ਜਿਸ ਤੇ ਪੂਰਾ ਗੁਰੂ ਖੜਾ ਹੈ।

ਤੁਕ ਅਰਥ -

੧. ਉਸ ਪ੍ਰਭੂ ਤੋਂ ਦੂਰ ਕੋਈ ਕਿਥੇ ਜਾਵੇ? (ਉਹ ਸਰਬ ਵਿਆਪਕ ਹੈ)।

੨. ਉਸ ਰੱਖਣਹਾਰ ਪ੍ਰਭੂ ਨੂੰ ਸਿਮਰਕੇ ਹੀ ਜੀਵ ਬਚ ਸਕਦਾ ਹੈ।
੩. ਡਰ ਰਹਿਤ ਪ੍ਰਭੂ ਨੂੰ ਸਿਮਰ ਕਰਕੇ ਸਾਰੇ ਡਰ ਦੂਰ ਹੋ ਜਾਂਦੇ ਹਨ।
੪. ਪ੍ਰਭੂ ਦੀ ਕਿਰਪਾ ਨਾਲ ਹੀ ਜੀਵ ਡਰ ਤੋਂ ਛੁਟ ਸਕਦਾ ਹੈ।
੫. ਜਿਸ ਨੂੰ ਪ੍ਰਭੂ ਰੱਖਦਾ ਹੈ, ਉਸ ਨੂੰ ਕੋਈ ਦੁੱਖ ਨਹੀਂ ਹੁੰਦਾ ਹੈ।
੬. ਨਾਮ ਜਪ ਕਰਕੇ ਮਨ ਵਿਚ ਸੁਖ ਪ੍ਰਾਪਤ ਹੁੰਦਾ ਹੈ।
੭. ਚਿੰਤਾ ਦੂਰ ਹੋ ਜਾਂਦੀ ਹੈ ਤੇ ਹੰਕਾਰ ਮਿਟ ਜਾਂਦਾ ਹੈ। (ਨਾਮ ਜਪ ਕਰਕੇ)।
੮. ਉਸ (ਨਾਮ ਜਪਣ ਵਾਲੇ) ਪੁਰਸ਼ ਨੂੰ ਕੋਈ ਪਹੁੰਚਣ (ਬਰਾਬਰੀ ਕਰਨ) ਵਾਲਾ ਨਹੀਂ ਹੁੰਦਾ।
੯. ਜਿਸ ਦੇ ਉਤੇ ਸੂਰਮਾ ਗੁਰੂ ਖੜਾ (ਰਖਵਾਲਾ) ਹੋਵੇ।
੧੦. ਗੁਰੂ ਜੀ ਕਥਨ ਕਰਦੇ ਹਨ, ਉਸ ਪੁਰਸ਼ ਦੇ ਸਭ ਕਾਰਜ ਪੂਰੇ ਹੁੰਦੇ ਹਨ।



ਭਾਵ ਅਰਥ - ਉਹ ਸਰਬੱਗਜ ਪ੍ਰਭੂ ਤੋਂ ਕੋਈ ਦੂਰ ਨਹੀਂ ਜਾ ਸਕਦਾ, ਉਹ ਹਰ ਥਾਂ ਮੌਜੂਦ ਹੈ। ਉਹ ਆਪ ਡਰ ਰਹਿਤ ਹੈ, ਉਸ ਨੂੰ ਸਿਮਰ ਕਰਕੇ ਜਮਾਂ ਦਾ ਡਰ ਤਥਾ ਮੌਤ ਦੀ ਚਿੰਤਾ ਅਤੇ ਹੰਕਾਰ ਨਾਸ ਹੋ ਜਾਂਦੇ ਹਨ। ਮਨ ਵਿਚ ਸ਼ਾਂਤੀ ਸੁਖ ਆ ਜਾਂਦਾ ਹੈ। ਪ੍ਰਭੂ ਦਾ ਨਾਮ ਸਿਮਰਨ ਵਾਲੇ ਪੁਰਸ਼ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ। ਉਸ ਦਾ ਰਾਖਾ ਉਹ ਪ੍ਰਭੂ ਆਪ ਹੁੰਦਾ ਹੈ, ਇਸ ਕਰਕੇ ਉਸ ਦੇ ਕਿਸੇ ਕੰਮ ਵਿਚ ਕੋਈ ਵਿਘਨ ਨਹੀਂ ਪੈਂਦਾ, ਸਭ ਕਾਰਜ ਸਿਧ ਹੁੰਦੇ ਹਨ।

**੧. ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ॥**
**੨. ਦਰਸਨੁ ਪੇਖਤ ਉਧਰਤ ਸ੍ਰਿਸਟਿ॥**
**੩. ਚਰਨ ਕਮਲ ਜਾ ਕੇ ਅਨੂਪ॥**

੪. ਸਫਲ ਦਰਸਨੁ ਸੁੰਦਰ ਹਰਿ ਰੂਪ॥
੫. ਧੰਨੁ ਸੇਵਾ ਸੇਵਕੁ ਪਰਵਾਨੁ॥
੬. ਅੰਤਰਜਾਮੀ ਪੁਰਖੁ ਪ੍ਰਧਾਨੁ॥
੭. ਜਿਸੁ ਮਨਿ ਬਸੈ ਸੁ ਹੋਤ ਨਿਹਾਲੁ॥
੮. ਤਾ ਕੈ ਨਿਕਟਿ ਨ ਆਵਤ ਕਾਲੁ॥
੯. ਅਮਰ ਭਏ ਅਮਰਾ ਪਦੁ ਪਾਇਆ॥
੧੦. ਸਾਧਸੰਗਿ ਨਾਨਕ ਹਰਿ ਧਿਆਇਆ॥ ੮॥ ੨੨॥

ਪਦ ਅਰਥ - ਜਾ ਕੀ = ਜਿਸ ਦੀ। ਪੇਖਤ = ਵੇਖਕੇ। ਉਧਰਤ = ਤਰ ਜਾਂਦੀ ਹੈ। ਅਮਰਾਪਦ = ਜਨਮ-ਮਰਨ ਰਹਿਤ ਪਦਵੀ।

ਤੁਕ ਅਰਥ -

੧. ਜਿਸ (ਗੁਰੂ) ਦੀ ਬੁੱਧੀ ਪੂਰਨ ਹੈ ਤੇ ਅੰਮ੍ਰਿਤ ਰੂਪੀ ਨਜ਼ਰ ਹੈ।
੨. ਉਸ ਦੇ ਦਰਸ਼ਨ ਕਰਕੇ ਸ੍ਰਿਸ਼ਟੀ ਤਰ ਜਾਂਦੀ ਹੈ।
੩. ਜਿਸ ਦੇ ਉਪਮਾਂ ਰਹਿਤ ਸੋਹਣੇ ਚਰਨ ਕੰਵਲ ਹਨ।
੪. ਜਿਸ ਹਰੀ ਦਾ ਸੁੰਦਰ ਰੂਪ ਅਤੇ ਸਫਲ ਦਰਸ਼ਨ ਹਨ।
੫. ਉਸ ਦੀ ਸੇਵਾ ਧੰਨ ਹੈ ਜਿਸ ਨੂੰ ਕਰਕੇ ਸੇਵਕ ਪ੍ਰਵਾਨ ਹੁੰਦਾ ਹੈ।
੬. ਉਹ ਅੰਤਰਜਾਮੀ ਸਰਬ ਵਿਆਪਕ ਸਭ ਦਾ ਮੁਖੀ (ਪ੍ਰਭੂ) ਹੈ।
੭. ਜਿਸ ਦੇ ਮਨ ਵਿਚ ਵੱਸ ਜਾਵੇ, ਉਹ ਸਫਲ ਹੋ ਜਾਂਦਾ ਹੈ।
੮. ਉਸ ਦੇ ਨੇੜੇ ਕਾਲ ਨਹੀਂ ਆਉਂਦਾ (ਅਰਥਾਤ ਉਸ ਨੂੰ ਮੌਤ ਦਾ ਭੈ ਨਹੀਂ ਪੋਂਹਦਾ)।
੯. ਉਹ ਪੁਰਸ਼ ਅਮਰ ਪਦਵੀ ਨੂੰ ਪਾ ਕੇ ਜਨਮ ਮਰਨ ਤੋਂ ਰਹਿਤ ਹੋ

ਜਾਂਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਜਿਨ੍ਹਾਂ ਨੇ ਸਾਧ ਸੰਗਤ ਵਿਚ ਮਿਲ ਕੇ ਹਰੀ ਜੱਸ ਨੂੰ ਸਿਮਰਿਆ ਹੈ।

ਭਾਵ ਅਰਥ - ਸਤਿਸੰਗ ਵਿਚ ਮਿਲ ਕੇ ਅਕਾਲ ਪੁਰੱਖ ਵਾਹਿਗੁਰੂ ਦਾ ਸਿਮਰਨ ਕਰਨ ਵਾਲੇ ਜੰਮਣ ਮਰਨ ਤੋਂ ਰਹਿਤ ਹੋ ਜਾਂਦੇ ਹਨ। ਉਹਨਾਂ ਨੂੰ ਕਾਲ ਦਾ ਭੈ ਨਹੀਂ ਰਹਿੰਦਾ। ਪ੍ਰਭੂ ਰੂਪ ਗੁਰੂ ਦੀ ਸੇਵਾ ਕਰਨੀ ਸਫਲ ਹੁੰਦੀ ਹੈ। ਇਸ ਦੇ ਕਰਨ ਵਾਲਾ ਸੇਵਕ ਗੁਰੂ ਦੀ ਨਜ਼ਰ ਵਿਚ ਪ੍ਰਵਾਨ ਹੋ ਜਾਂਦਾ ਹੈ। ਸਤਿਗੁਰੂ ਜੀ ਦੀ ਦ੍ਰਿਸ਼ਟੀ ਅੰਮ੍ਰਿਤ ਮਈ ਹੁੰਦੀ ਹੈ, ਜਿਸ ਉਤੇ ਕਿਰਪਾ ਦ੍ਰਿਸ਼ਟੀ ਪੈ ਜਾਵੇ ਉਹ ਅਮਰ ਹੋ ਜਾਂਦਾ ਹੈ।

**ਅੰਤਰਾ - ਦਰਸਨੁ ਪੇਖਤ ਉਧਰਤ ਸ੍ਰਿਸਟਿ॥**

ਜੈਸਾ ਕਿ - ਸ੍ਰੀ ਗੁਰੂ ਅੰਗਦ ਦੇਵ ਜੀ ਬਾਬਤ ਇਹ ਕਥਨ ਪ੍ਰਸਿੱਧ ਹੈ ਕਿ ਉਹ ਜਦ ਸੂਰਜ ਦੇ ਚੜ੍ਹਾ ਨਾਲ ਆਪਣੀ ਸਿਮਰਨ ਸਮਾਧੀ ਤੋਂ ਉਠ ਕੇ ਬਾਹਰ ਸੰਗਤ ਵਿਚ ਆਉਣ ਲੱਗਦੇ ਸਨ ਤਾਂ ਜਿਸ ਰੋਗੀ ਸੋਗੀ ਉਤੇ ਉਨ੍ਹਾਂ ਦੀ ਪਹਿਲੀ ਨਜ਼ਰ ਪੈ ਜਾਂਦੀ ਸੀ ਉਸ ਦਾ ਸਭ ਪ੍ਰਕਾਰ ਦਾ ਰੋਗ ਸੋਗ ਦੂਰ ਹੋ ਜਾਂਦਾ ਸੀ।

ਆਪ ਜੀ ਦੀ ਇਸ ਅੰਮ੍ਰਿਤ ਦ੍ਰਿਸ਼ਟੀ ਨੂੰ ਪ੍ਰਾਪਤ ਕਰਨ ਵਾਸਤੇ ਆਪ ਜੀ ਦੇ ਦਰ ਅੱਗੇ ਸੈਂਕੜੇ ਲੋੜਵੰਦ ਦੁਖੀਏ ਉਸ ਵੇਲੇ ਤੋਂ ਹੀ ਬੈਠ ਜਾਂਦੇ ਸਨ ਜਿਸ ਸਮੇਂ ਆਪ ਜੀ ਸਿਮਰਨ ਵਿਚ ਬੈਠਦੇ ਸਨ। ਇਸ ਤਰ੍ਹਾਂ ਜਦ ਤਕ ਆਪ ਜੀ ਗੁਰ ਗੱਦੀ ਉਤੇ ਬਿਰਾਜਮਾਨ ਰਹੇ ਆਪ ਦੀ ਅੰਮ੍ਰਿਤ ਦ੍ਰਿਸ਼ਟੀ ਨਾਲ ਹਜ਼ਾਰਾਂ ਪ੍ਰਾਣੀਆਂ ਦੇ ਦੁਖ ਤੇ ਰੋਗ ਦੂਰ ਹੁੰਦੇ ਰਹੇ।

ਜੈਸਾ ਕਿ - ਆਪ ਜੀ ਦੇ ਪਾਸ ਰਹਿਣ ਵਾਲੇ ਟੱਲ ਭੱਟ ਨੇ ਆਪਣੇ ਸਵੱਈਆਂ ਵਿਚ ਆਪ ਜੀ ਬਾਬਤ ਲਿਖਿਆ ਹੈ।

ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥

ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥
ਸਦਾ ਸੁਖੁ ਮਨਿ ਵ੍ਸੈ ਦੁਖੁ ਸੰਸਾਰਹ ਖੋਵੈ॥
ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥
ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥ ੧੦॥
(ਪੰਨਾ ੧੩੯੨)

# - ਤੇਈਵੀਂ ਅਸਟਪਦੀ -

## ਸਲੋਕੁ॥

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥ ੧॥**



ਪਦ ਅਰਥ - ਅੰਜਨੁ = ਸੁਰਮਾ। ਤੇ = ਨਾਲ। ਸੰਤ = ਪੂਰਾ ਸਤਿਗੁਰੂ। ਭੇਟਿਆ = ਮਿਲਿਆ।

ਤੁਕ ਅਰਥ -

੧. ਗੁਰੂ ਜੀ ਨੇ ਗਿਆਨ ਰੂਪੀ ਸੁਰਮਾ ਦਿੱਤਾ ਹੈ ਜਿਸ ਨੂੰ ਅੱਖਾਂ ਵਿਚ ਪਾਉਣ ਨਾਲ ਅਗਿਆਨ ਦਾ ਹਨ੍ਹੇਰਾ ਨਾਸ ਹੋ ਗਿਆ ਹੈ।

੨. ਹਰੀ ਪ੍ਰਭੂ ਦੀ ਕਿਰਪਾ ਨਾਲ ਪੂਰਾ ਸਤਿਗੁਰੂ ਮਿਲਿਆ ਹੈ, ਜਿਨ੍ਹਾਂ ਦੇ ਮਿਲਣ ਕਰਕੇ ਗੁਰੂ ਜੀ ਕਥਨ ਕਰਦੇ ਹਨ, ਮਨ ਵਿਚ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ।

ਭਾਵ ਅਰਥ - ਅਕਾਲ ਪੁਰੱਖ ਦੀ ਕਿਰਪਾ ਹੋਵੇ ਤਾਂ ਪੂਰਨ ਗੁਰੂ ਨਾਲ ਮੇਲ ਹੁੰਦਾ ਹੈ। ਜੋ ਗਿਆਨ ਦੀ ਬਖਸ਼ਿਸ਼ ਕਰਦੇ ਹਨ ਤਾਂ ਆਪਣੇ ਸਰੂਪ ਦੀ ਲਖਤਾ ਹੋ ਜਾਂਦੀ ਹੈ ਅਤੇ ਅਗਿਆਨਤਾ ਦਾ ਅੰਧੇਰਾ (ਭੁਲੇਖਾ) ਨਾਸ ਹੋ ਜਾਂਦਾ ਹੈ।

ਅੰਤਰਾ-ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥

ਜੈਸਾ ਕਿ - ਪਹਿਲੀ ਪਾਤਸ਼ਾਹੀ ਦੇ ਸਿੱਖ ਭਾਈ ਬੁੱਢਾ ਜੀ ਤੇ ਅਜਿੱਤਾ ਰੰਧਾਵਾ ਆਦਿਕ। ਅਜਿੱਤੇ ਰੰਧਾਵੇ ਦੀ ਬਾਬਤ ਲਿਖਿਆ ਹੈ ਕਿ ਅਚਲ ਵਟਾਲੇ ਸਿੱਧ ਆਪਣੀਆਂ ਕਰਾਮਾਤਾਂ ਵਿਖਾ ਕੇ ਲੋਕਾਂ ਨੂੰ ਆਪਣੇ ਪ੍ਰਭਾਵ ਹੇਠਾਂ ਲਿਆ ਰਹੇ ਸਨ ਤਾਂ ਭਾਈ ਅਜਿੱਤੇ ਰੰਧਾਵੇ ਨੇ ਸਿੱਧਾਂ ਦੇ ਕਰਾਮਾਤ ਨਾਲ ਮਾਰ ਕੇ ਸਰੋਵਰ ਵਿਚ ਸੁਟੇ ਹੋਏ ਮੁਰਦਾ ਜਾਨਵਰ ਜੀਉਂਦੇ ਕਰਕੇ ਉੱਡਾ ਦਿਤੇ ਸਨ। ਭਾਈ ਅਜਿੱਤੇ ਨੇ ਆਪਣੀ ਚਾਦਰ ਸਰੋਵਰ ਦੇ ਪਾਣੀ ਉਤੇ ਵਿਛਾ ਕੇ ਬੇੜੀ ਵਾਂਗੂੰ ਤਾਰ ਦਿਤੀ। ਉਸ ਉਤੇ ਅਪ ਚੌਂਕੜੀ ਮਾਰ ਕੇ ਬੈਠ ਗਿਆ ਅਤੇ ਮੋਏ ਹੋਏ ਜਾਨਵਰਾਂ ਨੂੰ ਪਾਣੀ ਵਿਚੋਂ ਫੜ ਫੜ ਕੇ ਉੱਡਾ ਦਿੱਤਾ। ਇਸ ਕੌਤਕ ਨੂੰ ਵੇਖ ਕੇ ਸਿੱਧ ਅਚੰਭਾ ਰਹਿ ਗਏ। ਵਿਚਾਰਨ ਲੱਗੇ ਕਿ ਗੁਰੂ ਕਿਥੇ ਸਾਨੂੰ ਤਾਂ ਗੁਰੂ ਦਾ ਸਿੱਖ ਹੀ ਮਾਤ ਪਾ ਗਿਆ ਹੈ।



ਗੁਰੂ ਘਰ ਵਿਚ ਹੋਰ ਵੀ ਬੇਅੰਤ ਐਸੇ ਸਿੱਖ ਹੋਏ ਹਨ, ਜੋ ਪਹਿਲਾਂ ਮੋਹ ਮਾਇਆ ਵਿਚ ਫਸੇ ਹੋਏ ਸਨ, ਪਰ ਜਦ ਉਨ੍ਹਾਂ ਉਤੇ ਅਕਾਲ ਪੁਰੱਖ ਦੀ ਕਿਰਪਾ ਹੋਈ ਤਾਂ ਸਤਿਗੁਰੂ ਜੀ ਨਾਲ ਉਹਨਾਂ ਦਾ ਮੇਲ ਹੋਇਆ ਅਤੇ ਗੁਰੂ ਤੋਂ ਗਿਆਨ ਪ੍ਰਾਪਤ ਕਰਕੇ ਆਤਮ ਪ੍ਰਕਾਸ਼ ਵਾਲੇ ਹੋ ਗਏ।

## ਅਸਟਪਦੀ॥

**੧. ਸੰਤਸੰਗਿ ਅੰਤਰਿ ਪ੍ਰਭੁ ਡੀਠਾ॥**
**੨. ਨਾਮੁ ਪ੍ਰਭੂ ਕਾ ਲਾਗਾ ਮੀਠਾ॥**
**੩. ਸਗਲ ਸਮਿਗ੍ਰੀ ਏਕਸੁ ਘਟ ਮਾਹਿ॥**
**੪. ਅਨਿਕ ਰੰਗ ਨਾਨਾ ਦ੍ਰਿਸਟਾਹਿ॥**

# ੫. ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥
# ੬. ਦੇਹੀ ਮਹਿ ਇਸ ਕਾ ਬਿਸ੍ਰਾਮੁ॥
# ੭. ਸੁੰਨ ਸਮਾਧਿ ਅਨਹਤ ਤਹ ਨਾਦ॥
# ੮. ਕਹਨੁ ਨ ਜਾਈ ਅਚਰਜ ਬਿਸਮਾਦ ॥
# ੯. ਤਿਨਿ ਦੇਖਿਆ ਜਿਸੁ ਆਪਿ ਦਿਖਾਏ॥
# ੧੦. ਨਾਨਕ ਤਿਸੁ ਜਨ ਸੋਝੀ ਪਾਏ॥੧॥

ਪਦ ਅਰਥ - ਏਕਸ = ਇਕ ਦਾ। ਘਟਿ ਮਾਹਿ = ਹਿਰਦੇ ਵਿਚ। ਨਾਨਾ = ਅਨੇਕ ਪ੍ਰਕਾਰ ਦੇ। ਸੁੰਨ ਸਮਾਧੀ = ਫੁਰਨੇ ਰਹਿਤ ਸਮਾਧੀ ਅਰਥਾਤ ਉਹ ਸਮਾਧੀ (ਬ੍ਰਿਤੀ ਦਾ ਟਿਕਾਉ) ਜਿਸ ਵਿਚ ਮਨ ਨੂੰ ਕੋਈ ਫੁਰਨਾ ਨਾ ਫੁਰੇ। ਅਨਹਤ = ਲੱਗਾਤਾਰ। ਨਾਦ = ਰਾਗ ਦੀ ਲੈ ਵਿਚ ਅਵਾਜ਼ਾਂ। ਬਿਸਮਾਦ = ਹੈਰਾਨ ਕਰਨ ਵਾਲੇ ਕੌਤਕ।



ਤੁਕ ਅਰਥ -

੧. ਗੁਰੂ ਸੰਤਾਂ ਦੇ ਮੇਲ ਕਰਕੇ ਪ੍ਰਭੂ ਨੂੰ ਆਪਣੇ ਅੰਦਰ ਹੀ ਵੇਖ ਲਿਆ ਹੈ।

੨. ਪ੍ਰਭੂ ਦਾ ਨਾਮ ਮਿਠਾ ਕਰਕੇ ਲੱਗਾ ਹੈ। (ਸਿਮਰਨ ਵਿਚ ਮਨ ਜੁੜ ਗਿਆ ਹੈ)।

੩. ਸਭ ਕੁਛ ਜੋ ਸੰਸਾਰ ਵਿਚ ਦਿਸ ਰਿਹਾ ਹੈ ਸਭ ਇਕੋ ਪ੍ਰਭੂ ਦੇ ਹਿਰਦੇ (ਸਰੂਪ) ਵਿਚ ਹੀ ਹੈ।

੪. ਬੇਅੰਤ ਰੰਗ ਜੋ ਅਨੇਕ ਪ੍ਰਕਾਰ ਦੇ ਦਿਸ ਰਹੇ ਹਨ (ਇਹ ਸਭ ਪ੍ਰਭੂ ਵਿਚੋਂ ਹੀ ਉਤਪੰਨ ਹੋਏ ਹਨ)।

੫. ਪ੍ਰਭੂ ਦਾ ਅੰਮ੍ਰਿਤ ਨਾਮ ਨੌਂ ਨਿਧੀਆਂ ਦਾ ਖਜ਼ਾਨਾ ਹੈ (ਜੋ ਮਾਗਹਿ

ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥)

੬. ਇਸ ਨਾਮ ਦਾ ਸਰੀਰ ਵਿਚ ਨਿਵਾਸ ਹੈ।

੭. ਉਥੇ ਇਕ ਰਸ ਬ੍ਰਿਤੀ ਦਾ ਟਿਕਾਉ ਅਤੇ ਲੱਗਾਤਾਰ ਸ਼ਬਦ ਦੀ ਝਨਕਾਰ ਹੁੰਦੀ ਰਹਿੰਦੀ ਹੈ।

੮. ਇਹ ਹੈਰਾਨ ਕਰਨ ਵਾਲੀ ਅਸਚਰਜ ਗੱਲ ਕਥਨ ਨਹੀਂ ਕੀਤੀ ਜਾ ਸਕਦੀ।

੯. ਇਹ ਕੌਤਕ ਉਸ ਨੇ ਵੇਖਿਆ ਹੈ ਜਿਸ ਨੂੰ ਉਹ ਵਿਖਾਲਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਉਸੇ ਪੁਰਸ਼ ਨੂੰ ਹੀ ਸਮਝ ਪੈਂਦੀ ਹੈ।

ਭਾਵ ਅਰਥ - ਸਾਰੀ ਰੰਗਾ ਰੰਗ ਤੇ ਅਨੇਕ ਪ੍ਰਕਾਰ ਦੀ ਸ੍ਰਿਸ਼ਟੀ ਇਕ ਪ੍ਰਭੂ ਦੇ ਸਰੂਪ ਵਿਚੋਂ ਪੈਦਾ ਹੋਈ ਹੈ। ਪ੍ਰਭੂ ਦਾ ਨਾਮ ਜੀਵ ਨੂੰ ਅਮਰ ਕਰਨ ਵਾਲਾ ਹੈ ਤੇ ਨੌਂ ਨਿਧੀਆਂ ਦੇ ਦੇਣ ਵਾਲਾ ਹੈ। ਇਸ ਨਾਮ ਦਾ ਵਾਸਾ ਸਰੀਰ ਦੇ ਅੰਦਰ ਹੀ ਹੈ। ਇਸ ਦੀ ਹੋਂਦ ਕਰਕੇ ਸਰੀਰ ਅੰਦਰ ਇਕ ਰਸ ਸਮਾਧੀ ਤੇ ਅਨਹਦ ਸ਼ਬਦ ਹੁੰਦੇ ਰਹਿੰਦੇ ਹਨ। ਇਹ ਅਸਚਰਜ ਕੌਤਕ ਉਹੀ ਵੇਖਦਾ ਹੈ ਜਿਸ ਨੂੰ ਕਿਰਪਾ ਕਰਕੇ ਪ੍ਰਭੂ ਵੇਖਣ ਦੀ ਸਮਝ ਦੇਂਦਾ ਹੈ।

**੧. ਸੋ ਅੰਤਰਿ ਸੋ ਬਾਹਰਿ ਅਨੰਤ॥**

**੨. ਘਟਿ ਘਟਿ ਬਿਆਪਿ ਰਹਿਆ ਭਗਵੰਤ॥**

**੩. ਧਰਨਿ ਮਾਹਿ ਆਕਾਸ ਪਇਆਲ॥**

**੪. ਸਰਬ ਲੋਕ ਪੂਰਨ ਪ੍ਰਤਿਪਾਲ॥**

**੫. ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥**

**੬. ਜੈਸੀ ਆਗਿਆ ਤੈਸਾ ਕਰਮੁ॥**

**੭. ਪਉਣ ਪਾਣੀ ਬੈਸੰਤਰ ਮਾਹਿ॥**
**੮. ਚਾਰਿ ਕੁੰਟ ਦਹ ਦਿਸੇ ਸਮਾਹਿ॥**
**੯. ਤਿਸ ਤੇ ਭਿੰਨ ਨਹੀ ਕੋ ਠਾਉ॥**
**੧੦. ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥੨॥**

ਪਦ ਅਰਥ - ਅਨੰਤ = ਅੰਤ ਰਹਿਤ ਬੇਅੰਤ। ਧਰਨਿ = ਧਰਤੀ। ਪਇਆਲ = ਪਾਤਾਲ। ਲੋਕ = ਭਵਨ, ਕੂਟ, ਦਿਸ਼ਾ।

ਤੁਕ ਅਰਥ -

੧. ਉਹੀ ਅੰਦਰ ਹੈ ਤੇ ਉਹੀ ਬੇਅੰਤ ਰੂਪ ਪ੍ਰਭੂ ਬਾਹਰ ਹੈ।
੨. ਉਹੀ ਪ੍ਰਭੂ ਹਰ ਇਕ ਸਰੀਰ ਵਿਚ ਸਮਾ ਰਿਹਾ ਹੈ।
੩. ਧਰਤੀ ਵਿਚ ਤੇ ਅਕਾਸ਼ ਪਾਤਾਲ ਵਿਚ ਉਹੀ ਹੈ।
੪. ਸਾਰੇ ਭਵਨਾਂ ਵਿਚ ਉਹ ਪੂਰਨ ਹੋ ਕੇ ਜੀਵਾਂ ਦੀ ਪਾਲਣਾ ਕਰਦਾ ਹੈ।
੫. ਜੰਗਲਾਂ ਤੀਲਿਆਂ ਤੇ ਪਹਾੜਾਂ ਵਿਚ ਉਹੀ ਬੇਅੰਤ ਪ੍ਰਭੂ ਹੈ।
੬. ਜੈਸਾ ਉਸ ਦਾ ਆਗਿਆ ਰੂਪੀ ਹੁਕਮ ਹੈ ਵੈਸਾ ਹੀ ਕੰਮ ਹੁੰਦਾ ਹੈ।
੭. ਉਹ ਹਵਾ, ਪਾਣੀ ਤੇ ਅਗਨੀ ਵਿਚ।
੮. ਚਾਰੇ ਪਾਸੇ ਤੇ ਦਸ ਦਿਸ਼ਾਂ ਵਿਚ ਸਮਾ ਰਿਹਾ ਹੈ।
੯. ਕੋਈ ਥਾਂ ਵੀ ਉਸ ਤੋਂ ਵੱਖਰੀ ਨਹੀਂ ਹੈ।
੧੦. ਗੁਰੂ ਜੀ ਆਖਦੇ ਹਨ। ਗੁਰੂ ਦੀ ਕਿਰਪਾ ਨਾਲ (ਇਸ ਗਿਆਨ ਦਰਿਸ਼ਟੀ ) ਦਾ ਸੁਖ ਪ੍ਰਾਪਤ ਹੁੰਦਾ ਹੈ

ਭਾਵ ਅਰਥ - ਸੰਸਾਰ ਦੇ ਹਰ ਇਕ ਜੜ੍ਹ ਚੇਤਨ, ਸੂਖਮ ਤੇ ਅਸਥੂਲ ਤਤ ਵਿਚ ਪ੍ਰਭੂ ਅਕਾਲ ਪੁਰਖ ਜੀ ਸਮਾਏ ਹੋਏ ਹਨ। ਸਭ ਦੀ ਥਾਂ ਪਰ ਥਾਂ ਪਾਲਣਾ ਕਰਦੇ ਹਨ। ਸਭ ਜੀਵ ਜੰਤ ਤੇ ਸੰਸਾਰ ਦੀ

ਮਰਯਾਦਾ ਆਪ ਜੀ ਦੀ ਆਗਿਆ ਵਿਚ ਚਲ ਰਹੀ ਹੈ। ਕੋਈ ਥਾਂ ਕੋਈ ਦਿਸ਼ਾ ਉਹਨਾਂ ਦੀ ਹੋਂਦ ਤੋਂ ਖਾਲੀ ਨਹੀਂ ਹੈ। ਸਤਿਗੁਰੂ ਜੀ ਦੀ ਕਿਰਪਾ ਨਾਲ ਜਿਸ ਦੀ ਐਸੀ ਸਰਬ ਵਿਆਪਕਤਾ ਵਾਲੀ ਦ੍ਰਿਸ਼ਟੀ ਹੋ ਜਾਵੇ ਉਸ ਨੂੰ ਅੰਤਰ ਆਤਮੇ ਸੁਖ ਪ੍ਰਤੀਤ ਹੁੰਦਾ ਹੈ।

**੧. ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥**
**੨. ਸਸੀਅਰ ਸੂਰ ਨਖ੍ਯ੍ਤ੍ਰ ਮਹਿ ਏਕੁ ॥**
**੩. ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥**
**੪. ਆਪਿ ਅਡੋਲੁ ਨ ਕਬਹੂ ਡੋਲੈ ॥**
**੫. ਸਰਬ ਕਲਾ ਕਰਿ ਖੇਲੈ ਖੇਲ ॥**
**੬. ਮੋਲਿ ਨ ਪਾਈਐ ਗੁਣਹ ਅਮੋਲ ॥**
**੭. ਸਰਬ ਜੋਤਿ ਮਹਿ ਜਾ ਕੀ ਜੋਤਿ ॥**
**੮. ਧਾਰਿ ਰਹਿਓ ਸੁਆਮੀ ਓਤਿ ਪੋਤਿ ॥**
**੯. ਗੁਰ ਪਰਸਾਦਿ ਭਰਮ ਕਾ ਨਾਸੁ ॥**
**੧੦. ਨਾਨਕ ਤਿਨ ਮਹਿ ਏਹੁ ਬਿਸਾਸੁ ॥ ੩ ॥**

ਪਦ ਅਰਥ - ਸਸੀਅਰ = ਚੰਦ। ਸੂਰ = ਸੂਰਜ। ਨਖ੍ਯ੍ਤ੍ਰ = ਤਾਰੇ। ਬਿਸਾਸੁ = ਭਰੋਸਾ। ਬਾਣੀ = ਬੋਲੀ। ਧਾਰਿ = ਥੰਮ੍ਹ (ਸਹਾਰਾ) ਦੇ ਰਿਹਾ ਹੈ।

ਤੁਕ ਅਰਥ -

੧. ਵੇਦਾਂ ਪੁਰਾਨਾਂ ਤੇ ਸਿਮ੍ਰਤੀਆਂ ਵਿਚ ਵੇਖੋ।
੨. ਚੰਦ ਸੂਰਜ ਤੇ ਤਾਰਿਆਂ ਵਿਚ ਇਕ ਉਹੀ ਹੈ।

੩. ਸਭ ਕੋਈ ਪ੍ਰਭੂ ਦੀ ਬੋਲੀ ਬੋਲਦਾ ਹੈ। ਅਰਥਾਤ ਉਸਤਤੀ ਕਰਦਾ ਹੈ।

੪. ਪ੍ਰਭੂ ਆਪ ਅਡੋਲ ਹੈ ਉਹ ਕਦੀ ਡੋਲਦਾ ਨਹੀਂ।

੫. ਪ੍ਰਭੂ ਸਾਰੀਆਂ ਸ਼ਕਤੀਆਂ ਕਰਕੇ ਖੇਡਦਾ ਹੈ। (ਸੰਸਾਰ ਰਚਨਾ ਦੀਆਂ)।

੬. ਪ੍ਰਭੂ ਦੇ ਅਮੋਲਕ ਗੁਣਾਂ ਦਾ ਮੁਲ ਨਹੀਂ ਪਾਇਆ ਜਾਂਦਾ।

੭. ਜਿਸ ਦੀ ਜੋਤੀ ਸਾਰੀਆਂ ਜੋਤੀਆਂ ਵਿਚ (ਪ੍ਰਕਾਸ਼ ਰਹੀ) ਹੈ। (ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥) (ਪੰਨਾ ੧੩)

੮. ਉਹ ਮਾਲਕ ਪ੍ਰਭੂ ਤਾਣੇ ਪੇਟੇ ਵਾਂਗੂੰ ਸਭ ਦਾ ਸਹਾਰਾ ਹੈ।

੯. ਗੁਰੂ ਦੀ ਕਿਰਪਾ ਕਰਕੇ ਭੀ ਭਰਮ ਦਾ ਨਾਸ ਹੁੰਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਉਨ੍ਹਾਂ ਨੂੰ ਇਹ ਪ੍ਰਪੱਕ ਨਿਸਚਾ ਹੈ।



ਭਾਵ ਅਰਥ - ਵੇਦ ਪੁਰਾਣ ਤੇ ਸਿਮ੍ਰਿਤੀਆਂ ਆਦਿਕ ਧਾਰਮਿਕ ਗ੍ਰੰਥ ਚੰਦ ਸੂਰਜ ਤੇ ਤਾਰੇ ਆਦਿਕ ਆਕਾਸ਼ ਮੰਡਲ ਦੇ ਵਸਨੀਕ ਸਭ ਉਸ ਇਕ ਪ੍ਰਮਾਤਮਾ ਦੇ ਗੁਣ ਗਾਉਂਦੇ ਹਨ। ਸਭ ਜੜ੍ਹ ਚੇਤਨ ਵਿਚ ਉਸ ਦੀ ਸ਼ਕਤੀ ਵਰਤ ਰਹੀ ਹੈ। ਉਹ ਸਾਰੀਆਂ ਸ਼ਕਤੀਆਂ ਦਾ ਮਾਲਕ ਹੈ, ਜਿਵੇਂ ਚਾਹ੍ਵੇ ਸੰਸਾਰ ਦੀ ਰਚਨਾ ਰਚਦਾ ਹੈ। ਪ੍ਰਭੂ ਆਪ ਕਦੇ ਡੋਲਦਾ ਨਹੀਂ, ਜਿਉਂ ਦਾ ਤਿਉਂ ਸਥਿਤ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੂੰ ਐਸਾ ਨਿਸਚਾ ਹੋ ਜਾਂਦਾ ਹੈ ਉਨ੍ਹਾਂ ਦਾ ਭਰਮ ਨਾਸ ਹੋ ਜਾਂਦਾ ਹੈ।

ਕਮਊਨਿਸਟ (ਰੱਬ ਦੀ ਹੋਂਦ ਨਾ ਮੰਨਣ ਵਾਲਾ) ਨਾਸਤਕ ਫਿਰਕਾ ਭਰਮ ਕਰਕੇ ਹੀ ਰੱਬ ਤੋਂ ਮੁਨਕਰ ਹੋ ਰਿਹਾ ਹੈ। ਜੇ ਉਸ ਦੀਆਂ ਸ਼ਕਤੀਆਂ ਅਤੇ ਗੁਣਾਂ ਦੇ ਪ੍ਰਕਾਸ਼ ਦਾ ਉਸ ਨੂੰ ਨਿਸਚਾ ਹੋ ਜਾਵੇ ਤਾਂ ਫਿਰ

ਉਸ ਦਾ ਭਰਮ ਮਿਟ ਜਾਵੇ, ਉਹ ਵੀ ਹੋਰ ਆਸਤਕਾਂ ਵਾਗੂੰ ਰੱਬ ਦੇ ਗੁਣ ਗਾ ਕੇ ਉਸ ਨੂੰ ਮੰਨਣ ਪੂਜਣ ਲੱਗ ਜਾਵੇ। ਨਾਸਤਕਾਂ ਦਾ ਵਿਸ਼ਵਾਸ ਹੈ ਕਿ ਇਹ ਸਭ ਕੁਛ ਸੰਸਾਰ ਦੀ ਕਾਰ ਜੋ ਹੋ ਰਹੀ ਹੈ, ਇਹ ਦੋ ਚੀਜ਼ਾਂ ਦੇ ਮੇਲ ਤੋਂ ਆਪਣੇ ਆਪ ਹੀ ਹੋ ਰਹੀ ਹੈ । ਰੱਬ ਰੁਬ ਕੋਈ ਨਹੀਂ ਹੈ। ਇਹ ਜੋ ਬੜਾ ਵੱਡਾ ਭਰਮ ਉਨ੍ਹਾਂ ਨਾਸਤਕਾਂ ਨੂੰ ਪਿਆ ਹੋਇਆ ਹੈ ਇਹ ਗੁਰੂ ਦੀ ਕਿਰਪਾ ਨਾਲ ਹੀ ਦੂਰ ਹੋ ਸਕਦਾ ਹੈ।

**੧. ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥**
**੨. ਸੰਤ ਜਨਾ ਕੈ ਹਿਰਦੈ ਸਭਿ ਧਰਮ ॥**
**੩. ਸੰਤ ਜਨਾ ਸੁਨਹਿ ਸੁਭ ਬਚਨ ॥**
**੪. ਸਰਬ ਬਿਆਪੀ ਰਾਮ ਸੰਗਿ ਰਚਨ ॥**
**੫. ਜਿਨਿ ਜਾਤਾ ਤਿਸ ਕੀ ਇਹ ਰਹਤ ॥**
**੬. ਸਤਿ ਬਚਨ ਸਾਧੂ ਸਭਿ ਕਹਤ ॥**
**੭. ਜੋ ਜੋ ਹੋਇ ਸੋਈ ਸੁਖੁ ਮਾਨੈ ॥**
**੮. ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥**
**੯. ਅੰਤਰਿ ਬਸੇ ਬਾਹਰਿ ਭੀ ਓਹੀ ॥**
**੧੦. ਨਾਨਕ ਦਰਸਨੁ ਦੇਖਿ ਸਭ ਮੋਹੀ ॥ ੪ ॥**

ਪਦ ਅਰਥ - ਪੇਖਨੁ = ਵੇਖਣਾ। ਰਚਨ = ਜੁੜੇ ਰਹਿੰਦੇ ਹਨ।

ਤੁਕ ਅਰਥ -

੧. ਸੰਤਾਂ ਦਾ ਵੇਖਣਾ ਸਭ ਬ੍ਰਹਮ ਹੀ ਹੁੰਦਾ ਹੈ ਅਰਥਾਤ ਉਹ ਸਭ ਵਿਚ ਇਕ ਬ੍ਰਹਮ ਨੂੰ ਹੀ ਵੇਖਦੇ ਹਨ।

੨. ਸੰਤਾਂ ਦੇ ਹਿਰਦੇ ਵਿਚ ਸਭ ਧਰਮ ਹੀ ਹੁੰਦਾ ਹੈ। ਅਰਥਾਤ ਅਧਰਮ ਦੀ ਕਾਰ ਉਨ੍ਹਾਂ ਦੇ ਹਿਰਦੇ ਵਿਚ ਕੋਈ ਨਹੀਂ ਹੁੰਦੀ।

੩. ਸੰਤ ਜਨ ਸਦਾ ਸ਼ੁਭ ਬਚਨ ਸੁਣਦੇ ਹਨ। ਅਰਥਾਤ ਸਾਧ ਸੰਗਤ ਵਿਚ ਬੈਠ ਕੇ ਹਰੀ ਦੇ ਗੁਣ ਵਡਿਆਈਆਂ ਦੀ ਮਹਿਮਾ ਸੁਣਦੇ ਹਨ। ਰੰਗ ਤਮਾਸ਼ਿਆਂ ਵਿਚ ਬੈਠ ਕੇ ਫਿਕੇ ਬੋਲ ਨਹੀਂ ਸੁਣਦੇ। ਕਿਉਂਕਿ ਉਹ ਜਾਣਦੇ ਹਨ ਕਿ "ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥" ਫਿੱਕਾ ਬਚਨ ਬੋਲਣ ਨਾਲ ਪੁਰਸ਼ ਅੰਦਰੋਂ ਫਿੱਕਾ ਪੈ ਜਾਂਦਾ ਹੈ। ਉਸ ਵਿਚ ਗੰਭੀਰਤਾ ਨਹੀਂ ਰਹਿੰਦੀ, ਹੌਲਾ ਪਨ ਆ ਜਾਂਦਾ ਹੈ।

੪. ਸੰਤ ਜਨ ਸਦਾ ਸਰਬ ਵਿਆਪਕ ਰਾਮ ਨਾਲ ਜੁੜੇ ਰਹਿੰਦੇ ਹਨ। ਅਰਥਾਤ ਨਾਮ ਸਿਮਰਨ ਨਾਲ ਹਰੀ ਚਰਚਾ ਆਦਿਕ ਕਰਦੇ ਰਹਿੰਦੇ ਹਨ।



੫. ਜਿਸ ਪੁਰਸ਼ ਨੇ ਪ੍ਰਭੂ ਨੂੰ ਜਾਣ ਲਿਆ ਉਸ ਦੀ ਇਹ ਰਹਿਣੀ ਹੋ ਜਾਂਦੀ ਹੈ।

੬. ਸੰਤ ਜਨ ਸਭ ਸੱਚੇ ਬਚਨ ਕਹਿੰਦੇ ਹਨ।

੭. ਜੋ ਕੁਛ (ਦੁਖ ਕਲੇਸ਼) ਉਨ੍ਹਾਂ ਨੂੰ ਹੁੰਦਾ ਹੈ, ਉਹ ਉਸ ਨੂੰ ਹੀ ਸੁਖ ਕਰਕੇ ਮੰਨਦੇ ਹਨ।

੮. ਕਰਨ ਵਾਲਾ ਤੇ ਕਰਾਉਣ ਵਾਲਾ ਉਸ ਪ੍ਰਭੂ ਨੂੰ ਹੀ ਜਾਣਦੇ ਹਨ।

੯. ਅੰਦਰ ਵੀ ਉਹੀ ਪ੍ਰਭੂ ਵੱਸਦਾ ਹੈ ਤੇ ਬਾਹਰ ਵੀ ਉਹੀ ਹੈ। (ਇਹ ਸੰਤ ਜਨਾਂ ਦਾ ਨਿਸਚਾ ਹੁੰਦਾ ਹੈ ਕਿ ਅੰਦਰ ਬਾਹਰ ਇਕ ਉਹੀ ਵਿਆਪਕ ਹੈ।)

੧੦. ਗੁਰੂ ਜੀ ਕਥਨ ਕਰਦੇ ਹਨ - ਉਸ ਐਸੇ ਪ੍ਰਭੂ ਦੇ ਦਰਸ਼ਨ ਵੇਖ ਕੇ ਸਭ ਸ੍ਰਿਸ਼ਟੀ ਮੋਹੀ ਜਾਂਦੀ ਹੈ।

ਭਾਵੰ ਅਰਥ - ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥ ੧॥

(ਮ: ੫: ਪੰਨਾ ੩੧੯)

ਜਿਨ੍ਹਾਂ ਦੇ ਮਨ ਵਿਚੋਂ ਹਰੀ ਨਾਮ ਦਾ ਜਾਪ ਇਕ ਛਿਨ ਭਰ ਵੀ ਨਹੀਂ ਵਿਸਰਦਾ, ਉਹ ਧੰਨ ਹਨ ਤੇ ਉਹ ਪੂਰਨ ਸੰਤ ਹਨ। ਐਸੇ ਜੋ ਪੂਰਨ ਸੰਤ ਹਨ ਉਹ ਕੁਲ ਸ੍ਰਿਸ਼ਟੀ ਨੂੰ ਆਪਣਾ ਰੂਪ ਹੀ ਵੇਖਦੇ ਹਨ, ਉਹ ਸਦਾ ਉਹੀ ਕਰਮ ਕਰਦੇ ਹਨ ਜੋ ਧਰਮ ਦੇ ਅਨੁਸਾਰ ਹੋਣ। ਧਰਮ ਦੇ ਵਿਰੁਧ ਉਹ ਕੋਈ ਕਰਮ ਨਹੀਂ ਕਰਦੇ, ਉਹ ਸਦਾ ਪ੍ਰਭੂ ਦੇ ਗੁਣ ਗਾਉਂਦੇ ਅਤੇ ਆਪਣੇ ਆਪ ਨੂੰ ਪ੍ਰਭੂ ਦੇ ਚਰਨਾਂ ਵਿਚ ਜੋੜੀ ਰੱਖਦੇ ਹਨ। ਸੰਤ ਜਨ ਕਦੀ ਬਿਰਥਾ ਨਹੀਂ ਬੋਲਦੇ ਅਤੇ ਮਾਲਕ ਦੇ ਭਾਣੇ ਨੂੰ ਉਸ ਦਾ ਹੁਕਮ ਜਾਣ ਕੇ ਪ੍ਰਸੰਨ ਹੋ ਕੇ ਮੰਨਦੇ ਹਨ। ਪ੍ਰਭੂ ਦੇ ਅਦਭੁਤ ਦਰਸ਼ਨਾਂ ਨੂੰ ਵੇਖ ਕੇ ਸਭ ਦੀ ਬੁੱਧੀ ਉਹਨਾਂ ਤੇ ਮੋਹਤ ਹੋ ਜਾਂਦੀ ਹੈ। ਯਥਾ - "ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ਸੁੰਦਰ ਪੁਰੱਖ ਬਿਰਾਜਿਤ ਪੇਖਿ ਮਨੁ ਬੰਚਲਾ।" ਉਹ ਏਡਾ ਸੁੰਦਰ ਹੈ ਕਿ ਉਸ ਨੂੰ ਵੇਖ ਕੇ ਮਨ ਠੱਗਿਆ ਜਾਂਦਾ ਹੈ।

**ਅੰਤਰਾ - ਨਾਨਕ ਦਰਸਨੁ ਦੇਖਿ ਸਭ ਮੋਹੀ॥**

ਜੈਸਾ ਕਿ - ਗੋਕਲ ਦੇ ਰਹਿਣ ਵਾਲੀ ਇਕ ਚੰਦਰਾਵਲ ਨਾਮ ਦੀ ਲੜਕੀ ਕ੍ਰਿਸ਼ਨ ਭਗਵਾਨ ਨਾਲ ਦੂਜੀਆਂ (ਸਖੀਆਂ) ਲੜਕੀਆਂ ਨੂੰ ਹਾਸ ਬਿਲਾਸ ਕਰਦੀਆਂ ਨੂੰ ਵੇਖਕੇ ਉਨ੍ਹਾਂ ਨੂੰ ਤਾਹਨੇ ਮੇਹਣੇ ਦੇਂਦੀ ਸੀ ਕਿ ਤੁਹਾਡੀ ਮੱਤ ਨੂੰ ਕੀ ਹੋਇਆ ਹੈ ਕਿ ਉਸ ਗੁਆਲੇ ਮੁੰਡੇ ਦੇ ਪਿਛੇ ਲੱਗੀਆਂ ਫਿਰਦੀਆਂ ਹੋ? ਐਸੇ ਤਾਹਨੇ ਮੇਹਣੇ ਸੁਣ ਕੇ ਇਕ ਦਿਨ ਉਨ੍ਹਾਂ ਸਖੀਆਂ ਨੇ ਚੰਦਰਾਵਲ ਦੀ ਇਹ ਗੱਲ ਕ੍ਰਿਸ਼ਨ ਜੀ ਨੂੰ ਦੱਸੀ ਅਤੇ ਬੇਨਤੀ ਕੀਤੀ ਕਿ ਚੰਦਰਾਵਲ ਨੂੰ ਕੋਈ ਅਜਿਹਾ ਸਬਕ ਸਿਖਾਇਆ ਜਾਵੇ ਕਿ

ਮੁੜ ਸਾਨੂੰ ਹਾਸੀ ਨਾ ਕਰ ਸਕੇ। ਕ੍ਰਿਸ਼ਨ ਜੀ ਨੇ ਸਖੀਆਂ ਨੂੰ ਯਕੀਨ ਦਿਵਾਇਆ ਕਿ ਐਸਾ ਹੀ ਹੋਵੇਗਾ, ਘਾਬਰੋ ਨਹੀਂ। ਸੋ ਇਕ ਦਿਨ ਸ਼ਾਮ ਨੂੰ ਜਦ ਦੀਵੇ ਜਗਾਉਣ ਦਾ ਸਮਾਂ ਆਇਆ ਤਾਂ ਇਕ ਮਾਤਾ ਜਸੋਧਾਂ ਦੇ ਘਰ ਤੋਂ ਬਿਨਾਂ ਹੋਰ ਕਿਸੇ ਘਰ ਅੱਗ ਨਾ ਬਲੀ। ਸਭ ਘਰਾਂ 'ਚ ਹਨੇਰਾ ਛਾ ਗਿਆ। ਚੰਦਰਾਵਲ ਦੀ ਮਾਂ ਨੇ ਉਸ ਨੂੰ ਮਾਤਾ ਜਸੋਧਾਂ ਦੇ ਘਰ ਚਾਨਣ ਦੀ ਲਿਸ਼ਕ ਵੇਖ ਕੇ ਦੀਵਾ ਜਗਾਉਣ ਵਾਸਤੇ ਭੇਜ ਦਿੱਤਾ। ਜਸੋਧਾਂ ਦੇ ਘਰ ਪਹੁੰਚ ਕੇ ਉਨ੍ਹਾਂ ਦੇ ਦੀਵੇ ਨਾਲ ਜਦ ਚੰਦਰਾਵਲ ਆਪਣਾ ਦੀਵਾ ਜਗਾਉਣ ਲੱਗੀ ਤਾਂ ਬਾਹਰੋਂ ਕ੍ਰਿਸ਼ਨ ਜੀ ਆਉਂਦੇ ਦਿਸੇ। ਚੰਦਰਾਵਲ ਉਨ੍ਹਾਂ ਵਲ ਵੇਖਣ ਲੱਗ ਪਈ। ਸ੍ਰੀ ਕ੍ਰਿਸ਼ਨ ਜੀ ਦੇ ਸਰੂਪ ਨੂੰ ਵੇਖਕੇ ਚੰਦਰਾਵਲ ਐਸੀ ਮੋਹੀ ਗਈ ਕਿ ਜਿਸ ਉਂਗਲ ਨਾਲ ਉਹ ਦੀਵੇ ਦੀ ਤੇਲ ਵਾਲੀ ਵੱਟੀ ਨੂੰ ਅੱਗੇ ਕਰਕੇ ਮਾਤਾ ਜਸੋਧਾਂ ਦੇ ਦੀਵੇ ਨਾਲ ਜਗਾਉਣਾ ਚਾਹੁੰਦੀ ਸੀ ਉਹ ਤੇਲ ਨਾਲ ਭਿੱਜੀ ਉਂਗਲ ਦੀਵੇ ਦੀ ਲਾਟ ਨਾਲ ਲੱਗ ਕੇ ਬਲਣ (ਸੜਣ) ਲੱਗ ਪਈ। ਚੰਦਰਾਵਲ ਕ੍ਰਿਸ਼ਨ ਜੀ ਦੇ ਦਰਸ਼ਨਾਂ ਵਿਚ ਮੋਹਤ ਹੋਈ ਇਕੋ ਟਕ ਉਨ੍ਹਾਂ ਵਲ ਵੇਖਦੀ ਰਹੀ। ਉਂਗਲ ਦੇ ਸੜਨ ਦਾ ਉਸ ਨੂੰ ਕੋਈ ਪਤਾ ਹੀ ਨਾ ਲੱਗਾ। ਜਦ ਚੰਦਰਾਵਲ ਦੀ ਇਹ ਦਸ਼ਾ ਹੋਰ ਸਖੀਆਂ ਨੇ ਵੇਖੀ ਤਾਂ ਉਨ੍ਹਾਂ ਨੇ ਉਸ ਦੀ ਸੜ ਰਹੀ ਉਂਗਲ ਨੂੰ ਦੀਵੇ ਦੀ ਲਾਟ ਤੋਂ ਹਟਾਇਆ ਤੇ ਉਸ ਨੂੰ ਪੁੱਛਿਆ ਕਿ ਹੁਣ ਦਸ ਤੂੰ ਗੁਆਲੇ ਮੁੰਡੇ ਨੂੰ ਵੇਖ ਕੇ ਉਂਗਲ ਸੜਦੀ ਦਾ ਧਿਆਨ ਨਹੀਂ ਕੀਤਾ, ਤੈਨੂੰ ਕੀ ਹੋਇਆ, ਤੂੰ ਕਿਉਂ ਮੋਹੀ ਗਈ?

ਚੰਦਰਾਵਲ ਨੇ ਜੋ ਕੁਛ ਸਖੀਆਂ ਨੂੰ ਉੱਤਰ ਦਿੱਤਾ ਉਸ ਦਾ ਭਾਵ ਸਾਨੂੰ ਗੁਰਬਾਣੀ ਵਿਚੋਂ ਮਿਲਦਾ ਹੈ ਜਿਹੜਾ ਕਿ ਪ੍ਰਭੂ ਪ੍ਰੇਮੀਆਂ ਦੇ ਮਨ ਦੀ ਅਵਸਥਾ ਦਾ ਵਰਨਣ ਹੈ।

ਯਥਾ – ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥

ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥

(ਫੁਨਹੇ ਮ: ੫ ਪੰਨਾ, ੧੩੬੧)

**੧. ਆਪਿ ਸਤਿ ਕੀਆ ਸਭੁ ਸਤਿ॥**
**੨. ਤਿਸੁ ਪ੍ਰਭ ਤੇ ਸਗਲੀ ਉਤਪਤਿ॥**
**੩. ਤਿਸੁ ਭਾਵੈ ਤਾ ਕਰੇ ਬਿਸਥਾਰੁ॥**
**੪. ਤਿਸੁ ਭਾਵੈ ਤਾ ਏਕੰਕਾਰੁ॥**
**੫. ਅਨਿਕ ਕਲਾ ਲਖੀ ਨਹ ਜਾਇ॥**
**੬. ਜਿਸੁ ਭਾਵੈ ਤਿਸੁ ਲਏ ਮਿਲਾਇ॥**
**੭. ਕਵਨ ਨਿਕਟਿ ਕਵਨ ਕਹੀਐ ਦੂਰਿ॥**
**੮. ਆਪੇ ਆਪਿ ਆਪ ਭਰਪੂਰਿ॥**
**੯. ਅੰਤਰਗਤਿ ਜਿਸੁ ਆਪਿ ਜਨਾਏ॥**
**੧੦. ਨਾਨਕ ਤਿਸੁ ਜਨ ਆਪਿ ਬੁਝਾਏ॥੫॥**

ਪਦ ਅਰਥ - ਸਤਿ = ਨਾਸ ਰਹਿਤ, ਸਦਾ ਇਕ ਸਾਰ ਰਹਿਣ ਵਾਲਾ। ਲਖੀ = ਜਾਣੀ। ਅੰਤਰਗਤਿ = ਅੰਦਰ ਆਤਮਾ, ਆਪੇ ਵਿਚ ਹੀ ਆਪਣਾ ਆਪ। ਜਨਾਏ = ਨਿਸਚਾ ਕਰਾ ਦੇਵੇ।

ਤੁਕ ਅਰਥ -

੧. ਪ੍ਰਭੂ ਆਪ ਸੱਤ ਹੈ, ਜੋ ਕੁਛ ਉਸ ਨੇ ਕੀਤਾ ਹੈ ਉਹ ਵੀ ਸੱਤ ਹੈ।
੨. ਉਸ ਪ੍ਰਭੂ ਤੋਂ ਹੀ ਸਾਰੀ ਸ੍ਰਿਸ਼ਟੀ ਪੈਦਾ ਹੋਈ ਹੈ।
੩. ਉਸ ਪ੍ਰਭੂ ਤੋਂ ਹੀ ਸਾਰੀ ਸ੍ਰਿਸ਼ਟੀ ਦਾ ਪਸਾਰਾ ਕਰ ਦੇਂਦਾ ਹੈ।
੪. ਉਸ ਨੂੰ ਭਾਵੇ ਤਾਂ ਆਕਾਰ ਰਹਿਤ ਇਕ ਸਰੂਪ ਵਾਲਾ ਹੋ ਜਾਂਦਾ

ਹੈ।

੫. ਉਸ ਦੀਆਂ ਬੇਅੰਤ ਸ਼ਕਤੀਆਂ ਹਨ, ਜਾਣੀਆਂ ਨਹੀਂ ਜਾਂਦੀਆਂ।

੬. ਜਿਸ ਨੂੰ ਚਾਹਵੇ ਆਪਣੇ ਨਾਲ ਮੇਲ ਲੈਂਦਾ ਹੈ।

੭. ਇਸ ਕਰਕੇ ਕੌਣ ਉਸ ਦੇ ਨੇੜੇ ਤੇ ਕੌਣ ਉਸ ਤੋਂ ਦੂਰ ਆਖੀਏ?

੮. ਉਹ ਆਪੇ ਆਪ ਹੀ ਆਪ ਸਾਰੇ ਪੂਰਨ ਹੈ।

੯. ਅੰਦਰੋਂ ਆਪ ਹੀ ਜਿਸ ਨੂੰ ਸੋਝੀ ਦੇਂਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ – ਉਹ ਪੁਰਸ਼ ਨੂੰ ਆਪ ਹੀ ਇਹ ਗੱਲ (ਜੋ ਉਪਰ ਦੱਸੀ ਹੈ) ਸਮਝਾ ਦੇਂਦਾ ਹੈ।

ਭਾਵ ਅਰਥ – ਪ੍ਰਭੂ ਸੱਤ ਸਰੂਪ ਹੈ ਅਤੇ ਜੋ ਕੁਛ ਇਹ ਸਾਰੀ ਰਚਨਾ ਉਸ ਨੇ ਰਚੀ ਹੈ ਉਹ ਵੀ ਸੱਤ ਹੈ ਯਥਾ – "ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥" ਆਪਣੀ ਇੱਛਾ ਨਾਲ ਉਹ ਜਗਤ ਨੂੰ ਰਚਦਾ ਹੈ ਅਤੇ ਆਪਣੀ ਇੱਛਾ ਨਾਲ ਹੀ ਸੰਸਾਰ ਨੂੰ ਨਾਸ ਕਰਕੇ ਇਕ ਆਪ ਹੀ ਆਪ ਰਹਿ ਜਾਂਦਾ ਹੈ। ਉਸ ਦੀਆਂ ਬੇਅੰਤ ਖੇਡਾਂ ਹਨ, ਜਾਣੀਆਂ ਨਹੀਂ ਜਾ ਸਕਦੀਆਂ। ਉਹ ਸਭ ਵਿਚ ਭਰਪੂਰ ਹੈ ਅਤੇ ਜਿਸ ਨੂੰ ਚਾਹਵੇ ਆਪਣੇ ਵਿਚ ਅਭੇਦ ਕਰ ਲੈਂਦਾ ਹੈ। ਜਿਸ ਕਰਕੇ ਕਿਸੇ ਦਾ ਉਸ ਤੋਂ ਨੇੜੇ ਜਾ ਦੂਰ ਹੋਣਾ ਕਿਹਾ ਨਹੀਂ ਜਾ ਸਕਦਾ। ਇਹ ਉਸ ਦੀ ਆਪਣੀ ਇੱਛਾ ਹੈ। ਜਿਸ ਦੇ ਹਿਰਦੇ ਵਿਚ ਆਪ ਪ੍ਰਕਾਸ਼ ਕਰ ਦੇਵੇ ਉਹੀ ਇਸ ਭੇਦ ਨੂੰ ਜਾਣ ਸਕਦਾ ਹੈ।

**੧. ਸਰਬ ਭੂਤ ਆਪਿ ਵਰਤਾਰਾ ॥**

**੨. ਸਰਬ ਨੈਨ ਆਪਿ ਪੇਖਨਹਾਰਾ ॥**

**੩. ਸਗਲ ਸਮਗ੍ਰੀ ਜਾ ਕਾ ਤਨਾ ॥**

**੪. ਆਪਨ ਜਸੁ ਆਪ ਹੀ ਸੁਨਾ ॥**

# ੫. ਆਵਨ ਜਾਨੁ ਇਕੁ ਖੇਲੁ ਬਨਾਇਆ ॥
# ੬. ਆਗਿਆਕਾਰੀ ਕੀਨੀ ਮਾਇਆ ॥
# ੭. ਸਭ ਕੈ ਮਧਿ ਅਲਿਪਤੋ ਰਹੈ ॥
# ੮. ਜੋ ਕਿਛੁ ਕਹਣਾ ਸੁ ਆਪੇ ਕਹੈ ॥
# ੯. ਆਗਿਆ ਆਵੈ ਆਗਿਆ ਜਾਇ ॥
# ੧੦. ਨਾਨਕ ਜਾ ਭਾਵੈ ਤਾ ਲਏ ਸਮਾਇ ॥ ੬ ॥

ਪਦ ਅਰਥ - ਭੂਤ = ਦੇਹ ਧਾਰੀ ਜੀਵ। ਵਰਤਾਰਾ = ਵਰਤਣ ਵਾਲਾ ਹੈ। ਪੇਖਨਹਾਰਾ = ਵੇਖਣ ਵਾਲਾ । ਸਮਗ੍ਰੀ = ਰਚਨਾ। ਤਨਾ = ਸਰੀਰ ਹੈ। ਆਗਿਆਕਾਰੀ = ਹੁਕਮ ਮੰਨਣ ਵਾਲੀ। ਮਧਿ = ਵਿਚ। ਅਲਿਪਤ = ਨਿਰਲੇਪ।



ਤੁਕ ਅਰਥ -

੧. ਸਾਰੇ ਜੀਵਾਂ ਵਿਚ ਆਪ ਹੀ ਵਰਤਣ ਵਾਲਾ ਹੈ।

੨. ਸਾਰੀਆਂ ਅੱਖਾਂ ਵਿਚੋਂ ਆਪ ਹੀ ਵੇਖਣ ਵਾਲਾ ਹੈ।

੩. ਸਾਰੀ ਰਚਨਾ ਜਿਸ ਦਾ ਸਰੀਰ ਹੈ।

੪. ਉਸ ਦੀ ਆਪਣੀ ਸੋਭਾ ਆਪ ਹੀ ਸੁਣਨ ਵਾਲਾ ਹੈ।

੫. ਸੰਸਾਰ ਵਿਚ ਜੀਵਾਂ ਦਾ ਆਉਣਾ ਜਾਣਾ ਉਸ ਨੇ ਆਪਣਾ ਇਕ ਖੇਲ ਬਣਾਇਆ ਹੈ।

੬. ਅਤੇ ਹੁਕਮ ਵਿਚ ਕਾਰ ਕਰਨ ਵਾਲੀ ਉਸ ਨੇ ਮਾਇਆ ਰਚੀ ਹੋਈ ਹੈ।

੭. ਸਭ ਦੇ ਵਿਚ ਹੈ ਅਤੇ ਫਿਰ ਸਭ ਤੋਂ ਨਿਰਲੇਪ ਹੈ।

੮. ਜੋ ਕਿਛ ਕਹਿਣਾ ਹੁੰਦਾ ਹੈ ਸੋ ਆਪ ਹੀ ਕਹਿੰਦਾ ਹੈ।

੯. ਇਹ ਜੀਵ ਹੁਕਮ ਵਿਚ ਆਉਂਦਾ (ਜੰਮਦਾ) ਤੇ ਹੁਕਮ ਵਿਚ ਜਾਂਦਾ (ਮਰਦਾ) ਹੈ।

੧੦. ਪ੍ਰਮਾਤਮਾ ਜਦ ਚਾਹਵੇ ਜੀਵ ਨੂੰ ਆਪਣੇ 'ਚ ਸਮਾ ਲੈਂਦਾ ਹੈ।

ਭਾਵ ਅਰਥ - ਸਭ ਜੀਵਾਂ ਵਿਚ ਪ੍ਰਭੂ ਦੀ ਸੱਤਾ ਹੀ ਕੰਮ ਕਰ ਰਹੀ ਹੈ। ਅੱਖਾਂ ਨਾਲ ਵੇਖਣਾ, ਕੰਨਾਂ ਨਾਲ ਸੁਣਨਾ, ਮੂੰਹ ਨਾਲ ਬੋਲਣਾ, ਨੱਕ ਨਾਲ ਸੁੰਘਣਾ, ਪੈਰਾਂ ਨਾਲ ਚਲਣਾ, ਹੱਥਾਂ ਨਾਲ ਕੰਮ ਕਰਨਾ, ਸਭ ਉਸ ਦੀ ਸੱਤਾ ਹੀ ਵਰਤ ਰਹੀ ਹੈ। ਜੇ ਉਹ ਆਪਣੀ ਸੱਤਾ ਖਿੱਚ ਲਵੇ ਤਾਂ ਇਹ ਸਾਰੇ ਇੰਦਰੇ ਪੱਥਰ ਦੀ ਤਰ੍ਹਾਂ ਨਾ ਵੇਖਣ ਵਾਲੇ, ਨਾ ਸੁਣਨ ਵਾਲੇ, ਨਾ ਬੋਲਣ ਵਾਲੇ, ਨਾ ਸੁੰਘਣ ਵਾਲੇ, ਨਾ ਚੱਲਣ ਵਾਲੇ, ਨਾ ਕੰਮ ਕਰਨ ਵਾਲੇ ਹੋ ਜਾਂਦੇ ਹਨ।

ਯਥਾ - "ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ
ਤਬ ਕੋਈ ਕਰਉ ਦਿਖਾ ਵਖਿਆਨਾ॥ ੨॥



(ਬਿਲਾਵਲ ਮ: ੩, ਪੰਨਾ ੭੯੭)

ਹੇ ਸੁਆਮੀ! ਜਦ ਤੂੰ ਆਪਣੀ ਜੋਤ ਖਿਚ ਲੈਂਦਾ ਹੈਂ ਤਾਂ ਫੇਰ ਵੇਖਾਂ ਜੇ ਕੋਈ ਬੋਲੇ ਤਾਂ? ਜੀਵਾਂ ਦਾ ਜੰਮਣਾ ਮਰਨਾ ਉਸਦੇ ਹੁਕਮ ਵਿਚ ਹੁੰਦਾ ਹੈ ਜਿਸ ਦੇ ਪੂਰਾ ਕਰਨ ਵਾਸਤੇ ਉਸ ਨੇ ਮਾਇਆ ਬਣਾਈ ਹੋਈ ਹੈ। ਉਹ ਸਭ ਦੇ ਵਿਚ ਹੁੰਦਾ ਹੋਇਆ ਸਭ ਤੋਂ ਅਸੰਗ ਰਹਿੰਦਾ ਹੈ। ਸਭ ਵਿਚ ਉਸ ਦੀ ਸੱਤਾ ਹੋਣ ਕਰਕੇ ਉਹ ਸਭ ਦੇ ਵਿਚ ਕਿਹਾ ਜਾਂਦਾ ਹੈ ਅਤੇ ਕਰਮਾਂ ਦੇ ਨਾ ਕਰਨ ਵਾਲਾ ਹੋਣ ਕਰਕੇ ਨਿਰਲੇਪ ਕਥਨ ਕੀਤਾ ਜਾਂਦਾ ਹੈ।

## ੧. ਇਸ ਤੇ ਹੋਇ ਸੁ ਨਾਹੀ ਬੁਰਾ॥
## ੨. ਓਰੈ ਕਹਹੁ ਕਿਨੈ ਕਛੁ ਕਰਾ॥

**੩. ਆਪਿ ਭਲਾ ਕਰਤੂਤਿ ਅਤਿ ਨੀਕੀ॥**
**੪. ਆਪੇ ਜਾਨੈ ਅਪਨੇ ਜੀ ਕੀ॥**
**੫. ਆਪਿ ਸਾਚੁ ਧਾਰੀ ਸਭ ਸਾਚੁ॥**
**੬. ਓਤਿ ਪੋਤਿ ਆਪਨ ਸੰਗਿ ਰਾਚੁ॥**
**੭. ਤਾ ਕੀ ਗਤਿ ਮਿਤਿ ਕਹੀ ਨ ਜਾਇ॥**
**੮. ਦੂਸਰ ਹੋਇ ਤ ਸੋਝੀ ਪਾਇ॥**
**੯. ਤਿਸ ਕਾ ਕੀਆ ਸਭੁ ਪਰਵਾਨੁ॥**
**੧੦. ਗੁਰ ਪ੍ਰਸਾਦਿ ਨਾਨਕ ਇਹੁ ਜਾਨੁ॥੭॥**

ਪਦ ਅਰਥ - ਓਰੈ = ਔਰ, ਹੋਰ। ਨੀਕੀ = ਚੰਗੀ। ਆਪਨ = ਆਪਣੀ। ਰਾਚੁ = ਮਿਲਿਆ ਹੋਇਆ। ਗਤਿ ਮਿਤਿ = ਗਿਣਤੀ ਮਿਣਤੀ।



ਤੁਕ ਅਰਥ -

੧. ਇਸ ਪ੍ਰਭੂ ਤੋਂ ਜੋ ਕੁਛ ਹੁੰਦਾ ਹੈ ਉਹ ਬੁਰਾ ਨਹੀਂ ਹੁੰਦਾ।
੨. ਹੋਰ ਦਸੋ ਕਿਸ ਨੇ ਕੁਛ ਕੀਤਾ ਹੈ? ਭਾਵ ਹੋਰ ਕੋਈ ਉਸ ਵਰਗੀ ਕਰਨੀ ਨਹੀਂ ਕਰ ਸਕਦਾ।
੩. ਉਹ ਆਪ ਚੰਗਾ ਹੈ ਤੇ ਉਸ ਦੀ ਕਰਨੀ ਵੀ ਬਹੁਤ ਚੰਗੀ ਹੈ।
੪. ਆਪਣੇ ਦਿਲ ਦੀ ਉਹ ਆਪ ਹੀ ਜਾਣਦਾ ਹੈ (ਕਿ ਕੀ ਕੁਛ ਕਰਨਾ ਹੈ ਤੇ ਕੀ ਨਹੀਂ ਕਰਨਾ)।
੫ ਉਹ ਆਪ ਸੱਚਾ ਤੇ ਉਸ ਦੀ ਸਾਜੀ ਹੋਈ ਰਚਨਾ ਵੀ ਸੱਚੀ ਹੈ।
੬. ਤਾਣੇ ਪੇਟੇ ਵਾਂਗੂੰ ਆਪਣੀ ਰਚਨਾ ਨਾਲ ਮੇਲ ਰਿਹਾ ਹੈ।

੭. ਉਸ ਦੀ ਗਿਣਤੀ ਮਿਣਤੀ ਵਰਨਣ ਨਹੀਂ ਹੋ ਸਕਦੀ।

੮. ਕੋਈ ਦੂਜਾ ਹੋਰ ਉਸ ਵਰਗਾ ਹੋਵੇ ਤਾਂ ਇਸ ਗੱਲ ਦੀ ਸੋਝੀ ਪਾ ਸਕੇ।

੯. ਉਸ ਪ੍ਰਭੂ ਦਾ ਕੀਤਾ ਹੋਇਆ ਸਭ ਕੁਝ ਮੰਨਿਆ ਜਾਂਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ - ਗੁਰੂ ਦੀ ਕਿਰਪਾ ਨਾਲ ਇਹ ਗੱਲ ਜਾਣੀ ਜਾਂਦੀ ਹੈ।

ਭਾਵ ਅਰਥ – ਪ੍ਰਮਾਤਮਾ ਜੋ ਕੁਛ ਕਰਦਾ ਹੈ, ਚੰਗਾ ਹੀ ਕਰਦਾ ਹੈ। ਉਸ ਦਾ ਕੋਈ ਭੇਤ ਨਹੀਂ ਪਾ ਸਕਦਾ, ਉਸ ਦੇ ਭੇਤ ਨੂੰ ਪਾਉਣ ਵਾਲਾ ਹੋਰ ਕੋਈ ਦੂਸਰਾ ਨਹੀਂ ਹੈ, ਇਸ ਵਾਸਤੇ ਜੋ ਕੁਛ ਉਹ ਕਰਦਾ ਹੈ ਸਭ ਪ੍ਰਮਾਣੀਕ ਹੈ । ਜਿਸ ਉਤੇ ਗੁਰੂ ਦੀ ਕਿਰਪਾ ਹੋਵੇ ਉਸ ਨੂੰ ਇਹ ਗੱਲ ਸਮਝ ਵਿਚ ਆਉਂਦੀ ਹੈ।

੧. ਜੋ ਜਾਨੈ ਤਿਸੁ ਸਦਾ ਸੁਖੁ ਹੋਇ॥



੨. ਆਪਿ ਮਿਲਾਇ ਲਏ ਪ੍ਰਭੁ ਸੋਇ॥

੩. ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥

੪. ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥

੫. ਧੰਨੁ ਧੰਨੁ ਧੰਨੁ ਜਨੁ ਆਇਆ॥

੬. ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥

੭. ਜਨ ਆਵਨ ਕਾ ਇਹੈ ਸੁਆਉ॥

੮. ਜਨ ਕੈ ਸੰਗਿ ਚਿਤਿ ਆਵੈ ਨਾਉ॥

੯. ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥

੧੦. ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥ ੮ ॥ ੨੩ ॥

ਪਦ ਅਰਥ - ਸੁਆਉ = ਮਨੋਰਥ।

ਤੁਕ ਅਰਥ -

੧. ਜੋ ਇਹ (ਉਪਰਲੀ ਪਉੜੀ ਵਿਚ ਦਸੀ ਹੋਈ) ਗੱਲ ਜਾਣ ਲੈਂਦਾ ਹੈ। ਉਸ ਨੂੰ ਸਦਾ ਹੀ ਸੁਖ ਹੁੰਦਾ ਹੈ।

੨. ਉਸ ਨੂੰ ਪ੍ਰਭੂ ਆਪਣੇ ਆਪ ਨਾਲ ਮੇਲ ਲੈਂਦਾ ਹੈ।

੩. ਉਹ ਪੁਰਸ਼ ਹੀ ਧਨ ਵਾਲਾ, ਉਚੀ ਕੁਲ ਵਾਲਾ ਤੇ ਇਜ਼ਤ ਵਾਲਾ ਹੁੰਦਾ ਹੈ।

੪. ਜਿਸ ਦੇ ਹਿਰਦੇ ਵਿਚ ਪ੍ਰਭੂ ਵੱਸਦਾ ਹੈ ਉਹ ਜੀਉਂਦਾ ਹੀ ਮੁਕਤ (ਸੰਸਾਰ ਦੇ ਬੰਧਨਾਂ ਤੋਂ ਰਹਿਤ) ਹੈ।

੫. ਉਸ ਪੁਰਸ਼ ਦਾ ਇਸ ਸੰਸਾਰ ਵਿਚ ਆਉਣਾ ਤਿੰਨ ਕਾਲ ਹੀ ਧੰਨਤਾ ਯੋਗ ਹੈ।

੬. ਜਿਸ ਦੀ ਕਿਰਪਾ ਨਾਲ ਸਾਰਾ ਜਗਤ ਤਰ ਜਾਂਦਾ ਹੈ।

੭. ਪੁਰਸ਼ ਦਾ ਇਸ ਸੰਸਾਰ ਵਿਚ ਆਉਣ ਦਾ ਏਹੀ ਮਨੋਰਥ (ਲਾਹ) ਹੈ।

੮. ਕਿ ਉਸ ਪੁਰਸ਼ ਦੇ ਸੰਗ ਕਰਕੇ ਹੋਰ ਪੁਰਸ਼ਾਂ ਨੂੰ ਪ੍ਰਭੂ ਦਾ ਨਾਮ ਚਿਤ ਆਵੇ।

ਯਥਾ -

"ਆਪਿ ਜਪੈ ਅਵਰਹ ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨਾ"

(ਸਾਰੰਗ ਮ: ੫, ਪੰਨਾ ੧੨੦੬)

੯. ਜੋ ਆਪ ਮੁਕਤ ਹੋ ਕੇ ਸੰਸਾਰੀਆਂ ਨੂੰ ਮੁਕਤ ਕਰਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਉਸ ਪੁਰਸ਼ ਨੂੰ ਸਦਾ ਹੀ ਨਮਸ਼ਕਾਰ ਹੈ।

ਭਾਵ ਅਰਥ – ਜੋ ਪੁਰਸ਼ ਪ੍ਰਮਾਤਮਾ ਦੇ ਕੀਤੇ ਕਰਮਾਂ ਨੂੰ ਸਿਰ ਮੱਥੇ ਉਤੇ ਮੰਨਦਾ ਹੈ, ਉਸ ਨੂੰ ਸਦਾ ਸੁਖ ਦੀ ਪ੍ਰਾਪਤੀ ਹੁੰਦੀ ਹੈ। ਉਚੀ ਜਾਤਿ, ਇਜ਼ਤ ਅਤੇ ਦੌਲਤ ਦਾ ਮਾਨ ਪ੍ਰਾਪਤ ਹੁੰਦਾ ਹੈ। ਜੋ ਪ੍ਰਮਾਤਮਾ ਨੂੰ ਸਦਾ ਹੀ ਯਾਦ ਰੱਖਦਾ ਹੈ ਉਹ ਸੰਸਾਰਕ ਮਾਇਆ ਦੇ ਬੰਧਨਾਂ ਵਿਚ ਨਹੀਂ ਪੈਂਦਾ। ਐਸਾ ਪੁਰਸ਼ ਆਪ ਸਿਮਰਨ ਕਰਦਾ ਹੈ ਅਤੇ ਦੂਜਿਆਂ ਤੋਂ ਕਰਾਉਂਦਾ ਹੈ। ਇਸ ਤਰ੍ਹਾਂ ਆਪਣੇ ਜੀਵਨ ਦਾ ਮਨੋਰਥ ਪੂਰਾ ਕਰਕੇ ਪੁਰਸ਼ ਧੰਨਤਾ ਯੋਗ ਹੋ ਜਾਂਦਾ ਹੈ।

## – ਚੌਵੀਵੀਂ ਅਸਟਪਦੀ –

## ਸਲੋਕੁ ॥

**ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥**
**ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥੧॥**

ਪਦ ਅਰਥ – ਜਾ ਕੇ = ਜਿਸ ਦਾ।

ਤੁਕ ਅਰਥ –

੧. ਜਿਸ ਪ੍ਰਭੂ ਦਾ ਨਾਮ ਪੂਰਨ ਹੈ, ਉਸ ਪੂਰੇ ਨੂੰ ਸਿਮਰਿਆ ਹੈ ॥
੨. ਗੁਰੂ ਜੀ ਕਥਨ ਕਰਦੇ ਹਨ – ਉਸ ਪੂਰੇ ਨੂੰ ਪ੍ਰਾਪਤ ਕਰਕੇ ਉਸ ਦੇ ਗੁਣ ਗਾਇਨ ਕਰੋ।

ਭਾਵ ਅਰਥ – ਪ੍ਰਭੂ ਆਪ ਪੂਰਨ ਹੈ। ਉਸੇ ਦਾ ਨਾਮ ਪੂਰਨ ਹੈ। ਨਾਮ ਸਿਮਰਨ ਨਾਲ ਉਹ ਪ੍ਰਭੂ ਪੁਰਸ਼ ਦੇ ਅੰਦਰ ਵਸ ਜਾਂਦਾ ਹੈ। ਜਦ ਅੰਦਰ ਵਸ ਜਾਵੇ ਤਾਂ ਫਿਰ ਸੁਆਸ ਸੁਆਸ ਉਸ ਦੀ ਸਿਫਤ ਸਲਾਹ ਹੀ ਮੂੰਹੋਂ ਹੁੰਦੀ ਰਹਿੰਦੀ ਹੈ। ਅਤੇ ਪੁਰਸ਼ ਉਤੇ "ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥" ਵਾਲੀ ਦਸ਼ਾ ਵਾਪਰ ਜਾਂਦੀ ਹੈ।

**ਅੰਤਰਾ – ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥**

ਜੈਸਾ-ਕਿ ਪ੍ਰਹਿਲਾਦ ਭਗਤ ਨੇ ਉਸ ਪੂਰੇ ਪ੍ਰਭੂ ਨੂੰ ਹਿਰਦੇ ਵਿਚ ਪਾਇਆ (ਵਸਾਇਆ) ਹੋਇਆ ਸੀ ਅੰਤ ਉਸ ਦਾ ਨਾਮ ਸਿਮਰਨ ਕਰਦਾ ਰਹਿੰਦਾ ਸੀ।

ਪ੍ਰਹਿਲਾਦ ਦੇ ਪਿਤਾ ਹਰਨਾਖਸ਼ ਨੇ ਬੜਾ ਭਾਰੀ ਤਪ ਕਰਕੇ ਬ੍ਰਹਮਾ ਤੋਂ ਇਹ ਵਰ ਲੈ ਲਿਆ ਸੀ ਕਿ ਮੈਂ ਨਾ ਰਾਤ ਮਰਾਂ ਨਾ ਦਿਨੇ ਮਰਾਂ। ਨਾ ਮੈਨੂੰ ਕੋਈ ਆਦਮੀ ਮਾਰੇ ਨਾ ਇਸਤ੍ਰੀ। ਨਾ ਸ਼ੇਰ ਨਾ ਕੁੱਤਾ। ਨਾ ਤਲਵਾਰ ਨਾ ਕਿਸੇ ਖੰਜਰ ਆਦਿਕ ਹਥਿਆਰ ਨਾਲ ਮਰਾਂ। ਇਹ ਵਰ ਲੈ ਕੇ ਹਰਨਾਖਸ਼ ਬੜਾ ਹੰਕਾਰੀ ਹੋ ਗਿਆ। ਹਰ ਇਕ ਪ੍ਰਾਣੀ ਮਾਤਰ ਮੌਤ ਦੇ ਭੈ ਕਰਕੇ ਹੀ ਡਰਦਾ ਹੈ ਤੇ ਇਸੇ ਡਰ ਵਿਚ ਚੰਗਾ ਜੀਵਨ ਬਤੀਤ ਕਰਨਾ ਚਾਹੁੰਦਾ ਹੈ। ਪਰ ਜਦ ਮੌਤ ਦਾ ਭੈ ਹੀ ਨਾ ਰਹੇ ਫਿਰ ਦੂਜਿਆਂ ਦੇ ਅਧੀਨ ਹੋ ਕੇ ਦੇਵੀ ਦੇਵਤਿਆਂ ਤਥਾ ਪ੍ਰਮੇਸ਼ਰ ਦੀ ਪੂਜਾ ਕਿਸ ਵਾਸਤੇ ਕਰਨ ਦੀ ਲੋੜ ਹੈ? ਇਸ ਤਰ੍ਹਾਂ ਮੌਤ ਤੋਂ ਨਿਡਰ ਹੋ ਕੇ ਹਰਨਾਖਸ਼ ਬੜਾ ਹੰਕਾਰਿਆ ਗਿਆ।

ਇਕ ਦਿਨ ਇਹ ਵਿਸ਼ਨੂੰ ਦੇ ਦਰਬਾਰ ਵਿਚ ਗਿਆ ਤਾਂ ਇਸ ਦਾ ਆਉਣਾ ਸੁਣ ਕੇ ਵਿਸ਼ਨੂੰ ਭਗਵਾਨ ਵੀ ਇਸ ਤੋਂ ਡਰਦਾ ਆਪਣੇ ਸਿੰਘਾਸਣ ਤੋਂ ਉਠ ਕੇ ਲੁਕ ਗਿਆ। ਜਦ ਇਸ ਨੂੰ ਪਤਾ ਲੱਗਾ ਕਿ ਵਿਸ਼ਨੂੰ ਭਗਵਾਨ ਵੀ ਮੇਰੇ ਤੋਂ ਡਰਦਾ ਲੁਕ ਗਿਆ ਹੈ ਤਾਂ ਫਿਰ ਇਸ ਨੇ ਪਰਜਾ ਪਾਸੋਂ ਸਭ ਦੇਵੀ ਦੇਵਤਿਆਂ ਦੀ ਪੂਜਾ ਪ੍ਰਤਿਸ਼ਟਾ ਛੁਡਵਾ ਕੇ ਆਪਣਾ ਨਾਮ ਹੀ ਜਪਾਉਣਾ ਆਰੰਭ ਕਰ ਦਿੱਤਾ। ਜੈਸਾ ਕਿ "ਜਲੇ ਹਰਨਾਖਸ਼ ਥਲੇ ਹਰਨਾਖਸ਼" ਅਰਥਾਤ ਜਿਥੇ ਕਿਤੇ ਜਲਾਂ ਥਲਾਂ ਵਿਚ ਹਰਨਾਖਸ਼ ਹੀ ਹਰਨਾਖਸ਼ ਹੈ। ਪ੍ਰਮਾਤਮਾ ਅਤੇ ਦੇਵੀ ਦੇਵੜਿਆਂ ਦੇ ਨਾਮ ਲੈਣੇ ਸਭ ਵਰਜਿਤ ਕਰ ਦਿਤੇ। ਜਿਹੜਾ ਕੋਈ ਭੁਲ ਕੇ 'ਰਾਮ' ਆਦਿਕ ਪ੍ਰਮਾਤਮਾ ਦਾ ਨਾਮ ਲੈ ਲੈਂਦਾ, ਉਸ ਨੂੰ ਸਖਤ ਸਜ਼ਾਵਾਂ ਦਿੱਤੀਆਂ

ਜਾਂਦੀਆਂ।

ਇਸ ਤਰਾਂ ਜਦ ਉਸ ਦੀ ਹਉਮੈ ਚੋਟੀ ਤੇ ਪਹੁੰਚ ਗਈ ਤਾਂ ਉਸ ਦੇ ਘਰ ਪ੍ਰਮਾਤਮਾ ਦੇ ਭਗਤ ਪ੍ਰਹਿਲਾਦ ਦਾ ਜਨਮ ਹੋਇਆ। ਜਦ ਪ੍ਰਹਿਲਾਦ ਸਿਆਣਾ ਹੋਇਆ ਤਾਂ ਉਸ ਨੂੰ ਆਪਣਾ ਨਾਮ ਜਪਾਉਣ ਵਾਸਤੇ ਹਰਨਾਖਸ਼ ਨੇ ਹਨ੍ਹੇਰੀ ਕੋਠੜੀ ਵਿਚ ਰਖਿਆ, ਪਹਾੜ ਤੋਂ ਡੇਗਿਆ, ਪਾਣੀ ਵਿਚ ਡੋਬਿਆ, ਆਪਣੀ ਭੈਣ ਹੋਲਿਕਾ ਨਾਲ ਅੱਗ ਵਿਚ ਸਾੜਨ ਦਾ ਯਤਨ ਕੀਤਾ, ਪਰ ਪ੍ਰਹਿਲਾਦ ਭਗਤ ਰਾਮ ਦਾ ਨਾਮ ਹੀ ਜਪਦਾ ਰਿਹਾ। ਉਸ ਨੇ ਹਰਨਾਖਸ਼ ਦਾ ਨਾਮ ਨਾ ਜਪਿਆ। ਅੰਤ ਨੂੰ ਜਦ ਹਰਨਾਖਸ਼ ਆਪਣੇ ਪੁੱਤਰ ਪ੍ਰਹਿਲਾਦ ਪਾਸੋਂ ਬਹੁਤ ਤੰਗ ਆ ਗਿਆ ਤਾਂ ਉਸ ਨੇ ਪ੍ਰਹਿਲਾਦ ਨੂੰ ਕਿਹਾ ਕਿ "ਤੇਰਾ ਰਾਮ ਕਿਥੇ ਹੈ ਮੈਨੂੰ ਵਿਖਾ" ਪ੍ਰਹਿਲਾਦ ਨੇ ਕਿਹਾ ਮੇਰਾ ਰਾਮ ਸਭ ਥਾਈਂ ਵਣਾਂ ਤਿਣਾਂ ਜਲਾਂ ਤੇ ਥਲਾਂ ਵਿਚ ਵੱਸ ਰਿਹਾ ਹੈ।



ਪ੍ਰਹਿਲਾਦ ਦੀ ਇਸ ਗੱਲ ਦੀ ਪ੍ਰੀਖਿਆ ਲੈਣ ਵਾਸਤੇ ਹਰਨਾਖਸ਼ ਨੇ ਇਕ ਲੋਹੇ ਦਾ ਥੰਮ ਅੱਗ ਨਾਲ ਤਪਾ ਕੇ ਲਾਲ ਸੁਰੱਖ ਕੀਤਾ ਅਤੇ ਪ੍ਰਹਿਲਾਦ ਨੂੰ ਪੁਛਿਆ ਕਿ ਇਸ ਵਿਚ ਵੀ ਤੇਰਾ ਰਾਮ ਪੂਰਨ ਹੈ? ਜੇ ਪੂਰਨ ਹੈ ਤਾਂ ਇਸ ਨੂੰ ਘੁਟ ਕੇ ਜੱਫੀ ਪਾ ਲੈ। ਥੰਮ ਨੂੰ ਇਤਨਾ ਗਰਮ ਵੇਖਕੇ ਪ੍ਰਹਿਲਾਦ ਕੁਝ ਝਿਜਕ ਗਿਆ ਪਰ ਜਦ ਉਸ ਨੇ ਰਾਮ ਦਾ ਧਿਆਨ ਕਰਕੇ ਥੰਮ ਵਲ ਵੇਖਿਆ ਤਾਂ ਥੰਮ ਉਤੇ ਇਕ ਕੀੜੀ ਤੁਰੀ ਜਾ ਰਹੀ ਸੀ, ਕੀੜੀ ਨੂੰ ਵੇਖਕੇ ਪ੍ਰਹਿਲਾਦ ਭਗਤ ਨੂੰ ਭਰੋਸਾ ਹੋ ਗਿਆ ਕਿ ਪ੍ਰਭੂ ਸਭ ਥਾਈਂ ਪੂਰਨ ਹੈ। ਇਹ ਵੀਚਾਰ ਕੇ ਪ੍ਰਹਿਲਾਦ ਛੇਤੀ ਨਾਲ ਥੰਮ ਨੂੰ ਜੱਫੀ ਪਾਉਣ ਵਾਸਤੇ ਅੱਗੇ ਹੋਇਆ, ਪਰ ਤਤਛਿਣ ਹੀ ਥੰਮ ਵਿਚੋਂ ਪ੍ਰਮਾਤਮਾ ਭਿਆਨਕ ਨਰਸਿੰਘ ਦਾ ਰੂਪ ਧਾਰ ਕੇ ਨਿਕਲ ਆਇਆ। ਨਰ ਸਿੰਘ ਨੇ ਹਰਨਾਖਸ਼ ਨੂੰ ਪਕੜ ਕੇ ਆਪਣੇ ਗੋਡਿਆਂ ਤੇ ਰੱਖ ਲਿਆ ਅਤੇ

ਨੌਹਾਂ ਨਾਲ ਉਸ ਦਾ ਢਿੱਡ ਪਾੜ ਕੇ ਅੰਤ ਕਰ ਦਿੱਤਾ। ਹਰਨਾਖਸ਼ ਤਾਂ ਕੇਵਲ ਆਪਣੇ ਰਾਜ ਵਿਚ ਹੀ ਪ੍ਰਸਿੱਧ ਸੀ ਤੇ ਉਸ ਦੇ ਰਾਜ ਵਿਚ ਹੀ ਉਸਦੇ ਡਰ ਨਾਲ ਉਸ ਦਾ ਨਾਮ ਸੀ ਉਸ ਦੇ ਰਾਜ ਤੋਂ ਬਾਹਰ ਨਾ ਹਰਨਾਖਸ਼ ਸੀ ਅਤੇ ਨਾ ਕੋਈ ਉਸ ਦਾ ਨਾਮ ਸੀ। ਪਰੰਤੂ ਪ੍ਰਹਿਲਾਦ ਸਰਬ ਵਿਆਪਕ ਪੂਰਨ ਪ੍ਰਭੂ ਦੀ ਅਰਾਧਨਾ ਕਰਦਾ ਸੀ, ਜਿਸ ਦਾ ਨਾਮ ਸਾਰੇ ਹੀ ਪਰੀਪੂਰਨ ਹੈ।

## ਅਸਟਪਦੀ ॥

੧. ਪੂਰੇ ਗੁਰ ਕਾ ਸੁਨਿ ਉਪਦੇਸੁ ॥
੨. ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥
੩. ਸਾਸਿ ਸਾਸਿ ਸਿਮਰਹੁ ਗੋਬਿੰਦ ॥
੪. ਮਨ ਅੰਤਰ ਕੀ ਉਤਰੈ ਚਿੰਦ ॥
੫. ਆਸ ਅਨਿਤ ਤਿਆਗਹੁ ਤਰੰਗ ॥
੬. ਸੰਤ ਜਨਾ ਕੀ ਧੂਰਿ ਮਨ ਮੰਗ ॥
੭. ਆਪੁ ਛੋਡਿ ਬੇਨਤੀ ਕਰਹੁ ॥
੮. ਸਾਧਸੰਗਿ ਅਗਨਿ ਸਾਗਰੁ ਤਰਹੁ ॥
੯. ਹਰਿ ਧਨ ਕੇ ਭਰਿ ਲੇਹੁ ਭੰਡਾਰ ॥
੧੦. ਨਾਨਕ ਗੁਰ ਪੂਰੇ ਨਮਸਕਾਰ ॥ ੧ ॥

ਪਦ ਅਰਥ - ਪੇਖੁ = ਵੇਖ। ਚਿੰਦ = ਚਿੰਤਾ। ਅਨਿਤ = ਨ ਰਹਿਣ ਵਾਲੀ। ਤਰੰਗ = ਲਹਿਰਾਂ ਸੰਕਲਪਾਂ ਵਿਕਲਪਾਂ ਦੀਆਂ।

ਤੁਕ ਅਰਥ –

੧. ਹੇ ਭਾਈ! ਪੂਰੇ ਗੁਰੂ ਦਾ ਉਪਦੇਸ਼ ਸੁਣੋ।

੨. ਪ੍ਰਮਾਤਮਾ ਨੂੰ ਆਪਣੇਂ ਨੇੜੇ ਕਰਕੇ ਵੇਖੋ।

੩. ਪ੍ਰਭੂ ਨੂੰ ਸੁਆਸ ਸੁਆਸ ਸਿਮਰੋ।

੪. ਜਿਸ ਕਰਕੇ ਮਨ ਅੰਦਰ ਦੀ ਚਿੰਤਾ ਦੂਰ ਹੋ ਜਾਵੇ।

੫. ਨਾ ਰਹਿਣ ਵਾਲੇ ਪਦਾਰਥਾਂ ਦੀਆਂ ਆਸਾਂ ਉਮੈਦਾਂ ਦੇ ਖਿਆਲਾਂ ਨੂੰ ਛੱਡ ਦਿਓ।

੬. ਮਨ ਕਰਕੇ ਸੰਤ ਜਨਾਂ ਦੀ ਚਰਨ ਧੂੜੀ ਮੰਗੋ।

੭. ਆਪਾ ਭਾਵ ਛੱਡ ਕੇ (ਪ੍ਰਭੂ ਅੱਗੇ) ਬੇਨਤੀ ਕਰੋ।

੮. ਸਾਧ ਸੰਗਤ ਕਰਕੇ ਅੱਗ ਦੇ ਸਮੁੰਦਰ ਸੰਸਾਰ ਨੂੰ ਤਰੋ।

੯. ਹਰੀ ਨਾਮ ਧਨ ਦੇ ਖਜ਼ਾਨੇ ਭਰ ਲਵੋ (ਨਾਮ ਸਿਮਰ ਕੇ)।



੧੦. ਗੁਰੂ ਜੀ ਕਥਨ ਕਰਦੇ ਹਨ ਪੂਰੇ ਗੁਰੂ ਨੂੰ ਨਮਸ਼ਕਾਰ ਕਰੋ।

ਭਾਵ ਅਰਥ – ਪੂਰਨ ਗੁਰੂ ਦਾ ਉਪਦੇਸ਼ ਸੁਣੋ ਅਤੇ ਪ੍ਰਭੂ ਨੂੰ ਆਪਣੇ ਅੰਗ ਸੰਗ ਹਾਜ਼ਰ ਹਜ਼ੂਰ ਜਾਣੋ। ਪ੍ਰਭੂ ਦਾ ਚਿਤਵਨ ਕਰਨ ਨਾਲ ਚਿੰਤਾ ਨਹੀਂ ਲੱਗਦੀ। ਮਿਥਿਆ ਪਦਾਰਥਾਂ ਦਾ ਅਤੇ ਆਪੇ ਦਾ ਹੰਕਾਰ ਤਿਆਗ ਕੇ ਸੰਤਾਂ ਦੀ ਸੰਗਤ ਕਰਨ ਕਰਕੇ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ। ਅੱਲਗੇ ਕੇਵਲ ਨਾਮ ਹੀ ਜਾਂਦਾ ਹੈ, ਹੋਰ ਸਭ ਪਦਾਰਥ ਅਤੇ ਇਹ ਮਨੁੱਖਾ ਸਰੀਰ ਸਭ ਏਥੇ ਹੀ ਰਹਿ ਜਾਂਦੇ ਹਨ। ਪੂਰੇ ਗੁਰੂ ਦੀ ਕਿਰਪਾ ਦੇ ਪਾਤਰ ਬਨਣ ਵਾਸਤੇ ਉਸ ਨੂੰ ਸਦਾ ਨਮਸ਼ਕਾਰ ਅਤੇ ਬੇਨਤੀਆਂ ਕਰੋ।

**੧. ਖੇਮ ਕੁਸਲ ਸਹਜ ਆਨੰਦ॥**

**੨. ਸਾਧ ਸੰਗਿ ਭਜੁ ਪਰਮਾਨੰਦ॥**

**੩. ਨਰਕ ਨਿਵਾਰਿ ਉਧਾਰਹੁ ਜੀਉ॥**

# ੪. ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ ॥
# ੫. ਚਿਤਿ ਚਿਤਵਹੁ ਨਾਰਾਇਣ ਏਕ ॥
# ੬. ਏਕ ਰੂਪ ਜਾ ਕੇ ਰੰਗ ਅਨੇਕ ॥
# ੭. ਗੋਪਾਲ ਦਾਮੋਦਰ ਦੀਨ ਦਇਆਲ ॥
# ੮. ਦੁਖ ਭੰਜਨ ਪੂਰਨ ਕਿਰਪਾਲ ॥
# ੯. ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥
# ੧੦. ਨਾਨਕ ਜੀਅ ਕਾ ਇਹੈ ਅਧਾਰ ॥੨॥

ਪਦ ਅਰਥ - ਖੇਮ = ਪਰਮ ਸੁਖ। ਕੁਸਲ = ਸਾਧਾਰਨ ਸੁਖ। ਭਜੁ = ਸਿਮਰ। ਦਾਮੋਦਰ = ਪ੍ਰਮੇਸ਼ਰ। ਜੀਅ = ਜੀਵਨ।



ਤੁਕ ਅਰਥ -

੧. ਖੇਮ, ਕੁਸਲ, ਸ਼ਾਂਤੀ ਅਤੇ ਅਨੰਦ ਵਾਸਤੇ।

੨. ਸਾਧ ਸੰਗਤ ਕਰਕੇ ਪ੍ਰਮਾਤਮਾ ਦਾ ਸਿਮਰਨ ਕਰੋ।

੩. ਇਸ ਤਰ੍ਹਾਂ ਨਰਕਾਂ ਨੂੰ ਦੂਰ ਕਰਕੇ ਆਪਣੇ ਆਪ ਨੂੰ ਉਧਾਰ ਲਵੋ।

੪. ਪ੍ਰਭੂ ਦੇ ਅੰਮ੍ਰਿਤ ਰੂਪੀ ਗੁਣਾਂ ਦੇ ਰਸ ਨੂੰ ਪੀਓ। ਅਰਥਾਤ ਪ੍ਰਭੂ ਦੇ ਗੁਣ ਗਾਇਨ ਕਰੋ, ਜੋ ਅੰਮ੍ਰਿਤ ਰਸ ਦੀ ਤਰ੍ਹਾਂ ਜੀਵਨ ਦਾਤੇ ਹਨ।

੫. ਚਿੱਤ ਵਿਚ ਇਕ ਪ੍ਰਭੂ ਦਾ ਚਿਤਵਨ (ਧਿਆਨ) ਕਰੋ।

੬. ਜਿਸ ਦਾ ਰੂਪ ਇਕ ਹੈ ਤੇ ਰੰਗ ਅਨੇਕ ਹਨ।

੭. ਗੋਪਾਲ ਦਾਮੋਦਰ ਤੇ ਗਰੀਬਾਂ ਤੇ ਦਇਆ ਕਰਨ ਵਾਲਾ ਪ੍ਰਭੂ।

੮. ਦੁਖ ਨਾਸ ਕਰਨ ਵਾਲਾ ਪਰਮ ਕਿਰਪਾਲੂ ਹੈ।

੯. ਉਸ ਦੇ ਨਾਮ ਦਾ ਬਾਰੰਬਾਰ ਸਿਮਰਨ ਕਰੋ।

੧੦. ਗੁਰੂ ਜੀ ਕਹਿੰਦੇ ਹਨ, ਜੀਵਨ ਦਾ ਏਹੀ ਆਸਰਾ ਹੈ।

ਭਾਵ ਅਰਥ - ਸਰੀਰਕ ਸੁਖ ਤੇ ਮਨ ਦੀ ਸ਼ਾਂਤੀ ਵਾਸਤੇ ਸਾਧ ਸੰਗਤ ਦੁਆਰਾ ਪ੍ਰਭੂ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ। ਉਹ ਪਰਮ ਕਿਰਪਾਲੂ ਪ੍ਰਭੂ ਰੋਗਾਂ ਸੋਗਾਂ ਦੇ ਦੂਰ ਕਰਨ ਵਾਲਾ ਹੈ। ਪੁਰਸ਼ ਦੇ ਜੀਵਨ ਦਾ ਸੱਚਾ ਆਸਰਾ ਇਕ ਪ੍ਰਭੂ ਦਾ ਨਾਮ ਹੈ ਉਸ ਦਾ ਸੁਆਸ ਸੁਆਸ ਸਿਮਰਨ ਕਰੀਏ।

੧. ਉਤਮ ਸਲੋਕ ਸਾਧ ਕੇ ਬਚਨ॥
੨. ਅਮੁਲੀਕ ਲਾਲ ਏਹਿ ਰਤਨ॥
੩. ਸੁਨਤ ਕਮਾਵਤ ਹੋਤ ਉਧਾਰ॥
੪. ਆਪਿ ਤਰੈ ਲੋਕਹ ਨਿਸਤਾਰ॥
੫. ਸਫਲ ਜੀਵਨੁ ਸਫਲੁ ਤਾ ਕਾ ਸੰਗੁ॥
੬. ਜਾ ਕੈ ਮਨਿ ਲਾਗਾ ਹਰਿ ਰੰਗੁ॥
੭. ਜੈ ਜੈ ਸਬਦੁ ਅਨਾਹਦੁ ਵਾਜੈ॥
੮. ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ॥
੯. ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ॥
੧੦. ਨਾਨਕ ਉਧਰੇ ਤਿਨ ਕੈ ਸਾਥੇ॥੩॥

ਪਦ ਅਰਥ - ਸਾਧ = ਸਾਧਨਾ ਕਰਨ ਵਾਲਾ ਸੰਤ, ਜਿਸ ਨੇ ਵਿਸ਼ਿਆਂ ਤੇ ਕਾਬੂ ਪਾਇਆ ਹੋਵੇ। ਅਮੁਲੀਕ = ਮੁੱਲ ਰਹਿਤ। ਅਨਾਹਦੁ = ਲੱਗਾਤਾਰ। ਗਾਜੈ = ਪ੍ਰਗਟ ਹੁੰਦਾ ਹੈ। ਮਹਾਂਤ = ਮਹਾਤਮਾਂ।

ਤੁਕ ਅਰਥ -

੧. ਸੰਤਾਂ ਦੇ ਬਚਨ ਉੱਤਮ ਉਪਦੇਸ਼ ਹਨ।

੨. ਇਹ ਅਮੋਲਕ ਲਾਲ ਤੇ ਰਤਨ ਹਨ।

੩. ਇਨ੍ਹਾਂ ਨੂੰ ਸੁਣ ਕਰਕੇ ਕਮਾਉਣ ਨਾਲ ਪੁਰਸ਼ ਦਾ ਉਧਾਰ ਹੁੰਦਾ ਹੈ।

੪. (ਇਨ੍ਹਾਂ ਨੂੰ ਕਮਾਉਣ ਵਾਲਾ) ਆਪ ਤਰਦਾ ਹੈ ਤੇ ਲੋਕਾਂ ਦਾ ਪਾਰ ਉਤਾਰਾ ਕਰਦਾ ਹੈ।

੫. ਐਸੇ ਪੁਰਸ਼ ਦਾ ਆਪਣਾ ਜੀਵਨ ਸਫਲ ਹੈ ਅਤੇ ਉਸ ਦੀ ਸੰਗਤ ਕਰਨੀ ਵੀ ਸਫਲ ਹੈ।

੬. ਜਿਸ ਦੇ ਮਨ ਵਿਚ ਹਰੀ ਦਾ ਪ੍ਰੇਮ ਲੱਗਾ ਹੈ।

੭. ਉਸ ਦੇ ਅੰਦਰ ਜੈ ਜੈ ਕਾਰ ਦਾ ਸ਼ਬਦ ਲੱਗਾਤਾਰ ਵੱਜਦਾ ਹੈ।

੮. ਉਸ ਨੂੰ ਸੁਣ ਸੁਣ ਕੇ ਪੁਰਸ਼ ਅਨੰਦ ਕਰਦਾ ਹੈ ਅਤੇ ਉਸ ਦੇ ਅੰਦਰ ਪ੍ਰਭੂ ਪ੍ਰਗਟ ਹੁੰਦਾ ਹੈ।

੯. ਮਹਾਤਮਾਂ ਦੇ ਮੱਥੇ ਤੇ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ।

੧੦. ਗੁਰੂ ਜੀ ਕਹਿੰਦੇ ਹਨ ਉਸ (ਮਹਾਤਮਾ) ਦੇ ਨਾਲ ਦੂਜਿਆਂ ਦਾ ਵੀ ਪਾਰ ਉਤਾਰਾ ਹੁੰਦਾ ਹੈ।

ਭਾਵ ਅਰਥ - ਜਿਨ੍ਹਾਂ ਨੇ ਆਪਣੇ ਮਨ ਦੀ ਬਾਣੀ ਅਤੇ ਇੰਦ੍ਰਿਆਂ ਨੂੰ ਸੰਸਾਰ ਦੇ ਵਿਸ਼ੇ ਭੋਗਾਂ ਵਲੋਂ ਰੋਕ ਕੇ ਪ੍ਰਮਾਤਮਾ ਦੇ ਪਾਸੇ ਲਾਇਆ ਹੋਇਆ ਹੈ ਉਹ ਸੰਤ ਹਨ ਤੇ ਉਨ੍ਹਾਂ ਦੇ ਬਚਨ ਬਿਲਾਸ ਅਮੋਲਕ ਹਨ। ਐਸੇ ਅਮੋਲਕ ਉਪਦੇਸ਼ ਮਈ ਬਚਨਾਂ ਨੂੰ ਸੁਣ ਕਰਕੇ ਅਤੇ ਮੰਨਣ ਕਰਕੇ ਇਨ੍ਹਾਂ ਨੂੰ ਮਨ ਬਾਣੀ ਕਰਕੇ ਕਮਾਉਣ ਵਾਲੇ ਇਸ ਸੰਸਾਰ ਸਮੁੰਦਰ ਤੋਂ ਕਈ ਹੋਰਨਾਂ ਦਾ ਵੀ ਪਾਰ ਉਤਾਰਾ ਕਰ ਦੇਂਦੇ ਹਨ। "ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥" ਐਸੇ ਮਹਾਂ ਪੁਰਸ਼ਾਂ ਦੇ ਹਿਰਦੇ ਵਿਚ ਪ੍ਰਮਾਤਮਾ ਪ੍ਰਗਟ ਹੁੰਦਾ ਹੈ ਅਤੇ ਮਥੇ ਉਤੇ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ। ਪ੍ਰਾਣੀ ਮਾਤਰ ਨੂੰ ਐਸੇ ਮਹਾਂ ਪੁਰਸ਼ ਦੀ ਸੰਗਤ ਕਰਕੇ ਆਪਣਾ ਜਨਮ

ਸਫਲ ਕਰਨਾ ਚਾਹੀਦਾ ਹੈ। ਸੰਗਤ ਦੇ ਗੁਣ ਫਲ ਦੀ ਮਹਿਮਾਂ ਸ੍ਰੀ ਗੁਰੂ ਰਾਮਦਾਸ ਜੀ ਇਉਂ ਵਰਨਣ ਕਰਦੇ ਹਨ –

'ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ ॥
ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ ॥ ੧ ॥
ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ ॥੨ ॥
(ਪੰਨਾ ੯੮੧)

ਅਰਥਾਤ - ਸੰਗਤ ਦਾ ਗੁਣ ਬਹੁਤ ਵੱਡਾ ਹੈ ਜਿਸ ਨੇ ਤੋਤੇ ਨੂੰ ਰਾਮ ਰਾਮ ਪੜ੍ਹਾਉਂਦੀ ਗਨਕਾ ਵੇਸਵਾ ਨੂੰ ਤਾਰ ਦਿੱਤਾ।

ਜਦ ਪ੍ਰਸੰਨ ਹੋ ਕੇ ਕੁਬਜਾ ਨੂੰ ਕ੍ਰਿਸ਼ਨ ਭਗਵਾਨ ਨੇ ਛੂਹਿਆ ਤਾਂ ਉਨ੍ਹਾਂ ਦੀ ਸੰਗਤ ਕੁਬਜਾ ਨੂੰ ਬੈਕੁੰਠ ਵਿਚ ਲੈ ਗਈ।

ਅਜਾਮਲ ਨੇ ਸੰਤਾਂ ਦੀ ਸੰਗਤ ਕਰਕੇ ਪੁੱਤ੍ਰ ਦੀ ਪ੍ਰੀਤ ਵਿਚ ਜਦ ਉਸ ਨੂੰ ਨਾਰਾਇਣ ਕਰਕੇ ਬੁਲਾਇਆ ਤਾਂ ਉਸ ਦਾ ਉਧਾਰ ਹੋ ਗਿਆ।

ਜਿਨ੍ਹਾਂ ਨੇ ਮਹਾਂਪੁਰੱਖਾਂ ਦੀ ਸੰਗਤ ਕਰਕੇ ਮਨ ਵਿਚ ਮਾਲਕ ਦੀ ਪ੍ਰੇਮਾ ਭਗਤੀ ਕੀਤੀ ਹੈ ਉਨ੍ਹਾਂ ਨੇ ਜਮਦੂਤਾਂ ਨੂੰ ਮਾਰ ਕੇ ਨਾਸ ਕਰ ਦਿੱਤਾ।

ਐਸੇ ਹੋਰ ਵੀ ਅਨੇਕਾਂ ਹੀ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਨੇ ਸਾਧ ਸੰਗਤ ਕਰਕੇ ਉੱਚ ਪਦਵੀ ਪਾਈ ਅਤੇ ਆਪਣਾ ਜਨਮ ਸਫਲ ਕਰਕੇ ਪਰਮਗਤਿ ਨੂੰ ਪ੍ਰਾਪਤ ਹੋਏ।

## ੧. ਸਰਨਿ ਜੋਗੁ ਸੁਨਿ ਸਰਨੀ ਆਏ ॥
## ੨. ਕਰਿ ਕਿਰਪਾ ਪ੍ਰਭ ਆਪ ਮਿਲਾਏ ॥
## ੩. ਮਿਟਿ ਗਏ ਬੈਰ ਭਏ ਸਭ ਰੇਨ ॥
## ੪. ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥

੫. ਸੁਪ੍ਰਸੰਨ ਭਏ ਗੁਰਦੇਵ॥
੬. ਪੂਰਨ ਹੋਈ ਸੇਵਕ ਕੀ ਸੇਵ ॥
੭. ਆਲ ਜੰਜਾਲ ਬਿਕਾਰ ਤੇ ਰਹਤੇ॥
੮. ਰਾਮ ਨਾਮ ਸੁਨਿ ਰਸਨਾ ਕਹਤੇ॥
੯. ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ॥
੧੦. ਨਾਨਕ ਨਿਬਹੀ ਖੇਪ ਹਮਾਰੀ॥ ੪ ॥

ਪਦ ਅਰਥ - ਜੋਗੁ = ਸਮਰੱਥ। ਰੇਨ = ਚਰਨ ਧੂੜ। ਲੈਨ = ਲੈਣ। ਆਲ = ਘਰਾਂ। ਜੰਜਾਲ = ਧੰਧੇ। ਖੇਪ = ਰਾਸ, ਪੂੰਜੀ।

ਤੁਕ ਅਰਥ -



੧. ਸ਼ਰਨ ਆਏ ਦੀ ਰੱਖਿਆ ਕਰਨ ਨੂੰ ਸਮਰੱਥ ਜਾਣ ਕਰਕੇ ਪ੍ਰਭੂ ਦੀ ਸ਼ਰਨ ਆਏ ਹਾਂ।
੨. ਕਿਰਪਾ ਕਰਕੇ ਪ੍ਰਭੂ ਨੇ ਆਪਣੇ ਨਾਲ ਮੇਲ ਲਿਆ ਹੈ।
੩. ਵੈਰ ਮਿਟ ਗਏ ਹਨ ਤੇ ਸਭ ਦੀ ਚਰਨ ਧੂੜੀ ਹੋ ਗਏ ਹਾਂ। (ਗੁਰੂ ਜੀ ਨਿਮ੍ਰਤਾ ਦਰਸਾ ਰਹੇ ਹਨ)।
੪. ਸਾਧ ਸੰਗਤ 'ਚ ਅੰਮ੍ਰਿਤ ਨਾਮ ਲੈਣਾ (ਜਪਣਾ) ਕਰਦੇ ਹਾਂ।
੫. ਗੁਰਦੇਵ ਸਤਿਗੁਰੂ ਜੀ ਭਲੀ ਪ੍ਰਕਾਰ ਪ੍ਰਸੰਨ ਹੋ ਗਏ ਹਨ।
੬. ਇਸ ਵਾਸਤੇ ਸੇਵਕ ਦੀ ਸੇਵਾ ਪ੍ਰਵਾਨ ਹੋ ਗਈ ਹੈ।
੭. ਘਰਾਂ ਦੇ ਜੰਜਾਲਾਂ ਅਤੇ ਵਿਕਾਰਾਂ ਤੋਂ ਛੁਟ ਗਏ ਹਾਂ।
੮. ਰਾਮ ਦਾ ਨਾਮ ਕੰਨਾਂ ਨਾਲ ਸੁਣਕੇ ਜ਼ਬਾਨ ਨਾਲ ਉਚਾਰਨ ਕਰਦੇ ਹਾਂ।
੯. ਕਿਰਪਾ ਕਰਕੇ ਪ੍ਰਭੂ ਨੇ ਦਇਆ ਕੀਤੀ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਇਸ ਕਰਕੇ ਸਾਡੀ (ਨਾਮ ਸਿਮਰਨ ਦੀ) ਰਾਸ ਸਿਰੇ ਚੜ੍ਹ ਗਈ ਹੈ। (ਅਰਥਾਤ ਦਰਗਾਹ ਵਿਚ ਪ੍ਰਵਾਨ ਹੋ ਗਈ ਹੈ)।

ਭਾਵ ਅਰਥ - ਜਿਹੜਾ ਪੁਰਸ਼ ਸ਼ਰਧਾ ਪ੍ਰੇਮ ਨਾਲ ਪ੍ਰਭੂ ਦੀ ਸ਼ਰਨ ਪੈਂਦਾ ਹੈ, ਪ੍ਰਭੂ ਉਸ ਨੂੰ ਆਪਣੇ ਨਾਲ ਮੇਲ ਲੈਂਦਾ ਹੈ। ਉਸ ਦੀ ਸੰਸਾਰਕ ਧੰਦਿਆਂ ਦੀ ਚਿੰਤਾ ਦੂਰ ਹੋ ਜਾਂਦੀ ਹੈ ਤੇ ਸਤਿ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਸੁਖਦਾਈ ਨਾਮ ਜਪਦਾ ਹੈ। ਇਸ ਤਰ੍ਹਾਂ ਕਰਨ ਕਰਕੇ ਗੁਰਦੇਵ ਜੀ ਸੇਵਕ ਉਤੇ ਪ੍ਰਸੰਨ ਹੋ ਜਾਂਦੇ ਹਨ ਤੇ ਸੇਵਕ ਦੀ ਇਹ ਘਾਲ ਥਾਏਂ ਪੈ ਜਾਂਦੀ ਹੈ। ਇਉਂ ਗੁਰੂ ਜੀ ਫੁਰਮਾਉਂਦੇ ਹਨ ਕਿ ਜਦ ਸਤਿਗੁਰੂ ਜੀ ਮਿਹਰਵਾਨ ਹੋ ਜਾਂਦੇ ਹਨ ਤਾਂ ਸੇਵਕ ਦੀ ਸੇਵਾ ਦਰ ਪ੍ਰਵਾਨ ਹੋ ਜਾਂਦੀ ਹੈ।



**ਅੰਤਰਾ - ਸਰਨਿ ਜੋਗੁ ਸੁਨਿ ਸਰਨੀ ਆਏ॥**

ਜੈਸਾ ਕਿ - ਵਜ਼ੀਰ ਖਾਂ ਜੋ ਬਾਦਸ਼ਾਹ ਜਹਾਂਗੀਰ ਦਾ ਇਤਬਾਰੀ ਅਹਿਲਕਾਰ ਸੀ ਤੇ ਲਾਹੌਰ ਰਹਿੰਦਾ ਸੀ। ਇਸ ਨੂੰ ਜਲੌਧਰ (ਪੇਟ ਵਿਚ ਪਾਣੀ) ਦੀ ਬੜੀ ਸਖਤ ਬਿਮਾਰੀ ਸੀ ਜਿਸ ਨਾਲ ਇਹ ਬੜਾ ਤੰਗ ਸੀ। ਇਕ ਦਿਨ ਇਸ ਨੇ ਬੀਮਾਰੀ ਦੀ ਹਾਲਤ ਵਿਚ ਇਕ ਸਿੱਖ ਪਾਸੋਂ (ਜੋ ਇਸ਼ਨਾਨ ਕਰਕੇ ਸੁਖਮਨੀ ਸਾਹਿਬ ਦਾ ਪਾਠ ਕਰਦਾ ਘਰ ਨੂੰ ਜਾ ਰਿਹਾ ਸੀ) ਸੁਖਮਨੀ ਸਾਹਿਬ ਦਾ ਪਾਠ ਸੁਣਿਆ। ਪਾਠ ਸੁਨਣ ਨਾਲ ਇਸ ਨੂੰ ਪੀੜ ਦਾ ਕੁਛ ਅਰਾਮ ਹੋ ਗਿਆ। ਇਸ ਕਰਕੇ ਇਸ ਨੇ ਉਸ ਸਿੱਖ ਨੂੰ ਘਰੋਂ ਸੱਦ ਕੇ ਸਾਰੀ ਸੁਖਮਨੀ ਸਾਹਿਬ ਦਾ ਪਾਠ ਸੁਣਿਆ। ਇਸ ਨਾਲ ਇਸ ਨੇ ਬਹੁਤ ਅਰਾਮ ਅਨੁਭਵ ਕੀਤਾ।

ਗੁਰਬਾਣੀ ਦੇ ਇਸ ਅਸਰ ਨੂੰ ਪਰੱਖ ਕੇ ਵਜ਼ੀਰ ਖਾਂ ਉਸ ਸਿੱਖ ਦੇ ਪੈਰੀਂ ਪੈ ਗਿਆ ਪਰ ਸਿੱਖ ਨੇ ਕਿਹਾ ਮੇਰੇ ਪੈਰੀਂ ਨਾ ਪਵੋ ਇਹ ਜਿਨ੍ਹਾਂ ਦੀ ਬਾਣੀ ਹੈ ਉਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਐਸ ਵੇਲੇ ਅੰਮ੍ਰਿਤਸਰ ਹਨ। ਜੇ ਪੂਰਾ ਅਰਾਮ ਪਾਉਣਾ ਚਾਹੁੰਦੇ ਹੋ ਤਾਂ ਉਨ੍ਹਾ ਪਾਸ ਚਲੋ। ਇਸ ਸਿੱਖ ਭਾਈ ਭਾਗੂ ਦੀ ਪ੍ਰੇਰਨਾ ਕਰਕੇ

ਵਜ਼ੀਰ ਖਾਂ ਪਾਲਕੀ ਵਿਚ ਚੜ੍ਹ ਕੇ ਅੰਮ੍ਰਿਤਸਰ ਆਇਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੁਖ ਭੰਜਨੀ ਲਾਗੇ ਅਠਸਠ ਤੀਰਥ ਤੇ ਬੈਠੇ ਸਰੋਵਰ ਦੀ ਸੇਵਾ ਕਰਾ ਰਹੇ ਸਨ। ਵਜ਼ੀਰ ਖਾਂ ਸ਼ਰਨੀ ਆਣ ਪਿਆ, ਹਾੜ੍ਹਾ ਕੀਤਾ ਕਿ ਮੇਰੇ ਤੇ ਕਿਰਪਾ ਕਰੋ, ਮੇਰਾ ਇਹ ਅਸਾਧ ਰੋਗ ਦੂਰ ਕਰਕੇ ਮੈਨੂੰ ਜੀਵਨ ਦਾਨ ਬਖਸ਼ੋ।

ਵਜ਼ੀਰ ਖਾਂ ਦੁਖ ਭੰਜਨੀ ਲਾਗੇ ਪਾਲਕੀ ਵਿਚੋਂ ਨਿਕਲ ਕੇ ਫਰਸ਼ ਤੇ ਬਿਸਤਰਾ ਕਰਕੇ ਲੰਮਾ ਪੈ ਗਿਆ। ਸਤਿਗੁਰੂ ਜੀ ਨੇ ਵਜ਼ੀਰ ਖਾਂ ਦੀ ਇਹ ਦਸ਼ਾ ਵੇਖ ਕੇ ਅਤੇ ਉਸ ਦੀ ਬੇਨਤੀ ਸੁਣ ਕੇ ਬਾਬਾ ਬੁੱਢਾ ਜੀ ਨੂੰ (ਜੋ ਉਸ ਸਮੇਂ ਗਾਰੇ ਦੀਆਂ ਟੋਕਰੀਆਂ ਢੋ ਰਹੇ ਸਨ,) ਕਿਹਾ ਕਿ ਬਾਬਾ ਜੀ! ਵਜ਼ੀਰ ਖਾਂ ਤੇ ਕਿਰਪਾ ਕਰੋ। ਏਸੇ ਤਰ੍ਹਾਂ ਜਦ ਸਤਿਗੁਰੂ ਜੀ ਨੇ ਦੋ ਵਾਰ ਕਿਹਾ ਤਾਂ ਬਾਬਾ ਜੀ ਚੁਪ ਕਰ ਰਹੇ। ਪਰ ਜਦ ਤੀਜੀ ਵਾਰ ਕਿਹਾ ਤਾਂ ਬਾਬਾ ਜੀ ਨੇ ਆਪਣੇ ਸਿਰ ਤੇ ਚੁਕੀ ਹੋਈ ਗਾਰ ਦੀ ਟੋਕਰੀ ਵਜ਼ੀਰ ਖਾਂ ਦੇ ਢਿੱਡ ਉਤੇ ਜ਼ੋਰ ਨਾਲ ਧੈਂਹ ਮਾਰੀ। ਵੀਹ ਕੁ ਸੇਰ ਪੱਕੇ ਦੀ ਗਾਰ ਦੀ ਟੋਕਰੀ ਜਦ ਜ਼ੋਰ ਨਾਲ ਵਜ਼ੀਰ ਖਾਂ ਦੇ ਪਾਣੀ ਨਾਲ ਭਰੇ ਫੁਲੇ ਹੋਏ ਢਿੱਡ ਉਤੇ ਵੱਜੀ ਤਾਂ ਉਸ ਦੇ ਪੇਟ 'ਚ ਭਰਿਆ ਪਾਣੀ ਮੂੰਹ ਰਾਹੀਂ ਸਾਰਾ ਨਿਕਲ ਗਿਆ। ਵਜ਼ੀਰ ਖਾਂ ਦਾ ਢਿੱਡ ਆਪਣੇ ਅਸਲੀ ਟਿਕਾਣੇ ਤੇ ਆ ਗਿਆ। ਉਪਰੰਤ ਸਤਿਗੁਰੂ ਜੀ ਨੇ ਆਪਣੇ ਹੱਥ ਨਾਲ ਗਰਮ ਗਰਮ ਕੜਾਹ ਪ੍ਰਸ਼ਾਦ ਦਿੱਤਾ ਜਿਸ ਨੂੰ ਛਕ ਕੇ ਵਜ਼ੀਰ ਖਾਂ ਨਵਾਂ ਨਿਰੋਆ ਹੋ ਗਿਆ।



ਇਸ ਨਾਲ ਵਜ਼ੀਰ ਖਾਂ ਨੂੰ ਸੁਖਮਨੀ ਸਾਹਿਬ ਉਤੇ ਇਤਨੀ ਸ਼ਰਧਾ ਹੋ ਗਈ ਕਿ ਉਹ ਉਮਰ ਭਰ ਭਾਗੂ ਗੁਰੂ ਕੇ ਸਿੱਖ ਕੋਲੋਂ ਰੋਜ਼ ਸੁਖਮਨੀ ਸਾਹਿਬ ਦਾ ਪਾਠ ਸੁਣ ਕੇ ਸਵਾ ਰੁਪੈ ਦਾ ਕੜਾਹ ਪ੍ਰਸ਼ਾਦ ਵਰਤਾ ਕੇ ਹੋਰ ਕੰਮ ਕਰਦਾ ਸੀ।

ਵਜ਼ੀਰ ਖਾਂ ਜਦ ਤਕ ਜ਼ਿੰਦਾ ਰਿਹਾ ਗੁਰੂ ਘਰ ਦਾ ਪੱਕਾ ਸ਼ਰਧਾਲੂ ਤੇ ਪ੍ਰੇਮੀ ਰਿਹਾ ਅਤੇ ਹਰ ਔਖੇ ਸੌਖੇ ਵੇਲੇ ਗੁਰੂ ਘਰ ਦਾ ਪੱਖ ਲੈਂਦਾ ਰਿਹਾ। ਇਸ ਦੇ ਨਾਮ ਨਾਲ ਇਕ ਬੜੀ ਵੱਡੀ ਮਸੀਤ ਲਾਹੌਰ ਦਿੱਲੀ ਦਰਵਾਜ਼ੇ ਦੇ ਅੰਦਰ ਪ੍ਰਸਿੱਧ ਹੈ। ਇਸ ਤਰ੍ਹਾਂ ਸ਼ਰਨੀ ਆਣ ਪਏ ਪਰ ਸਤਿਗੁਰੂ ਜੀ ਪ੍ਰਸੰਨ ਹੋ ਗਏ ਅਤੇ ਵਜ਼ੀਰ ਖਾਂ ਦੀ ਬੇਨਤੀ

ਪ੍ਰਵਾਨ ਕਰਕੇ ਉਸ ਦਾ ਰੋਗ ਦੂਰ ਕੀਤਾ। ਵਜ਼ੀਰ ਖਾਂ ਦੀ ਸੇਵਾ ਦੀ ਖੇਪ (ਪਾਠ ਸੁਨਣਾ ਤੇ ਪ੍ਰਸ਼ਾਦ ਕਰਾਉਣ ਦਾ ਨਿਯਮ) ਅੰਤ ਸੁਆਸਾਂ ਤਕ ਨਿਭ ਗਈ।

੧. ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥
੨. ਸਾਵਧਾਨ ਏਕਾਗਰ ਚੀਤ॥
੩. ਸੁਖਮਨੀ ਸਹਜ ਗੋਬਿੰਦ ਗੁਨ ਨਾਮ॥
੪. ਜਿਸੁ ਮਨਿ ਬਸੈ ਸੁ ਹੋਤ ਨਿਧਾਨ॥
੫. ਸਰਬ ਇਛਾ ਤਾ ਕੀ ਪੂਰਨ ਹੋਇ॥
੬. ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ॥
੭. ਸਭ ਤੇ ਊਚ ਪਾਏ ਅਸਥਾਨੁ॥
੮. ਬਹੁਰਿ ਨ ਹੋਵੈ ਆਵਨ ਜਾਨੁ॥
੯. ਹਰਿ ਧਨੁ ਖਾਟਿ ਚਲੈ ਜਨੁ ਸੋਇ॥
੧੦. ਨਾਨਕ ਜਿਸਹਿ ਪਰਾਪਤਿ ਹੋਇ॥ ੫ ॥

ਪਦ ਅਰਥ - ਸਾਵਧਾਨ = ਧਿਆਨ ਨਾਲ। ਸਹਜ = ਸ਼ਾਂਤਮਈ। ਨਿਧਾਨ = ਗੁਣਾਂ ਦਾ ਖਜ਼ਾਨਾ। ਲੋਇ = ਲੋਕਾਂ ਵਿਚ, ਪੁਰੀਆਂ ਵਿਚ।

ਤੁਕ ਅਰਥ -

੧. ਹੇ ਸੰਤ ਮਿੱਤਰੋ! ਪ੍ਰਭੂ ਦੀ ਉਸਤਤੀ ਕਰੋ।

੨. ਬੜੇ ਧਿਆਨ ਨਾਲ ਇਕ ਚਿੱਤ ਹੋ ਕੇ।

੩. ਪ੍ਰਭੂ ਦੇ ਗਿਆਨ ਮਈ ਗੁਣਾਂ ਦੇ ਨਾਮ ਸੁਖਮਨੀ ਹੈ। ਅਰਥਾਤ ਇਹ ਸੁਖਮਨੀ ਬਾਣੀ ਪ੍ਰਭੂ ਦਾ ਗਿਆਨ ਦੇਣ ਵਾਲੇ ਗੁਣਾਂ ਦਾ ਨਾਮ ਹੈ।

੪. ਜਿਸ ਦੇ ਮਨ ਵਿਚ ਇਹ ਵੱਸ ਜਾਵੇ ਉਹ ਗੁਣਾਂ ਦਾ ਖਜ਼ਾਨਾ ਹੋ ਜਾਂਦਾ ਹੈ।

੫. ਉਸ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ।

੬. ਉਹ ਸ਼ਰੋਮਣੀ ਪੁਰਸ਼ ਸਾਰੇ ਲੋਕਾਂ ਵਿਚ ਪ੍ਰਗਟ ਹੋ ਜਾਂਦਾ ਹੈ।

੭. ਉਹ ਸਭ ਤੋਂ ਉੱਚਾ ਅਸਥਾਨ (ਮੁਕਤੀ) ਪ੍ਰਾਪਤ ਕਰਦਾ ਹੈ।

੮. ਮੁੜ ਉਸ ਦਾ ਸੰਸਾਰ ਵਿਚ ਆਉਣਾ ਜਾਣਾ ਨਹੀਂ ਹੁੰਦਾ।

੯. ਹਰੀ ਧਨ ਨੂੰ ਉਹੀ ਪੁਰਸ਼ ਖੱਟ ਕੇ ਸੰਸਾਰ ਤੋਂ ਜਾਂਦਾ ਹੈ।

੧੦. ਗੁਰੂ ਜੀ ਕਥਨ ਕਰਦੇ ਹਨ, ਜਿਸ ਨੂੰ ਇਹ (ਧੁਰ ਤੋਂ) ਪ੍ਰਾਪਤ ਹੋਵੇ।

ਭਾਵ ਅਰਥ - ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੇ ਭਾਈ ਮਿੱਤਰੋ! ਪ੍ਰਭੂ ਦੀ ਸਿਫਤ ਸਲਾਹ ਇਕ ਮਨ ਇਕ ਚਿੱਤ ਹੋ ਕੇ ਧਿਆਨ ਨਾਲ ਕਰੋ। ਇਹ ਸੁਖਮਨੀ ਬਾਣੀ ਪ੍ਰਭੂ ਦੇ ਗਿਆਨਦਾਤਾ ਗੁਣਾਂ ਦਾ ਖਜ਼ਾਨਾ ਹੈ। ਜਿਸ ਦੇ ਮਨ ਵਿਚ ਇਹ ਵੱਸ ਜਾਂਦੀ ਹੈ, ਉਸ ਦੇ ਸਰਬ ਮਨੋਰਥ ਪੂਰੇ ਹੋ ਜਾਂਦੇ ਹਨ। ਉਹ ਸੰਸਾਰ ਵਿਚ ਪ੍ਰਸਿੱਧ ਹੋ ਜਾਂਦਾ ਹੈ ਅਤੇ ਅੱਗੇ ਪ੍ਰਲੋਕ ਵਿਚ ਉਸ ਨੂੰ ਮੁਕਤੀ ਪ੍ਰਾਪਤ ਹੁੰਦੀ ਹੈ। ਜਿਸ ਕਰਕੇ ਉਸ ਦਾ ਜੰਮਣਾ ਮਰਨਾ ਮੁੱਕ ਜਾਂਦਾ ਹੈ। ਪ੍ਰਮਾਤਮਾ ਦੇ ਨਾਮ ਨੂੰ ਸੰਸਾਰ ਤੋਂ ਉਹੀ ਕਮਾ ਕੇ ਜਾਂਦਾ ਹੈ ਜਿਸ ਨੂੰ ਇਹ ਦਾਤ ਧੁਰ ਤੋਂ ਮਿਲੀ ਹੋਵੇ।



**੧. ਖੇਮ ਸਾਂਤਿ ਰਿਧਿ ਨਵ ਨਿਧਿ॥**

**੨. ਬੁਧਿ ਗਿਆਨੁ ਸਰਬ ਤਹ ਸਿਧਿ॥**

**੩. ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥**

**੪. ਗਿਆਨੁ ਸ੍ਰੇਸਟ ਊਤਮ ਇਸਨਾਨੁ॥**

**੫. ਚਾਰਿ ਪਦਾਰਥ ਕਮਲ ਪ੍ਰਗਾਸ॥**

**੬. ਸਭ ਕੈ ਮਧਿ ਸਗਲ ਤੇ ਉਦਾਸ॥**

**੭. ਸੁੰਦਰੁ ਚਤੁਰੁ ਤਤ ਕਾ ਬੇਤਾ ॥**
**੮. ਸਮਦਰਸੀ ਏਕ ਦ੍ਰਿਸਟੇਤਾ ॥**
**੯. ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥**
**੧੦. ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥ ੬ ॥**

ਪਦ ਅਰਥ - ਖੇਮ = ਸਦੀਵੀ, ਸੁਖ। ਰਿਧਿ = ਦੈਵੀ (ਕਰਾਮਾਤਾਂ) ਸ਼ਕਤੀਆਂ। ਨਵ ਨਿਧਿ = ਨੌਂ ਨਿਧੀਆਂ, ਨੌ ਪ੍ਰਕਾਰ ਦੇ ਧਨ ਦੇ ਖਜ਼ਾਨੇ। ਤਹ = ਉਥੇ। ਸਿਧ = ਅਠਾਰਾਂ ਪ੍ਰਕਾਰ ਦੀਆਂ ਕਰਾਮਾਤਾਂ। ਮਧਿ = ਹਿਰਦੇ ਵਿਚ (ਸਮਾਇਆ ਹੋਇਆ) ਤਤ ਕਾ ਬੇਤਾ = ਅਸਲੀਅਤ ਦੇ ਜਾਣਨ ਵਾਲਾ। ਸਮਦਰਸੀ = ਸਭ ਨੂੰ ਇਕ ਬਰਾਬਰ ਵੇਖਣ ਵਾਲਾ।



ਤੁਕ ਅਰਥ -

੧. ਸਦੀਵੀ ਸੁਖ ਰਿੱਧੀਆਂ ਤੇ ਨੌਂ ਪ੍ਰਕਾਰ ਦੇ ਖਜ਼ਾਨੇ।
੨. ਬੁੱਧੀ, ਗਿਆਨ ਅਤੇ ਸਾਰੀਆਂ ਕਰਾਮਾਤਾਂ ਉਸ ਨੂੰ ਪ੍ਰਾਪਤ ਹੋ ਜਾਂਦੀਆਂ ਹਨ।
੩. ਵਿਦਿਆ, ਤਪ, ਜੋਗ ਅਤੇ ਪ੍ਰਭੂ ਦਾ ਧਿਆਨ।
੪. ਸ੍ਰੇਸ਼ਟ (ਪ੍ਰਮਾਤਮਾ ਸਬੰਧੀ) ਗਿਆਨ ਅਤੇ ਪਵਿੱਤਰ (ਤੀਰਥਾਂ ਦਾ) ਇਸ਼ਨਾਨ।
੫. ਚਾਰ (ਧਰਮ, ਅਰਥ, ਕਾਮ, ਮੋਖ) ਪ੍ਰਕਾਰ ਦੇ ਪਦਾਰਥ ਅਤੇ ਹਿਰਦੇ ਦਾ ਖੇੜਾ।
੬. ਸਭਨਾਂ ਦੇ ਵਿਚ ਰਹਿੰਦਿਆਂ ਹੋਇਆਂ ਸਭਨਾਂ ਤੋਂ ਉਪਰਾਮਤਾ (ਅਰਥਾਤ ਕਿਸੇ ਵਿਚ ਆਪਣੇ ਆਪ ਨੂੰ ਫਸਾਉਣਾ ਨਹੀਂ)।
੭. ਸੁੰਦਰ, ਸਿਆਣਾ ਤੇ ਅਸਲੀਅਤ ਦਾ ਜਾਨਣ ਵਾਲਾ।

੮. ਸਭ ਨੂੰ ਇਕੋ ਜੈਸਾ ਵੇਖਣ ਵਾਲਾ।

੯. ਇਹ ਸਾਰੇ ਫਲ ਉਸ ਪੁਰਸ਼ ਨੂੰ ਪ੍ਰਾਪਤ ਹੁੰਦੇ ਹਨ ਜੋ ਇਸ (ਸੁਖਮਨੀ) ਨੂੰ ਮੂੰਹ ਤੋਂ ਉਚਾਰਨ ਕਰਦਾ ਹੈ।

੧੦. ਮਨ ਨਾਲ ਇਨ੍ਹਾਂ ਗੁਰੂ ਦੇ ਬਚਨਾਂ (ਸੁਖਮਨੀ) ਨੂੰ ਸੁਣਦਾ ਹੈ।

ਭਾਵ ਅਰਥ - ਇਹ ਸੁਖਮਨੀ ਬਾਣੀ ਜਿਹੜਾ ਪੁਰਸ਼ ਮਨ ਲਾ ਕੇ ਸ਼ਰਧਾ ਪ੍ਰੇਮ ਨਾਲ ਪੜ੍ਹਦਾ ਹੈ ਜਾਂ ਸੁਣਦਾ ਹੈ ਉਸ ਨੂੰ ਸਦੀਵ ਸੁਖ, ਬੇਅੰਤ ਧਨ, ਸੰਪਦਾ ਅਠਾਰਾਂ ਸਿਧੀਆਂ, ਉੱਤਮ ਬੁਧੀ, ਪ੍ਰਭੂ ਦਾ ਗਿਆਨ, ਤੀਰਥ ਇਸ਼ਨਾਨ ਦਾ ਪੁੰਨ ਅਤੇ ਚਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ। ਐਸਾ ਪੁਰਸ਼ ਸਾਰੇ ਪਦਰਾਥ ਭੋਗਦਾ ਹੋਇਆ ਵੀ ਉਨ੍ਹਾਂ ਵਿਚ ਲਿਪਾਇਮਾਨ ਨਹੀਂ ਹੁੰਦਾ, ਉਹ ਸਭ ਵਿਚ ਇਕ ਬ੍ਰਹਮ ਨੂੰ ਹੀ ਵਿਆਪਕ ਵੇਖਦਾ ਹੈ ਅਤੇ ਊਚ ਨੀਚ ਨੂੰ ਇਕ ਸਮਾਨ ਜਾਣਦਾ ਤੇ ਪਛਾਣਦਾ ਹੈ।



## ੧. ਇਹੁ ਨਿਧਾਨੁ ਜਪੈ ਮਨਿ ਕੋਇ॥
## ੨. ਸਭ ਜੁਗ ਮਹਿ ਤਾ ਕੀ ਗਤਿ ਹੋਇ॥
## ੩. ਗੁਣ ਗੋਬਿੰਦ ਨਾਮ ਧੁਨਿ ਬਾਣੀ॥
## ੪. ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ॥
## ੫. ਸਗਲ ਮਤਾਂਤ ਕੇਵਲ ਹਰਿ ਨਾਮ॥
## ੬. ਗੋਬਿੰਦ ਭਗਤ ਕੈ ਮਨਿ ਬਿਸ੍ਰਾਮ॥
## ੭. ਕੋਟਿ ਅਪ੍ਰਾਧ ਸਾਧਸੰਗਿ ਮਿਟੈ॥
## ੮. ਸੰਤ ਕ੍ਰਿਪਾ ਤੇ ਜਮ ਤੇ ਛੁਟੈ॥
## ੯. ਜਾ ਕੈ ਮਸਤਕਿ ਕਰਮ ਪ੍ਰਭਿ ਪਾਏ॥

## ੧੦. ਸਾਧ ਸਰਣਿ ਨਾਨਕ ਤੇ ਆਏ॥੭॥

ਪਦ ਅਰਥ – ਨਿਧਾਨੁ = ਨਾਮ ਦਾ ਖ਼ਜ਼ਾਨਾ। ਗਤਿ = ਮੁਕਤੀ। ਮਤਾਂਤ = ਮਤਾਂ ਦਾ ਸਿਧਾਂਤ। ਤੇ = ਉਹੀ।

ਤੁਕ ਅਰਥ –

੧. ਇਹ (ਸੁਖਮਨੀ) ਨਾਮ ਦਾ ਖਜ਼ਾਨਾ ਜੋ ਕੋਈ ਮਨ ਲਾ ਕੇ ਜਪੇਗਾ।
੨. ਉਸ ਦੀ ਚਾਰੇ ਜੁਗਾਂ ਵਿਚ ਮੁਕਤੀ ਹੋਵੇਗੀ।
੩. ਗੋਬਿੰਦ ਦੇ ਗੁਣ ਤੇ ਨਾਮ ਦੀ ਧੁਨੀ ਵਾਲੀ ਇਹ ਬਾਣੀ ਹੈ।
੪. ਸਤਾਈ ਸਿਮ੍ਰਤੀਆਂ, ਛੇ ਸ਼ਾਸਤਰਾਂ ਅਤੇ ਚਾਰ ਵੇਦਾਂ ਨੇ ਭੀ ਇਹ ਗੱਲ ਕਥਨ ਕੀਤੀ ਹੈ।
੫. ਸਾਰਿਆਂ ਦਾ ਸਿੱਟਾ ਕੇਵਲ ਹਰੀ ਦਾ ਨਾਮ (ਜਪਣਾ ਹੀ) ਹੈ।
੬. ਨਾਮ ਪ੍ਰਭੂ ਦੇ ਭਗਤਾਂ ਦੇ ਮਨ ਵਿਚ ਵੱਸਦਾ ਹੈ।
੭. ਸਾਧੂ ਦਾ ਸੰਗ ਕਰਕੇ ਕਰੋੜਾਂ ਪਾਪ ਮਿਟ ਜਾਂਦੇ ਹਨ।
੮. ਸੰਤਾਂ ਦੀ ਕਿਰਪਾ ਕਰਕੇ ਪੁਰਸ਼ ਜਮਾਂ ਤੋਂ ਛੁਟ ਜਾਂਦਾ ਹੈ।
੯. ਜਿਸ ਦੇ ਮੱਥੇ ਉਤੇ ਪ੍ਰਭੂ ਨੇ ਆਪਣੀ ਬਖਸ਼ਸ਼ ਦੇ ਕਰਮ ਪਾਏ ਹਨ।
੧੦. ਗੁਰੂ ਜੀ ਕਹਿੰਦੇ ਹਨ, ਉਹੀ ਸਾਧੂ ਦੀ ਸ਼ਰਨ ਵਿਚ ਆਉਂਦਾ ਹੈ।

ਭਾਵ ਅਰਥ – ਇਸ ਸੁਖਮਨੀ ਬਾਣੀ ਨੂੰ ਜੋ ਕੋਈ ਮਨ ਲੱਗਾ ਕੇ ਪੜ੍ਹੇਗਾ ਭਾਵੇਂ ਕਲਜੁਗ ਆਦਿਕ ਕੋਈ ਜੁਗ ਹੋਵੇ ਉਹ ਸਦਾ ਹੀ ਮੁਕਤੀ ਪ੍ਰਾਪਤ ਕਰੇਗਾ। ਇਸ ਵਿਚ ਪ੍ਰਮਾਤਮਾ ਦੇ ਗੁਣ ਅਤੇ ਨਾਮ ਦੀ ਮਹਿਮਾ ਹੈ ਜੋ ਸਿਮ੍ਰਤੀਆਂ ਅਤੇ ਵੇਦਾਂ ਨੇ ਭੀ ਕਥਨ ਕੀਤੀ ਹੈ। ਭਾਵੇਂ ਕੋਈ ਮੱਤ ਹੋਵੇ ਸਭ ਦਾ ਸਿਧਾਂਤ ਨਾਮ ਜਪਣਾ ਹੀ ਹੈ। ਨਾਮ ਦੇ ਜਪਣ ਕਰਕੇ ਕਰੋੜਾਂ ਪਾਪਾਂ ਦਾ ਨਾਸ ਹੋ ਜਾਂਦਾ ਹੈ ਅਤੇ ਜਮ ਨੇੜੇ ਨਹੀਂ ਆਉਂਦੇ। ਨਾਮ ਸੰਤਾਂ ਦੀ ਸੰਗਤ ਵਿਚੋਂ ਮਿਲਦਾ ਹੈ। ਪ੍ਰੰਤੂ ਸੰਤਾਂ ਦੀ ਸੰਗਤ ਉਹੀ ਪੁਰਸ਼ ਕਰਦਾ ਹੈ ਜਿਸ ਉਤੇ ਪ੍ਰਭੂ ਦੀ ਬਖਸ਼ਿਸ਼ ਹੋਵੇ।

੧. ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ॥
੨. ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥
੩. ਜਨਮ ਮਰਨ ਤਾ ਕਾ ਦੂਖੁ ਨਿਵਾਰੈ॥
੪. ਦੁਲਭ ਦੇਹ ਤਤਕਾਲ ਉਧਾਰੈ॥
੫. ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ॥
੬. ਏਕੁ ਨਾਮੁ ਮਨ ਮਾਹਿ ਸਮਾਨੀ॥
੭. ਦੂਖ ਰੋਗ ਬਿਨਸੇ ਭੈ ਭਰਮ॥
੮. ਸਾਧ ਨਾਮ ਨਿਰਮਲ ਤਾ ਕੇ ਕਰਮ॥
੯. ਸਭ ਤੇ ਊਚ ਤਾ ਕੀ ਸੋਭਾ ਬਨੀ॥
੧੦. ਨਾਨਕ ਇਹ ਗੁਣਿ ਨਾਮੁ ਸੁਖਮਨੀ॥ ੮ ॥ ੨੪ ॥



ਪਦ ਅਰਥ - ਨਿਵਾਰੈ = ਦੂਰ ਕਰ ਦੇਂਦੀ ਹੈ। ਦੁਲਭ = ਅਮੋਲਕ।

ਤੁਕ ਅਰਥ -

੧. ਜਿਸ ਦੇ ਮਨ ਵਿਚ ਇਹ ਬਾਣੀ ਵੱਸਦੀ ਹੈ ਅਤੇ ਜੋ ਇਸ ਨੂੰ ਪ੍ਰੀਤ ਨਾਲ ਸੁਣਦਾ ਹੈ।
੨. ਉਸ ਪੁਰਸ਼ ਦੇ ਚਿੱਤ ਵਿਚ ਹਰੀ ਪ੍ਰਭੂ ਆ ਵੱਸਦਾ ਹੈ।
੩. ਉਸ ਦੇ ਜੰਮਣ ਮਰਨ ਦਾ ਦੁਖ ਪ੍ਰਮਾਤਮਾ ਦੂਰ ਕਰ ਦੇਂਦਾ ਹੈ।
੪. ਉਸ ਦੀ ਅਮੋਲਕ ਦੇਹੀ ਦਾ ਉਸ ਸਮੇਂ ਨਿਸਤਾਰਾ ਕਰ ਦੇਂਦਾ ਹੈ।
੫. ਉਸ ਪੁਰਸ਼ ਦੀ ਸੁੰਦਰ ਕੀਰਤੀ ਤੇ ਮਿੱਠੀ ਅੰਮ੍ਰਿਤ ਵਰਗੀ ਬਾਣੀ ਹੋ ਜਾਂਦੀ ਹੈ।
੬. ਉਸ ਦੇ ਮਨ ਵਿਚ ਕੇਵਲ ਇਕ ਹੀ ਨਾਮ ਸਮਾਇਆਂ ਰਹਿੰਦਾ ਹੈ।

੭. ਉਸ ਦੇ ਦੁਖ ਰੋਗ, ਡਰ ਤੇ ਭਰਮ ਨਾਸ ਹੋ ਜਾਂਦੇ ਹਨ।
੮. ਉਸ ਦਾ ਨਾਮ ਸਾਧੂ ਪੈ ਜਾਂਦਾ ਹੈ। ਅਤੇ ਉਸ ਦੇ ਕਰਮ ਪਵਿੱਤਰ ਹੋ ਜਾਂਦੇ ਹਨ।
੯. ਉਸ ਦੀ ਸੋਭਾ ਸਾਰਿਆਂ ਤੋਂ ਉਚੀ ਬਣ (ਹੋ) ਜਾਂਦੀ ਹੈ।
੧੦. ਗੁਰੂ ਜੀ ਕਹਿੰਦੇ ਹਨ - ਇਨ੍ਹਾਂ ਗੁਣਾਂ ਕਰਕੇ ਇਹ ਬਾਣੀ ਨਾਮ ਸੁਖਮਨੀ (ਸੁਖਾਂ ਦੇ ਦੇਣ ਵਾਲੀ) ਹੈ।

ਭਾਵ ਅਰਥ - ਇਸ ਸੁਖਮਨੀ ਬਾਣੀ ਨੂੰ ਜਿਹੜਾ ਕੋਈ ਪ੍ਰੇਮ ਨਾਲ ਪੜ੍ਹਦਾ ਤੇ ਸੁਣਦਾ ਹੈ ਉਸ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ। ਉਸ ਦੇ ਦੁਖ ਰੋਗ ਆਦਿਕ ਸਭ ਨਾਸ ਹੋ ਜਾਂਦੇ ਹਨ, ਉਹ ਅੰਮ੍ਰਿਤ ਮਈ ਮਿੱਠੀ ਬਾਣੀ ਬੋਲਦਾ ਹੈ। ਸਭ ਨੂੰ ਆਓ ਜੀ! ਬੈਠੋ ਜੀ! ਛਕੋ ਜੀ! ਜੀ ਆਇਆਂ ਨੂੰ ਆਖ ਕੇ ਆਦਰ ਸਤਿਕਾਰ ਕਰਦਾ ਹੈ। ਉਸ ਨੂੰ ਸਭ ਲੋਕ ਸੰਤ (ਸ੍ਰੇਸ਼ਟ ਪੁਰਸ਼) ਆਖਦੇ ਹਨ। ਅਤੇ ਸਾਰੇ ਸੰਸਾਰ ਵਿਚ ਉਸ ਦਾ ਜੱਸ ਫੈਲ ਜਾਂਦਾ ਹੈ। ਇਨ੍ਹਾਂ ਗੁਣਾਂ ਦੇ ਦੇਣ ਵਾਲੀ ਹੋਣ ਕਰਕੇ ਇਸ ਬਾਣੀ ਦਾ ਨਾਮ ਸੁਖਾਂ ਦੀ ਖਾਣ (ਮਣੀ) ਹੈ।

**--ਇਤੀ--**